ਸ.ਸ.-ਹ.ਸ.ਟ/10:00/22.3.2023

# PUNJAB VIDHAN SABHA

*Wednesday, the 22nd March, 2023*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10:00 A.M. Mr. Speaker (Sardar Kultar Singh Sandhwan) in the Chair.*

---

## OBITUARY REFERENCE

**ਮਾਨਯੋਗ ਸਪੀਕਰ:** ਵਾਹਿਗੁਰੂ। ਅਕਾਲ ਚਲਾਣੇ ਦਾ ਵਰਣਨ। ਸਰਦਾਰ ਬਲਦੇਵ ਸਿੰਘ ਭੱਟੀ, ਸਾਬਕਾ ਵਿਧਾਇਕ ਸਮਾਜ ਅਤੇ ਦੇਸ਼ ਦੀ ਸੇਵਾ ਵਿਚ ਵਡਮੁੱਲਾ ਯੋਗਦਾਨ ਪਾਉਂਦੇ ਹੋਏ ਸਾਨੂੰ ਮਿਤੀ 18 ਮਾਰਚ, 2023 ਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਦਾ ਜਨਮ ਮਿਤੀ 26 ਸਤੰਬਰ, 1962 ਨੂੰ ਧਰਮਕੋਟ ਵਿਖੇ ਹੋਇਆ ਸੀ। ਉਹ ਸਾਲ 1992 ਵਿੱਚ ਵਿਧਾਨ ਸਭਾ ਹਲਕਾ ਧਰਮਕੋਟ ਤੋਂ ਵਿਧਾਇਕ ਚੁਣੇ ਗਏ ਸਨ। ਉਹ ਪੰਜਾਬ ਵਿਧਾਨ ਸਭਾ ਦੀ ਵਿਸ਼ੇਸ਼ ਅਧਿਕਾਰ ਕਮੇਟੀ ਦੇ ਮੈਂਬਰ ਵੀ ਰਹੇ। ਉਹ ਗਰੀਬ ਅਤੇ ਦੱਬੇ-ਕੁਚਲੇ ਵਰਗ ਨੂੰ ਉੱਚਾ ਚੁੱਕਣ ਲਈ ਹਮੇਸ਼ਾ ਤਤਪਰ ਰਹੇ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਦੇਸ਼, ਰਾਜ ਅਤੇ ਸਾਨੂੰ ਨਾ ਪੂਰਿਆ ਜਾਣ ਵਾਲਾ ਵੱਡਾ ਘਾਟਾ ਪਿਆ ਹੈ। ਅਸੀਂ ਉਨ੍ਹਾਂ ਦੀਆਂ ਵਡਮੁੱਲੀਆਂ ਸੇਵਾਵਾਂ ਤੋਂ ਵਾਂਝੇ ਹੋ ਗਏ ਹਾਂ। ਅਸੀਂ ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਾਂ ਕਿ ਉਹ ਵਿਛੜੀ ਸ਼ਖਸੀਅਤ ਦੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ, ਉਨ੍ਹਾਂ ਦੇ ਪਰਿਵਾਰ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਅਤੇ ਭਾਣਾ ਮੰਨਣ ਦਾ ਬਲ ਬਖਸ਼ਣ।

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸ਼ੋਕ ਪ੍ਰਸਤਾਵ ਵਿਛੜੀ ਸ਼ਖਸੀਅਤ ਦੇ ਪਰਿਵਾਰ ਨੂੰ ਭੇਜ ਦਿੱਤਾ ਜਾਵੇਗਾ ?

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

ਹੁਣ, ਮੈਂ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਵਿਛੜੀ ਰੂਹ ਦੀ ਯਾਦ ਵਿੱਚ ਦੋ ਮਿੰਟ ਦਾ ਮੌਨ ਧਾਰਨ ਕਰਨ ਲਈ ਖੜ੍ਹੇ ਹੋਈਏ।

(ਇਸ ਸਮੇਂ ਸਦਨ ਵਿੱਚ ਹਾਜ਼ਰ ਸਮੂਹ ਮੈਂਬਰਾਂ ਨੇ ਵਿਛੜੀ ਰੂਹ ਦੀ ਆਤਮਿਕ ਸ਼ਾਂਤੀ ਲਈ ਖੜ੍ਹੇ ਹੋ ਕੇ ਦੋ ਮਿੰਟ ਦਾ ਮੌਨ ਧਾਰਨ ਕੀਤਾ।)

**ਮਾਨਯੋਗ ਸਪੀਕਰ:** ਵਾਹਿਗੁਰੂ। ਧੰਨਵਾਦ ਜੀ। ਹੁਣ ਸਦਨ ਅੱਜ 10.15 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ।

*10.04 ਵਜੇ ਪੂਰਵ ਦੁਪਹਿਰ) (ਇਸ *ਸਮੇਂ ਸਦਨ ਬੁੱਧਵਾਰ, ਮਿਤੀ 22 ਮਾਰਚ, 2023 ਦੇ 10.15 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ।)

-------

*10.15 ਵਜੇ ਪੂਰਵ ਦੁਪਹਿਰ (ਇਸ *ਸਮੇਂ ਸਦਨ ਮੁੜ ਇਕੱਤਰ ਹੋਇਆ।)

------

**ਮ.ਰ. ਬ.ਸਿੰ./10.15/22.03.2023**

## POSTPONED STARRED QUESTION AND ANSWER

**ਮਾਨਯੋਗ ਸਪੀਕਰ:** ਸਭ ਤੋਂ ਪਹਿਲਾਂ ਮੁਲਤਵੀ ਕੀਤਾ ਗਿਆ ਪ੍ਰਸ਼ਨ ਲਿਆ ਜਾਵੇਗਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਬਿਨਾਂ ਮਾਈਕ ਤੋਂ) :** ਸਰ, ਤੁਸੀਂ ਮੇਰਾ ਮਾਈਕ ਤਾਂ ਆਨ ਕਰਵਾ ਦਿਓ। ਸਰ, ਮੈਂ ਬਹੁਤ ਹੀ ਇੰਪਾਰਟੈਂਟ ਮੁੱਦੇ ਉੱਤੇ ਐਡਜਰਨਮੈਂਟ ਮੋਸ਼ਨ ਦਿੱਤੀ ਸੀ।

**ਮਾਨਯੋਗ ਸਪੀਕਰ :** ਤੁਹਾਨੂੰ ਤੁਹਾਡੀ ਐਡਜਰਨਮੈਂਟ ਮੋਸ਼ਨ ਦਾ ਜਵਾਬ ਆ ਜਾਵੇਗਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਰ, ਮਾਈਕ ਤਾਂ ਆਨ ਕਰੋ।

**ਮਾਨਯੋਗ ਸਪੀਕਰ :** ਬਾਜਵਾ ਸਾਹਿਬ, ਮਾਈਕ ਤੁਹਾਡਾ ਆਨ ਕਰ ਦਿਆਂਗੇ। ਜਿਹੜਾ ਕੁਐਚਸਨ ਆਵਰ ਹੈ, ਉਹ sacrosanct ਹੁੰਦਾ ਹੈ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਰ, ਜਿਹੜਾ ਕੁਐਸਚਨ ਆਵਰ ਹੈ, ਇਹ ਬਹੁਤ ਇੰਪਾਰਟੈਂਟ ਹੁੰਦਾ ਹੈ। (ਵਿਘਨ)

(**ਅਵਾਜ਼ਾਂ :** ਸਰ, ਮਾਈਕ ਤਾਂ ਆਨ ਕਰੋ ਜੀ, ਮਾਈਕ ਤਾਂ ਆਨ ਕਰੋ ਜੀ।)

**ਮਾਨਯੋਗ ਸਪੀਕਰ:** ਸ਼੍ਰੀ ਅਵਤਾਰ ਸਿੰਘ ਜੂਨੀਅਰ। ਤੁਸੀਂ ਕਾਈਂਡਲੀ ਬੈਠੋ। ਸ਼੍ਰੀ ਅਵਤਾਰ ਸਿੰਘ ਜੂਨੀਅਰ ਜੀ, ਤੁਹਾਡਾ ਮਾਈਕ ਆਨ ਹੈ, ਤੁਸੀਂ ਆਪਣਾ ਪ੍ਰਸ਼ਨ ਪੁੱਟ ਕਰੋ।

**ਸ਼੍ਰੀ ਅਵਤਾਰ ਸਿੰਘ ਜੂਨੀਅਰ :** ਸਰ, ਲੀਡਰ ਆਫ ਦਿ ਆਪੋਜ਼ੀਸ਼ਨ ਖੜ੍ਹੇ ਹਨ।

**ਮਾਨਯੋਗ ਸਪੀਕਰ :** ਫਿਰ ਅਗਲਾ ਸਵਾਲ ਲੈ ਲਈਏ?

## ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰ: 683

(ਸਬੰਧਿਤ ਮਾਨਯੋਗ ਮੈਂਬਰ ਵੱਲੋਂ ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ।)

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਰ, ਮੇਰਾ ਮਾਈਕ ਤਾਂ ਆਨ ਕਰੋ।

**ਮਾਨਯੋਗ ਸਪੀਕਰ :** ਬਾਜਵਾ ਸਾਹਿਬ, ਤੁਹਾਡੀ ਗੱਲ ਆ ਗਈ ਹੈ। ਤੁਹਾਨੂੰ ਸਮਾਂ ਮਿਲੇਗਾ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਰ, ਸਾਡੀ ਐਡਜਰਨਮੈਂਟ ਮੋਸ਼ਨ ਦਾ ਜਵਾਬ ਤਾਂ ਦਿਓ। ਸਾਡੀ ਐਡਜਰਨਮੈਂਟ ਮੋਸ਼ਨ ਬਹੁਤ ਇੰਪਾਰਟੈਂਟ ਹੈ।

**ਮਾਨਯੋਗ ਸਪੀਕਰ :** ਤੁਹਾਡਾ ਐਡਜਰਨਮੈਂਟ ਮੋਸ਼ਨ ਡਿਸਅਲਾਓ ਕਰ ਦਿੱਤਾ ਹੈ, ਉਸ ਬਾਰੇ ਲੈਟਰ ਤੁਹਾਨੂੰ ਆ ਜਾਵੇਗੀ।

**ਸਰਦਾਰ ਪ੍ਰਤਾਪ ਸਿੰਘ ਬਾਜਵਾ :** ਸਰ, ਜਿਹੜੇ ਤੁਸੀਂ ਰੀਜ਼ਨਜ਼ ਦੱਸੇ ਹਨ।(ਵਿਘਨ)

----

## STARRED QUESTIONS AND ANSWERS

**ਮਾਨਯੋਗ ਸਪੀਕਰ:** ਹੁਣ ਰੈਗੂਲਰ ਲਿਸਟ ਲਈ ਜਾਵੇਗੀ।ਹਾਂ ਜੀ, ਸ਼੍ਰੀ ਅਮੋਲਕ ਸਿੰਘ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਮਾਨਯੋਗ ਸਪੀਕਰ :** ਰੰਧਾਵਾ ਜੀ, ਅੱਜ ਸਾਰਾ ਦਿਨ ਤੁਹਾਡੇ ਕੋਲ ਹੈ, ਬਾਜਵਾ ਸਾਹਿਬ, ਸਾਰਾ ਦਿਨ ਤੁਹਾਡੇ ਕੋਲ ਹੈ।(ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਐਡਜਰਨਮੈਂਟ ਮੋਸ਼ਨ ਨਾ ਮਨਜ਼ੂਰ ਕਰਨ ਦੇ ਰੋਸ ਵਜੋਂ ** ਨਾਅਰੇ ਲਗਾਉਂਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਅਮਲੋਕ ਸਿੰਘ ਜੀ, ਤੁਸੀਂ ਆਪਣਾ ਪ੍ਰਸ਼ਨ ਪੇਸ਼ ਕਰੋ।

-------

## ਹਲਕਾ ਜੈਤੋ ਵਿਖੇ ਤਹਿਸੀਲ ਬਿਲਡਿੰਗ ਕੰਪਲੈਕਸ ਦਾ ਅਧੂਰਾ ਕੰਮ ਪੂਰਾ ਕਰਨਾ

*806. **ਸ਼੍ਰੀ ਅਮੋਲਕ ਸਿੰਘ :** ਕੀ ਮਾਲ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਜੈਤੋ ਵਿਖੇ ਤਹਿਸੀਲ ਬਿਲਡਿੰਗ ਕੰਪਲੈਕਸ ਦਾ ਕੰਮ ਅਧੂਰਾ ਪਿਆ ਹੈ; ਜੇਕਰ ਅਜਿਹਾ ਹੈ ਤਾਂ ਸਰਕਾਰ ਦੁਆਰਾ ਇਸ ਨੂੰ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ?

**ਸ਼੍ਰੀ ਬ੍ਰਮ ਸ਼ੰਕਰ:** ਸ਼੍ਰੀਮਾਨ ਜੀ, ਹਾਂ ਜੀ।ਡਿਪਟੀ ਕਮਿਸ਼ਨਰ, ਫਰੀਦਕੋਟ ਵੱਲੋਂ ਤਹਿਸੀਲ ਕੰਪਲੈਕਸ ਜੈਤੋ ਦੀ ਉਸਾਰੀ ਲਈ ਲੋਕ ਨਿਰਮਾਣ ਵਿਭਾਗ, ਜੈਤੋ ਨੂੰ ਐਸਟੀਮੇਟ ਜਲਦੀ ਤਿਆਰ ਕਰਨ ਲਈ ਲਿਖਿਆ ਹੈ। ਇਸ ਸਬੰਧੀ ਡਿਪਟੀ ਕਮਿਸ਼ਨਰ, ਫਰੀਦਕੋਟ ਵੱਲੋਂ ਮੁਕੰਮਲ ਤਜਵੀਜ਼ ਪ੍ਰਾਪਤ ਹੋਣ ਉਪਰੰਤ ਲੋੜੀਂਦੇ ਫੰਡਜ਼ ਜਾਰੀ ਕਰ ਦਿੱਤੇ ਜਾਣਗੇ।

**ਸ਼੍ਰੀ ਅਮੋਲਕ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਜਿੰਨੀ ਛੇਤੀ ਹੋਵੇ ਇਸ ਕੰਪਲੈਕਸ ਨੂੰ ਪੂਰਾ ਕਰਵਾਇਆ ਜਾਵੇ ਜੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਜੋ ਕੁਝ ਚੇਅਰ ਦੀ ਆਗਿਆ ਤੋਂ ਬਿਨਾਂ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਅਗਲਾ ਸਵਾਲ। ਹਾਂ ਜੀ, ਸਰਦਾਰ ਜਗਸੀਰ ਸਿੰਘ ਜੀ।

------

** Not recorded as ordered by the Chair.

## ਸਰਕਾਰੀ ਸਕੂਲਾਂ ਵਿੱਚ PTI ਅਤੇ DPE ਦੀਆਂ ਪੋਸਟਾਂ ਬਹਾਲ ਕਰਨਾ

***784. ਸਰਦਾਰ ਜਗਸੀਰ ਸਿੰਘ :** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਪਿਛਲੀਆਂ ਸਰਕਾਰਾਂ ਵੱਲੋਂ ਸਰਕਾਰੀ ਸਕੂਲਾਂ ਵਿੱਚ PTI ਅਤੇ DPE ਦੀਆਂ ਪੋਸਟਾਂ ਨੂੰ ਖਤਮ ਕੀਤਾ ਗਿਆ ਸੀ; ਜੇਕਰ ਅਜਿਹਾ ਹੈ ਤਾਂ ਕੀ ਇਨ੍ਹਾਂ ਪੋਸਟਾਂ ਨੂੰ ਦੁਬਾਰਾ ਤੋਂ ਬਹਾਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਹਰਜੋਤ ਸਿੰਘ ਬੈਂਸ : 1.**ਡਾਇਰੈਕਟਰ ਸਕੂਲ ਸਿੱਖਿਆ (ਸੈਕੰਡਰੀ) ਪੰਜਾਬ ਸਰਕਾਰ ਸਕੂਲ ਸਿੱਖਿਆ ਵਿਭਾਗ ਵੱਲੋਂ ਨੋਟੀਫਿਕੇਸ਼ਨ G.S.R. 35/Const/Art, 309/2018 ਮਿਤੀ 21.05.2018 ਰਾਹੀਂ ਪੰਜਾਬ ਐਜੂਕੇਸ਼ਨਲ (ਟੀਚਿੰਗ ਕਾਡਰ) ਗਰੁੱਪ ਸੀ ਸਰਵਿਸ ਰੂਲ ਹੋਂਦ ਵਿਚ ਆ ਚੁੱਕੇ ਹਨ। ਇਨ੍ਹਾਂ ਰੂਲਾਂ ਵਿਚ ਪੀ.ਟੀ.ਆਈ. ਦੀ ਪੋਸਟ ਦਾ ਕੋਈ ਉਪਬੰਧ ਨਹੀਂ ਹੈ। (ਕਾਪੀ Flag A ਨੱਥੀ ਹੈ)

ਡਾਇਰੈਕਟਰ ਸਕੂਲ ਸਿੱਖਿਆ (ਐਲੀਮੈਂਟਰੀ) ਜੀ ਵੱਲੋਂ ਪ੍ਰਾਇਮਰੀ ਕਾਡਰ ਅਧੀਨ ਨਵੀਆਂ ਰਚਿਤ ਕੀਤੀਆਂ ਗਈਆਂ 2000 ਪੀ.ਟੀ.ਆਈ. ਅਧਿਆਪਕਾਂ ਦੀਆਂ ਅਸਾਮੀਆਂ ਦੀ ਭਰਤੀ ਲਈ ਵਿਭਾਗ ਵੱਲੋਂ ਰੂਲ/ਨਿਯਮਾਂ ਦੀ ਰਚਨਾ ਕੀਤੀ ਜਾ ਰਹੀ ਹੈ, ਜੋ ਸਰਕਾਰ ਪੱਧਰ ਤੇ ਵਿਚਾਰ ਅਧੀਨ ਹੈ।

2. ਡੀ.ਪੀ.ਆਈ. ਦੀਆਂ ਪੋਸਟਾਂ ਖਤਮ ਨਹੀਂ ਕੀਤੀਆਂ ਗਈਆਂ। (ਕਾਪੀ Flag B ਨੱਥੀ ਹੈ)

ਮਾਨਯੋਗ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹਾਂਗਾ ਕਿ 2000 ਪੀ.ਟੀ.ਆਈ. ਦੀ ਫਾਈਨਲ ਸਟੇਜ ਤੇ ਡਰਾਫਟਿੰਗ ਚਲ ਰਹੀ ਹੈ।ਇਸ ਤੋਂ ਇਲਾਵਾ ਮੁੱਖ ਮੰਤਰੀ ਸਾਹਿਬ ਦੀ ਇੱਛਾ ਅਨੁਸਾਰ ਪੁਨਰ ਵਿਚਾਰ ਕੀਤਾ ਜਾ ਰਿਹਾ ਹੈ ਕਿ ਜਿਹੜੀਆਂ ਪੋਸਟਾਂ ਖਤਮ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਰਿਵਾਈਵ ਕਰੀਏ। (ਵਿਘਨ, ਸ਼ੋਰ) ਧੰਨਵਾਦ ਜੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਐਡਜਰਨਮੈਂਟ ਮੋਸ਼ਨ ਨਾ ਮਨਜ਼ੂਰ ਕਰਨ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** **ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿਚ ਬਹੁਤ ਸ਼ੋਰ ਸੀ।)

---

[**] Not recorded as ordered by the Chair.

**ਮਾਨਯੋਗ ਸਪੀਕਰ :** ਲੋਕ ਤੁਹਾਨੂੰ ਦੇਖ ਰਹੇ ਹਨ। (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਤੁਸੀਂ ਹਾਊਸ ਚੱਲਣ ਦਿਓ, ਇਹ ਹਾਊਸ ਚੱਲਣਾ ਚਾਹੀਦਾ ਹੈ। ਜੇਕਰ ਹਾਊਸ ਚੱਲੇਗਾ ਤਾਂ ਪੰਜਾਬ ਦੀਆਂ ਸਮੱਸਿਆਵਾਂ ਇੱਥੇ ਡਿਸਕਸ ਹੋਣਗੀਆਂ। ਤੁਸੀਂ ਲੋਕ ਕਹਿੰਦੇ ਹੋ ਕਿ ਦਿੱਲੀ ਵਿੱਚ ਹਾਊਸ ਚੱਲਣ ਨਹੀਂ ਦਿੰਦੇ ਪਰ ਇੱਥੇ ਤੁਸੀਂ ਆਪ ਨਹੀਂ ਚੱਲਣ ਦੇ ਰਹੇ। ਤੁਸੀਂ ਪਹਿਲਾਂ ਸਲਾਹ ਕਰਕੇ ਆਓ। ਹਾਂ ਜੀ, ਮਾਸਟਰ ਜਗਸੀਰ ਸਿੰਘ ਜੀ। (ਵਿਘਨ, ਸ਼ੋਰ) ਨਾਅਰੇ ਰਿਕਾਰਡ ਨਾ ਕੀਤੇ ਜਾਣ।

GK/BS 10.20

**ਸਰਦਾਰ ਜਗਸੀਰ ਸਿੰਘ:** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿਛਲੀਆਂ ਸਰਕਾਰਾਂ ਵਿੱਚ ਜੋ PTI ਅਤੇ DPE ਦੀਆਂ ਪੋਸਟਾਂ ਖਤਮ ਕੀਤੀਆਂ ਗਈਆਂ ਹਨ, ਹੁਣ ਇਹ ਪੋਸਟਾਂ ਸਕੂਲਾਂ ਵਿੱਚ ਦੁਬਾਰਾ ਦਿੱਤੀਆਂ ਜਾਣ ਕਿਉਂਕਿ ਮਾਨ ਸਾਹਿਬ ਦੀ ਸਰਕਾਰ ਖੇਡਾਂ ਨੂੰ ਪ੍ਰਫੁੱਲਿਤ ਕਰਨ ਜਾ ਰਹੀ ਹੈ। ਜੇਕਰ ਸਾਡੇ ਸਕੂਲਾਂ ਵਿੱਚ PTI ਅਤੇ DPE ਨਹੀਂ ਹੋਣਗੇ ਤਾਂ ਕਿਸੇ ਨੂੰ ਟ੍ਰੇਨਿੰਗ ਕਿਵੇਂ ਦਿੱਤੀ ਜਾਵੇਗੀ? ਸਕੂਲਾਂ ਵਿੱਚ ਇਹ ਪੋਸਟਾਂ ਜਲਦੀ ਤੋਂ ਜਲਦੀ ਦਿੱਤੀਆਂ ਜਾਣ। ਧੰਨਵਾਦ ਜੀ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ। )

----

**ਮਾਨਯੋਗ ਸਪੀਕਰ:** ਅਗਲਾ ਸਵਾਲ, ਸ਼੍ਰੀ ਨਰੇਸ਼ ਪੁਰੀ। ਪੁਰੀ ਸਾਹਿਬ, ਕੀ ਤੁਸੀਂ ਕੁਐਸਚਨ ਪੁੱਛੋਗੇ?

**ਨਿਸ਼ਾਨ ਵਾਲਾ ਪ੍ਰਸ਼ਨ ਨੰ: 788**

(ਸਬੰਧਿਤ ਮੈਂਬਰ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋਣ ਕਰਕੇ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-----

**ਬਟਾਲਾ ਸ਼ਹਿਰ ਵਿਖੇ ਟਰੋਮਾ ਸੈਂਟਰ ਸਥਾਪਿਤ ਕਰਨਾ**

*833. **ਸਰਦਾਰ ਅਮਨਸ਼ੇਰ ਸਿੰਘ (ਸ਼ੈਰੀ ਕਲਸੀ) :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਭਾਰੀ ਟ੍ਰੈਫਿਕ ਦੇ ਮੱਦੇਨਜ਼ਰ ਅੰਮ੍ਰਿਤਸਰ-ਜੰਮੂ ਵਾਇਆ ਪਠਾਨਕੋਟ ਰਾਸ਼ਟਰੀ

ਮਾਰਗ ਤੇ ਪੈਂਦੇ ਬਟਾਲਾ ਸ਼ਹਿਰ ਵਿਖੇ ਟਰੋਮਾ ਸੈਂਟਰ ਸਥਾਪਿਤ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ?

**ਡਾਕਟਰ ਬਲਬੀਰ ਸਿੰਘ :** ਨਹੀਂ ਜੀ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੈਂਬਰ ਸਾਹਿਬ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਬਟਾਲਾ ਵਿਖੇ ਕੋਈ ਵੀ ਟਰੋਮਾ ਸੈਂਟਰ ਖੋਲ੍ਹਣ ਦੀ ਸਰਕਾਰ ਦੀ ਤਜਵੀਜ਼ ਨਹੀਂ ਹੈ। ਇਸ ਦਾ ਕਾਰਨ ਇਹ ਹੈ ਕਿ ਟਰੋਮਾ ਸੈਂਟਰ ਘੱਟੋ ਘੱਟ 175 ਕਿਲੋਮੀਟਰ ਦੀ ਦੂਰੀ ਤੇ ਬਣਾਇਆ ਜਾ ਸਕਦਾ ਹੈ। ਅੰਮ੍ਰਿਤਸਰ ਦਾ ਮੈਡੀਕਲ ਕਾਲਜ ਉੱਥੋਂ ਸਿਰਫ ਤੇ ਸਿਰਫ 48 ਤੇ 77 ਕਿਲੋਮੀਟਰ ਦੀ ਦੂਰੀ ਤੇ ਹੈ। ਇੱਕ ਤਾਂ ਸਿਵਲ ਹਸਪਤਾਲ ਪਠਾਨਕੋਟ ਵਿੱਚ ਹੈ ਅਤੇ ਦੂਜਾ ਮੈਡੀਕਲ ਕਾਲਜ ਅੰਮ੍ਰਿਤਸਰ ਵਿੱਚ ਹੈ। ਇਸ ਕਰਕੇ ਉੱਥੇ ਟਰੋਮਾ ਸੈਂਟਰ ਨਹੀਂ ਬਣਾਇਆ ਜਾ ਸਕਦਾ। ਮੈਂ ਤੁਹਾਡੇ ਜ਼ਰੀਏ ਸਾਰੇ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ 117 ਹਲਕਿਆਂ ਵਿੱਚ ਐਮਰਜੈਂਸੀ ਸਰਵਿਸਿਜ਼ ਦੇਣੀਆਂ ਹਨ। ਇਹ ਸਰਵਿਸਿਜ਼ ਸਾਰੇ ਡਿਸਟ੍ਰਿਕਟ ਹਸਪਤਾਲਾਂ ਵਿੱਚ ਦੇਣੀਆਂ ਹਨ। ਅਸੀਂ ਐਮਰਜੈਂਸੀ ਸਰਵਿਸਿਜ਼ ਨੂੰ ਸਟਰੈਂਥਨ ਕਰਾਂਗੇ। ਪਹਿਲਾਂ ਡਿਸਟ੍ਰਿਕਟ ਹਸਪਤਾਲਾਂ ਵਿੱਚ, ਫਿਰ ਸਬ-ਡਵੀਜ਼ਨ ਹਸਪਤਾਲਾਂ ਵਿੱਚ, ਫਿਰ ਕਮਿਊਨਿਟੀ ਹੈਲਥ ਸੈਂਟਰਾਂ ਵਿੱਚ, ਪੰਜਾਬ ਦੇ ਤਿੰਨ ਕਰੋੜ ਲੋਕਾਂ ਨੂੰ ਐਮਰਜੈਂਸੀ ਸਰਵਿਸਿਜ਼ ਸੇਵਾਵਾਂ ਦੇਵਾਂਗੇ ਪਰ ਬਟਾਲਾ ਵਿੱਚ ਹਾਲੇ ਟਰੋਮਾ ਸੈਂਟਰ ਬਣਾਉਣ ਦੀ ਤਜਵੀਜ਼ ਨਹੀਂ ਹੈ।

**ਸਰਦਾਰ ਅਮਨਸ਼ੇਰ ਸਿੰਘ (ਸ਼ੈਰੀ ਕਲਸੀ):** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਅਤੇ ਇਹ ਕਹਿਣਾ ਚਾਹੁੰਦਾ ਹਾਂ ਕਿ ਬਟਾਲੇ ਹਲਕੇ ਤੋਂ ਅੰਮ੍ਰਿਤਸਰ 40 ਕਿਲੋਮੀਟਰ ਦੂਰ ਹੈ। ਟ੍ਰੈਫਿਕ ਦੀ ਸਮੱਸਿਆ ਹੋਣ ਕਰਕੇ ਤਿੰਨ ਸਾਲਾਂ ਵਿੱਚ ਐਕਸੀਡੈਂਟ ਹੋਣ ਕਰਕੇ 250 ਦੇ ਕਰੀਬ ਮੌਤਾਂ ਹੋ ਚੁੱਕੀਆਂ ਹਨ। ਮੈਨੂੰ ਸਰਕਾਰ ਤੋਂ ਆਸ ਹੈ ਕਿ ਉਹ ਇਸ ਵੱਲ ਜ਼ਰੂਰ ਧਿਆਨ ਦੇਵੇਗੀ। ਧੰਨਵਾਦ ਜੀ।

**ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਹੋਰ ਵੀ ਜਿਹੜੀ ਸੂਚਨਾ ਚਾਹੀਦੀ ਹੈ, ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਜਦੋਂ ਮਰਜ਼ੀ ਮੇਰੇ ਆਫਿਸ ਆ ਕੇ ਮੇਰੇ ਨਾਲ ਡਿਸਕਸ ਕਰ ਲੈਣ, ਮੈਂ ਸਾਰਾ ਕੁਝ ਐਕਸਪਲੇਨ ਕਰ ਦੇਵਾਂਗਾ। ਜਿੰਨੇ ਵੀ ਕਮਿਊਨਿਟੀ ਹੈਲਥ ਸੈਂਟਰ ਹਨ, ਸਬ-ਡਵੀਜ਼ਨ ਹਸਪਤਾਲ ਹਨ ਅਤੇ ਡਿਸਟ੍ਰਿਕਟ ਹਸਪਤਾਲ ਹਨ ਇਨ੍ਹਾਂ ਸਭ ਵਿੱਚ ਐਮਰਜੈਂਸੀ ਸੇਵਾਵਾਂ ਦਿੱਤੀਆਂ ਜਾਣਗੀਆਂ। ਆਉਣ ਵਾਲੇ ਸਮੇਂ ਵਿੱਚ ਸਰਦਾਰ ਭਗਵੰਤ ਮਾਨ ਜੀ ਵੱਲੋਂ 'ਫਰਿਸ਼ਤਾ ਸਕੀਮ' ਅਧੀਨ ਹਾਈਵੇਅ ਪੈਟਰਨ ਵਹੀਕਲਜ਼ ਵੀ

ਆਉਣਗੇ, ਜਿਸ ਵਿੱਚ 108 ਨੰਬਰ ਐਂਬੂਲੈਂਸ ਹੋਣਗੀਆਂ, ਪ੍ਰਾਈਵੇਟ nursing homes ਲਈ ਐਂਬੂਲੈਂਸ ਹੋਵੇਗੀ, ਉਨ੍ਹਾਂ ਸਭ ਨੂੰ ਅਗਲੇ ਸਾਲ ਟਰੋਮਾ ਸੈਂਟਰ ਵਿੱਚ ਪਹੁੰਚਾਵਾਂਗੇ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਅਗਰ ਇਹ ਮੁਕੱਦਸ ਹਾਊਸ ਚੱਲੇਗਾ ਤਾਂ ਸਭ ਕੁਝ ਡਿਸਕਸ ਹੋਵੇਗਾ। ਤੁਸੀਂ ਹਾਊਸ ਕਿਉਂ ਨਹੀਂ ਚੱਲਣ ਦਿੰਦੇ।(ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਦਿੱਲੀ ਵਿੱਚ ਤੁਸੀਂ ਕਹਿੰਦੇ ਹੋ ਕਿ ਹਾਊਸ ਚੱਲਣਾ ਚਾਹੀਦਾ ਹੈ ਲੇਕਿਨ ਇੱਥੇ ਤੁਸੀਂ ਹਾਊਸ ਨਹੀਂ ਚੱਲਣ ਦਿੰਦੇ। ਪਹਿਲਾਂ ਤੁਸੀਂ ਕੁਝ ਸਲਾਹ ਤਾਂ ਕਰ ਲਵੋ। ਜਿਹੜੇ ਆਪੋਜ਼ੀਸ਼ਨ ਦੇ ਮਾਨਯੋਗ ਮੈਂਬਰ ਹਨ, ਜਿਨ੍ਹਾਂ ਜਿਨ੍ਹਾਂ ਦੇ ਕੁਐਸਚਨ ਲੱਗੇ ਹੋਏ ਹਨ ਉਨ੍ਹਾਂ ਦੇ ਮਾਈਕ ਆਨ ਹੋਣਗੇ।

----

## ਅਟਾਰੀ ਬਾਰਡਰ ਨੂੰ ਸੈਰ-ਸਪਾਟਾ ਹੱਬ ਬਣਾਉਣਾ

***808. ਏ.ਡੀ.ਸੀ. ਜਸਵਿੰਦਰ ਸਿੰਘ ਰਮਦਾਸ :** ਕੀ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰੋਜ਼ਾਨਾ ਝੰਡੇ ਦੀ ਰਸਮ ਦੇਖਣ 40,000 ਔਸਤ ਲੋਕ ਅਟਾਰੀ ਬਾਰਡਰ ਆਉਂਦੇ ਹਨ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਇਸ ਨੂੰ ਸੈਰ-ਸਪਾਟਾ ਹੱਬ ਬਣਾਉਣ ਦਾ ਇਰਾਦਾ ਰੱਖਦੀ ਹੈ; ਜੇ ਰੱਖਦੀ ਹੈ ਤਾਂ ਕਦੋਂ ਤੱਕ?

10.25/ Rajneet/RK

**ਮਿਸ ਅਨਮੋਲ ਗਗਨ ਮਾਨ :** ਮਾਨਯੋਗ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗੀ ਕਿ ਰੋਜ਼ਾਨਾ ਕਿੰਨੇ ਵਿਅਕਤੀ ਅਟਾਰੀ ਵਿਖੇ ਝੰਡੇ ਦੀ ਰਸਮ ਨੂੰ ਦੇਖਣ ਲਈ ਆਉਂਦੇ ਹਨ, ਇਸ ਬਾਰੇ ਵਿਭਾਗ ਨੂੰ ਜਾਣਕਾਰੀ ਨਹੀਂ ਹੈ ਪਰੰਤੂ ਇਹ ਕਹਿਣਾ ਠੀਕ ਹੈ ਕਿ ਵੱਡੀ ਤਾਦਾਦ ਵਿੱਚ ਘਰੇਲੂ ਅਤੇ ਪ੍ਰਵਾਸੀ ਯਾਤਰੂ ਅਟਾਰੀ ਬਾਰਡਰ ਵਿਖੇ ਰੀਟਰੀਟ ਸੈਰੇਮਨੀ ਦੇਖਣ ਲਈ ਪਹੁੰਚਦੇ ਹਨ। ਇਸ ਬਾਰੇ ਦੱਸਿਆ ਜਾਂਦਾ ਹੈ ਕਿ ਅੰਮ੍ਰਿਤਸਰ ਵਿਖੇ ਅਟਾਰੀ ਬਾਰਡਰ ਪਹਿਲਾਂ ਹੀ ਸੈਰ ਸਪਾਟੇ ਦੇ ਹੱਬ ਵਜੋਂ ਮਸ਼ਹੂਰ ਹੈ ਅਤੇ ਸਰਕਾਰ ਵੱਲੋਂ ਟੂਰਿਜ਼ਮ ਨੂੰ ਵਧਾਵਾ ਦੇਣ ਲਈ ਵੱਖ-ਵੱਖ ਵਿਕਾਸ ਕਾਰਜ ਕੀਤੇ ਜਾ ਰਹੇ ਹਨ। ਯਾਤਰੂਆਂ ਦੀ ਸੁਵਿਧਾ ਲਈ ਟੂਰਿਸਟ ਇਨਫਰਮੇਸ਼ਨ ਸੈਂਟਰ ਦੀ ਸਥਾਪਨਾ ਕੀਤੀ ਗਈ ਹੈ। ਇਸ ਦੇ ਨਾਲ ਹੀ ਅਟਾਰੀ ਬਾਰਡਰ ਵਿਖੇ ਆਉਣ ਵਾਲੇ ਯਾਤਰੂਆਂ ਲਈ ਕਾਰ ਪਾਰਕਿੰਗ ਅਤੇ ਰੈਸਟੋਰੈਂਟ ਪਹਿਲਾਂ ਹੀ ਬਣਾਏ ਗਏ ਹਨ, ਜਿਸ ਨੂੰ ਪੀ.ਪੀ.ਪੀ. ਮੋਡ ਰਾਹੀਂ ਚਲਾਇਆ ਜਾ ਰਿਹਾ ਹੈ। ਇਸ ਤੋਂ ਇਲਾਵਾ ਰਾਮ ਤੀਰਥ ਸਥਲ, ਗੋਲਡਨ ਟੈਂਪਲ

ਪਲਾਜ਼ਾ, ਵਾਰ ਮੈਮੋਰੀਅਲ, ਟਾਊਨ ਹਾਲ ਵਿਖੇ ਪਾਰਟੀਸ਼ੀਅਨ ਮਿਊਜ਼ੀਅਮ, ਸਾਡਾ ਪਿੰਡ, ਕਿਲ੍ਹਾ ਗੋਬਿੰਦਗੜ੍ਹ ਅਤੇ ਟਾਊਨ ਹਾਲ ਵਿਖੇ ਫੂਡ ਸਟਰੀਟ ਆਦਿ ਦੀ ਸਥਾਪਨਾ ਇਸ ਇਲਾਕੇ ਵਿੱਚ ਟੂਰਿਜ਼ਮ ਨੂੰ ਵਧਾਉਣ ਲਈ ਕੀਤੀ ਗਈ ਹੈ। ਇਸ ਦੇ ਨਾਲ ਹੀ ਸੈਲਾਨੀਆਂ ਨੂੰ ਅਟਾਰੀ ਬਾਰਡਰ ਅਤੇ ਅੰਮ੍ਰਿਤਸਰ ਦੇ ਸਾਰੇ ਮੁੱਖ ਸਥਾਨ ਦੇਖਣ ਦੀ ਸਹੂਲਤ ਦੇਣ ਲਈ ਵਿਭਾਗ ਵੱਲੋਂ ਹੌਪ-ਆਨ-ਹੌਪ-ਆਫ ਬੱਸਾਂ ਵੀ ਚਲਾਈਆਂ ਜਾ ਰਹੀਆਂ ਹਨ।

------

## ਹਲਕਾ ਆਤਮ ਨਗਰ ਵਿਖੇ ਪੀਣ ਦੇ ਪਾਣੀ ਦੀ ਸਪਲਾਈ ਦੇਣਾ ਅਤੇ ਪੁਰਾਣੇ ਪਾਈਪਾਂ ਨੂੰ ਬਦਲਾਉਣਾ

***798. ਸਰਦਾਰ ਕੁਲਵੰਤ ਸਿੰਘ ਸਿੱਧੂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਇਹ ਠੀਕ ਹੈ ਕਿ ਹਲਕਾ ਆਤਮ ਨਗਰ ਵਿਖੇ ਪੀਣ ਦੇ ਪਾਣੀ ਲਈ ਪਾਏ ਹੋਏ ਪਾਈਪਾਂ ਦੀ ਹਾਲਤ ਬਹੁਤ ਖਰਾਬ ਹੋ ਚੁੱਕੀ ਹੈ, ਜਿਨ੍ਹਾਂ ਦੇ ਕਈ ਥਾਵਾਂ ਤੇ ਟੁੱਟਣ ਕਾਰਨ ਗੰਦਾ ਪਾਣੀ ਇਨ੍ਹਾਂ ਪਾਈਪਾਂ ਵਿੱਚ ਚਲਾ ਜਾਂਦਾ ਹੈ; ਜੇਕਰ ਅਜਿਹਾ ਹੈ ਤਾਂ ਕੀ ਉੱਥੇ ਪੀਣ ਵਾਲੇ ਪਾਣੀ ਦੀ ਸਪਲਾਈ ਦਰੁਸਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

(ਅ) ਕੀ ਇਹ ਵੀ ਠੀਕ ਹੈ ਕਿ ਆਤਮ ਨਗਰ ਹਲਕਾ, ਲੁਧਿਆਣਾ ਵਿਖੇ ਪਾਣੀ ਦੀ ਸਪਲਾਈ ਲਗਾਤਾਰ ਨਹੀਂ ਆਉਂਦੀ ਜਿਸ ਕਾਰਨ ਲੋਕਾਂ ਨੂੰ ਭਾਰੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ; ਜੇਕਰ ਅਜਿਹਾ ਹੈ ਤਾਂ ਕੀ ਹਲਕਾ ਆਤਮ ਨਗਰ ਨੂੰ ਨਿਰਵਿਘਨ ਪਾਣੀ ਦੀ ਸਪਲਾਈ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਡਾਕਟਰ ਇੰਦਰਬੀਰ ਸਿੰਘ ਨਿੱਜਰ :** (ੳ) ਜੀ ਹਾਂ, ਹਲਕਾ ਆਤਮ ਨਗਰ ਵਿਖੇ ਪਾਣੀ ਦੀਆਂ ਖਰਾਬ ਪਾਈਪਾਂ ਨੂੰ ਬਦਲਣ ਲਈ 3.47 ਲੱਖ ਰੁਪਏ ਦੀ ਲਾਗਤ ਨਾਲ ਤਜਵੀਜ਼ ਤਿਆਰ ਕੀਤੀ ਗਈ ਹੈ। ਇਸ ਕੰਮ ਨੂੰ ਮਿਤੀ 30.06.2023 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ। ਇਸ ਤੋਂ ਇਲਾਵਾ ਜਦੋਂ ਵੀ ਪੀਣ ਵਾਲੇ ਪਾਣੀ ਵਿੱਚ ਮਿਲਾਵਟ ਦੀ ਕੋਈ ਸ਼ਿਕਾਇਤ ਆਉਂਦੀ ਹੈ ਤਾਂ ਉਸ ਨੂੰ ਤੁਰੰਤ ਠੀਕ ਕਰ ਦਿੱਤਾ ਜਾਵੇਗਾ।

(ਅ) ਜੀ ਹਾਂ, ਹਲਕਾ ਆਤਮ ਨਗਰ ਵਿੱਚ ਪਾਣੀ ਦੀ ਨਿਰਵਿਘਨ ਸਪਲਾਈ ਦੇਣ ਲਈ ਵਰਲਡ ਬੈਂਕ ਅਧੀਨ ਇੱਕ ਪਾਇਲਟ ਪ੍ਰਾਜੈਕਟ, ਅਰਬਨ ਅਸਟੇਟ ਦੁੱਗਰੀ ਫੇਜ਼-1 ਅਤੇ ਫੇਜ਼-2 ਵਿਖੇ ਡੈਮੋ ਜ਼ੋਨ ਬਣਾਉਣ ਦੀ ਤਜਵੀਜ਼ ਤਿਆਰ ਕੀਤੀ ਜਾ ਰਹੀ ਹੈ। ਨਗਰ ਨਿਗਮ, ਲੁਧਿਆਣਾ ਵੱਲੋਂ ਟਿਊਬਵੈੱਲ ਰਾਹੀਂ ਦਿਨ ਵਿੱਚ ਤਿੰਨ

ਵਾਰੀ ਕੁੱਲ 10 ਘੰਟੇ ਦੀ ਸਪਲਾਈ ਦਿੱਤੀ ਜਾਂਦੀ ਹੈ। ਜਦੋਂ ਇਲਾਕੇ ਦਾ ਕੋਈ ਟਿਊਬਵੈੱਲ ਖਰਾਬ ਹੁੰਦਾ ਹੈ ਜਾਂ ਬਿਜਲੀ ਦੀ ਸਪਲਾਈ ਨਹੀਂ ਆਉਂਦੀ ਹੈ ਤਾਂ ਉਸ ਸਮੇਂ ਉਸ ਇਲਾਕੇ ਵਿੱਚ ਪਾਣੀ ਦੀ ਸਪਲਾਈ ਦੀ ਘਾਟ ਹੋ ਜਾਂਦੀ ਹੈ। ਉਸ ਸਮੇਂ ਦੌਰਾਨ ਪਾਣੀ ਦੀ ਸਪਲਾਈ ਟੈਂਕਰਾਂ ਰਾਹੀਂ ਇਲਾਕਾ ਨਿਵਾਸੀਆਂ ਨੂੰ ਦਿੱਤੀ ਜਾਂਦੀ ਹੈ।

ਆਤਮ ਨਗਰ ਵਿਖੇ ਇੱਕ ਪਾਣੀ ਦੀ ਪਾਈਪ ਲਾਈਨ ਖਰਾਬ ਹੋਈ ਹੈ, ਜਿਸ ਨੂੰ ਅਸੀਂ ਠੀਕ ਕਰ ਰਹੇ ਹਾਂ। ਸਾਨੂੰ ਜਦੋਂ ਵੀ ਇਸ ਤਰ੍ਹਾਂ ਦੀ ਸ਼ਿਕਾਇਤ ਆਉਂਦੀ ਹੈ ਜਾਂ ਕਿਤੇ ਵੀ ਪਾਣੀ ਖਰਾਬ ਹੈ ਤਾਂ ਅਸੀਂ ਪਾਣੀ ਦੀ ਪਾਈਪ ਠੀਕ ਕਰ ਦਿੰਦੇ ਹਾਂ। ਇਹ ਜਿਹੜੀ ਸਮੱਸਿਆ ਆ ਰਹੀ ਹੈ ਉਹ ਤਾਂ ਹੈ ਕਿਉਂਕਿ ਲੋਕ ਪਾਣੀ ਅਤੇ ਸੀਵਰੇਜ ਦੇ ਨਜਾਇਜ਼ ਕੁਨੈਕਸ਼ਨ ਲੈ ਲੈਂਦੇ ਹਨ ਅਤੇ ਪਾਣੀ ਦੀ ਮਿਕਸਿੰਗ ਹੋ ਜਾਂਦੀ ਹੈ। ਅਸੀਂ ਵਰਲਡ ਬੈਂਕ ਦੇ ਅਧੀਨ ਆਤਮ ਨਗਰ ਵਿੱਚ ਦੁੱਗਰੀ ਵਿਖੇ ਫੇਜ਼-1 ਅਤੇ ਫੇਜ਼-2 ਵਿਖੇ ਪਾਇਲਟ ਪ੍ਰਾਜੈਕਟ ਬਣਾ ਰਹੇ ਹਾਂ। ਜਿਸ ਅਧੀਨ ਅਸੀਂ ਇਨ੍ਹਾਂ ਨੂੰ ਪਾਣੀ ਅਨਇੰਟਰਪਟਡ ਸਪਲਾਈ ਦੇਵਾਂਗੇ। ਅਸੀਂ ਇਸ ਸਮੇਂ ਤਿੰਨ ਹਿੱਸਿਆਂ ਵਿੱਚ ਵੰਡ ਕੇ 10 ਘੰਟੇ ਦੀ ਸਪਲਾਈ ਦੇ ਰਹੇ ਹਾਂ। ਵੈਸੇ ਵਰਲਡ ਬੈਂਕ ਸਕੀਮ ਦੇ ਤਹਿਤ 580 ਮਿਲੀਅਨ ਲੀਟਰ ਪ੍ਰਤੀ ਦਿਨ ਸਾਫ ਕਰਕੇ ਪੂਰੇ ਲੁਧਿਆਣੇ ਨੂੰ ਦਿੱਤਾ ਜਾਵੇਗਾ। ਇਹ ਪ੍ਰਾਜੈਕਟ ਚੱਲ ਰਿਹਾ ਹੈ ਅਤੇ ਇਸ ਦਾ ਟੈਂਡਰ ਹੋ ਗਿਆ ਹੈ। ਮੈਨੂੰ ਆਸ ਹੈ ਕਿ ਅਸੀਂ ਸਾਲ 2026 ਤੱਕ ਇਹ ਪ੍ਰਾਜੈਕਟ ਪੂਰਾ ਕਰ ਲਵਾਂਗੇ। ਜਿਸ ਨਾਲ ਪੂਰੇ ਲੁਧਿਆਣੇ ਨੂੰ 24 ਘੰਟੇ ਸਾਫ ਸੁਥਰਾ ਪਾਣੀ ਮਿਲੇਗਾ। ਇਸ ਤਹਿਤ ਨਹਿਰ ਅਤੇ ਸੀਵਰਾਂ ਦਾ ਪਾਣੀ ਸਾਫ ਕਰਕੇ 136 ਓਵਰ ਹੈੱਡ ਟੈਂਕਾਂ ਦੇ ਵਿੱਚ ਭੇਜਿਆ ਜਾਵੇਗਾ ਅਤੇ ਜਨਤਾ ਨੂੰ ਲਗਾਤਾਰ ਪਾਣੀ ਮਿਲੇਗਾ । (ਵਿਘਨ)

-----

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਐਡਜਰਨਮੈਂਟ ਮੋਸ਼ਨ ਨਾ ਮਨਜ਼ੂਰ ਕਰਨ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਨਾਲ ਰਿਕਾਰਡ ਨਹੀਂ ਕੀਤੇ ਗਏ । ਸਦਨ ਵਿਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ :** ਮੈਂ ਇੱਥੇ ਸਾਫ ਕਰ ਦੇਣਾ ਚਾਹੁੰਦਾ ਹਾਂ ਕਿ ਜਿਹੜਾ ਕੁਐਸਚਨ ਆਵਰ ਹੁੰਦਾ ਹੈ, ਉਹ sancrosanct ਹੁੰਦਾ ਹੈ। ਜੇਕਰ ਆਪਾਂ ਕੁਐਸਚਨ ਆਵਰ ਦੇ ਵਿੱਚ ਕਿਸੇ ਵੀ ਤਰ੍ਹਾਂ ਦਾ ਕੋਈ ਵਿਘਨ ਪਾਉਂਦੇ ਹਾਂ ਤਾਂ ਇਹ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਦੇ ਨਾਲ ਧ੍ਰੋਹ ਹੈ। ਜਿਹੜੀਆਂ ਭਾਵਨਾਵਾਂ ਦੇ ਨਾਲ ਪੰਜਾਬ ਦੇ ਲੋਕਾਂ ਨੇ ਆਪਾਂ ਸਾਰਿਆਂ ਨੂੰ ਇੱਥੇ ਪਹੁੰਚਾਇਆ ਹੈ, ਤੁਸੀਂ ਉਨ੍ਹਾਂ ਭਾਵਨਾਵਾਂ ਨੂੰ ਠੇਸ ਪਹੁੰਚਾ ਰਹੇ

ਹਾਂ। ਇਸ ਨੂੰ ਪੰਜਾਬ ਦੇ ਲੋਕ ਬਰਦਾਸ਼ਤ ਨਹੀਂ ਕਰਨਗੇ। ਪੰਜਾਬ ਦੇ ਲੋਕ ਤੁਹਾਨੂੰ ਦੇਖ ਰਹੇ ਹਨ, ਨੋਟ ਕਰ ਰਹੇ ਹਨ।

------

## ਬਠਿੰਡਾ ਵਿਖੇ ਦੋ ਰੇਲਵੇ ਬ੍ਰਿਜਾਂ ਦਾ ਨਿਰਮਾਣ ਕਰਨਾ

**840. ਸਰਦਾਰ ਜਗਰੂਪ ਸਿੰਘ ਗਿੱਲ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਾਲ 2022-23 ਵਿੱਚ ਬਠਿੰਡਾ ਸ਼ਹਿਰ ਦੇ ਦੋ ਰੇਲਵੇ ਓਵਰ ਬ੍ਰਿਜ ਮੁਲਤਾਨੀ ਰੋਡ ਅਤੇ ਜਨਤਾ ਨਗਰ ਬਣਾਉਣ ਲਈ ਉਪਬੰਧ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਪੁਲਾਂ ਦਾ ਕੰਮ ਕਦੋਂ ਤੱਕ ਸ਼ੁਰੂ ਕਰਕੇ ਮੁਕੰਮਲ ਕੀਤਾ ਜਾਵੇਗਾ ?

**ਸਰਦਾਰ ਹਰਭਜਨ ਸਿੰਘ :** ਸਪੀਕਰ ਸਾਹਿਬ, ਬਠਿੰਡਾ ਸ਼ਹਿਰ ਦੇ ਦੋ ਰੇਲਵੇ ਓਵਰਬ੍ਰਿਜ ਮੁਲਤਾਨੀਆ ਅਤੇ ਜਨਤਾ ਨਗਰ ਦੀ ਉਸਰੀ ਲਈ ਲੋੜੀਂਦੇ ਫੰਡ ਰੱਖਣ ਲਈ 2022-23 ਦੀ ਬਜਟ ਸਪੀਚ ਵਿੱਚ ਆਸ਼ਵਾਸਨ ਦਿੱਤਾ ਗਿਆ ਸੀ।

1. **ਜਨਤਾ ਨਗਰ ਬ੍ਰਿਜ :** ਜਨਤਾ ਨਗਰ ਬਠਿੰਡਾ ਵਿਖੇ ਰੇਲਵੇ ਓਵਰ ਬ੍ਰਿਜ ਦੀ ਉਸਾਰੀ ਲਈ 50.86 ਕਰੋੜ ਰੁਪਏ ਦੀ ਤਜਵੀਜ਼ ਤਿਆਰ ਕੀਤੀ ਗਈ ਹੈ। ਇਸ ਕੰਮ ਨੂੰ ਵਿੱਤੀ ਸਾਲ 2023-24 ਦੇ ਬਜਟ ਉਪਬੰਧ ਅਨੁਸਾਰ ਸ਼ੁਰੂ ਕਰਕੇ ਤਕਰੀਬਨ 3 ਸਾਲ ਦੇ ਅੰਦਰ-ਅੰਦਰ ਮੁਕੰਮਲ ਕੀਤਾ ਜਾਵੇਗਾ।

2. **ਮੁਲਤਾਨੀਆ ਬ੍ਰਿਜ :** ਮੁਲਤਾਨੀਆ ਬ੍ਰਿਜ ਦੀ ਉਸਾਰੀ ਲਈ 387.08 ਕਰੋੜ ਰੁਪਏ ਦੀ ਤਜਵੀਜ਼ ਤਿਆਰ ਕੀਤੀ ਗਈ ਹੈ। ਸਰਕਾਰ ਵੱਲੋਂ ਇਸ ਤਜਵੀਜ਼ ਨੂੰ ਘੋਖਣ ਲਈ ਤਿੰਨ ਨਿਗਰਾਨ ਇੰਜੀਨੀਅਰਾਂ ਦੀ ਕਮੇਟੀ ਬਣਾਈ ਗਈ ਸੀ, ਜਿਨ੍ਹਾਂ ਵੱਲੋਂ ਮੌਕੇ ਤੇ ਇੰਸਪੈਕਸ਼ਨ ਕਰਨ ਉਪਰੰਤ ਆਪਣੀ ਰਿਪੋਰਟ ਸਰਕਾਰ ਨੂੰ ਸੌਂਪ ਦਿੱਤੀ ਹੈ। ਹੁਣ ਇਹ ਰਿਪੋਰਟ ਸਰਕਾਰ ਵੱਲੋਂ ਅਗਲੇਰੀ ਕਾਰਵਾਈ ਲਈ ਵਿਚਾਰ ਅਧੀਨ ਹੈ।

ਕ.ਕ/ਰ.ਕ. 10.30 22.03.2023

**ਸਰਦਾਰ ਜਗਰੂਪ ਸਿੰਘ ਗਿੱਲ:** ਸਪੀਕਰ ਸਾਹਿਬ, ਮੈਂ ਪੀ.ਡਬਲਿਊ.ਡੀ. ਮਨਿਸਟਰ ਸਾਹਿਬ ਅਤੇ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਦਾ ਬਹੁਤ ਧੰਨਵਾਦ ਕਰਦਾ ਹਾਂ। ਜਿਹੜਾ ਜਨਤਾ ਨਗਰ ਦਾ ਪੁਲ ਹੈ, ਪਿਛਲੀਆਂ ਚਾਰ ਸਰਕਾਰਾਂ ਟੱਪ ਗਈਆਂ ਹਨ, ਬਠਿੰਡਾ ਤੋਂ ਦੋ ਵਿੱਤ ਮੰਤਰੀ ਰਹੇ ਹਨ ਪਰ ਪਿਛਲੇ 40 ਸਾਲਾਂ

ਤੋਂ ਇਸ ਸਬੰਧੀ ਲਾਰਾ ਹੀ ਲਾਇਆ ਗਿਆ ਸੀ। ਪਿਛਲੀ ਸਰਕਾਰ ਸਮੇਂ ਤਾਂ ਇਲੈਕਸ਼ਨ ਦਾ ਕੋਡ ਆਫ ਕੰਡਕਟ ਲੱਗਣ ਤੋਂ 20 ਦਿਨ ਪਹਿਲਾਂ ਉਥੇ ਇੱਕ ਟਰਾਲੀ ਪੱਥਰਾਂ ਦੀ ਸੁੱਟ ਕੇ ਲੋਕਾਂ ਨੂੰ ਇਹ ਵੀ ਕਹਿ ਦਿੱਤਾ ਗਿਆ ਸੀ ਕਿ ਇਸ ਪੁਲ ਦਾ ਨੀਂਹ ਪੱਥਰ ਰੱਖ ਦਿੱਤਾ ਗਿਆ ਹੈ ਲੇਕਿਨ ਅਫਸੋਸ ਹੈ ਕਿ ਇਹ ਪੁਲ ਅੱਜ ਤੱਕ ਕਦੇ ਪਾਸ ਹੀ ਨਹੀਂ ਹੋਇਆ ਸੀ। ਸਪੀਕਰ ਸਾਹਿਬ, ਮੈਂ ਧੰਨਵਾਦ ਕਰਦਾ ਹਾਂ ਕਿ ਮੰਤਰੀ ਜੀ ਨੇ ਵਿਸ਼ਵਾਸ ਦਿੱਤਾ ਹੈ ਕਿ ਇਸ ਪੁਲ ਦਾ ਕੰਮ ਇਸ ਵਿੱਤੀ ਵਰ੍ਹੇ ਚਾਲੂ ਕਰ ਦਿੱਤਾ ਜਾਵੇਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੁਲਤਾਨੀਆ ਰੋਡ ਬ੍ਰਿਜ 15-20 ਪਿੰਡਾਂ ਦੀ ਲਗਭਗ 50,000 ਅਬਾਦੀ ਨੂੰ ਅੱਗੇ ਲੰਘਾਉਂਦਾ ਹੈ, ਇਹ ਪੁਲ ਕਿਸੇ ਸਮੇਂ ਵੀ ਡਿੱਗਣ ਦੀ ਕਗਾਰ ਤੇ ਆ ਸਕਦਾ ਹੈ। ਮੈਂ ਚਾਹੁੰਦਾ ਹਾਂ ਕਿ ਇਸ ਪੁਲ ਦੇ ਨਿਰਮਾਣ ਸਬੰਧੀ ਵੀ ਜਲਦੀ ਤੋਂ ਜਲਦੀ ਅਗਲੀ ਕਾਰਵਾਈ ਕੀਤੀ ਜਾਵੇ। ਬਹੁਤ ਬਹੁਤ ਧੰਨਵਾਦ।

**ਮੰਤਰੀ:** ਮਾਨਯੋਗ ਸਪੀਕਰ, ਮੈਂਬਰ ਸਾਹਿਬ ਦੀ ਗੱਲ ਬਿਲਕੁਲ ਠੀਕ ਹੈ ਕਿ ਪਿਛਲੀਆਂ ਸਰਕਾਰਾਂ ਦੇ ਵਿੱਚ ਜਨਤਾ ਨਗਰ ਬਰਿੱਜ ਅਤੇ ਮੁਲਤਾਨੀਆ ਬਰਿੱਜ ਨੂੰ ਬਣਾਉਣ ਦੀ ਲੋੜ ਸੀ ਜੋ ਕਿ ਨਹੀਂ ਬਣਾਇਆ ਗਿਆ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ:** ਇੱਕ ਮਿੰਟ ਮੰਤਰੀ ਜੀ। ਤੁਸੀਂ ਇਹ ਦੱਸੋ ਕਿ ਜ਼ੀਰੋ ਆਵਰ ਦੇ ਵਿੱਚ ਸਮਾਂ ਹੁੰਦਾ ਹੈ ਜਾਂ ਨਹੀਂ ਹੁੰਦਾ? ਠੀਕ ਹੈ ਜੇ ਤੁਸੀਂ ਸਮਾਂ ਲੈਣਾ ਚਾਹੁੰਦੇ ਹੋ ਤਾਂ ਯੂਜ਼ ਕਰ ਲੈਣਾ। (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ।) ਮੰਤਰੀ ਜੀ, ਤੁਸੀਂ ਕੰਟੀਨਿਊ ਕਰੋ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਅਸੀਂ ਲੋੜੀਂਦੀਆਂ ਤਕਨੀਕੀ ਮਨਜ਼ੂਰੀਆਂ, ਜਿਵੇਂ ਕਿ ਰੇਲਵੇ ਨਾਲ ਤਾਲਮੇਲ, ਜਨਰਲ ਅਰੇਂਜਮੈਂਟ, ਡਰਾਇੰਗ, ਜੰਗਲਾਤ ਤੋਂ ਐਨ.ਓ.ਸੀ. ਪ੍ਰਾਪਤ ਕਰਨ ਸਬੰਧੀ ਕਾਰਵਾਈ ਮੁਕੰਮਲ ਕਰ ਲਈ ਗਈ ਹੈ। ਸਰ, ਕਿਉਂਕਿ ਇਹ ਰੇਲਵੇ ਓਵਰ ਬਰਿੱਜ ਹੈ, ਇਸ ਕਰਕੇ ਉਸ ਦੀ ਟਰੇਨ ਵਹੀਕਲ ਯੂਨਿਟ ਵੀ ਚੈੱਕ ਕਰਵਾ ਲਈ ਗਈ ਹੈ ਔਰ ਇਸ ਵਾਸਤੇ 50.86 ਕਰੋੜ ਰੁਪਏ ਦੀ ਤਜਵੀਜ਼ ਵੀ ਤਿਆਰ ਕਰ ਲਈ ਗਈ ਹੈ। ਇਸ ਤਜਵੀਜ਼ ਨੂੰ ਵਿੱਤੀ ਸਾਲ 2023-24 ਦੇ ਵਿੱਚ ਬਜਟ ਉਪਬੰਧ ਅਨੁਸਾਰ ਲਗਭਗ 3 ਸਾਲ ਦੇ ਸਮੇਂ ਵਿੱਚ ਕੰਪਲੀਟ ਕੀਤਾ ਜਾਵੇਗਾ। ਜਿੱਥੋਂ ਤੱਕ ਮੁਲਤਾਨੀਆ ਬਰਿੱਜ ਦਾ ਸਬੰਧ ਹੈ, ਮੁਲਤਾਨੀਆ ਬਰਿੱਜ ਦੀ ਉਸਾਰੀ ਲਈ ਵੀ ਤਜਵੀਜ਼ ਤਿਆਰ ਕਰ ਲਈ ਗਈ ਹੈ, ਇਸ ਦੀਆਂ ਦੋ approaches ਹਨ। ਜਿਵੇਂ ਕਿ ਮੈਂ ਦੱਸਿਆ ਹੈ ਕਿ ਤਿੰਨ Approaches ਨੂੰ ਮੁੜ ਤੋਂ ਬਣਾਉਣ ਲਈ ਤੇ ਤਕਨੀਕੀ ਪੱਖੋਂ ਘੋਖਣ ਲਈ ਨਿਗਰਾਨ ਇੰਜੀਨੀਅਰਾਂ ਦੀ ਕਮੇਟੀ ਬਣੀ ਸੀ, ਇਸ ਦੀ ਰਿਪੋਰਟ ਆ ਚੁੱਕੀ ਹੈ। ਸਪੀਕਰ ਸਾਹਿਬ, ਅਸੀਂ ਇਸ ਕੰਮ ਨੂੰ ਬਹੁਤ ਜਲਦ ਸ਼ੁਰੂ ਕਰਨ ਜਾ ਰਹੇ ਹਾਂ।ਇਨ੍ਹਾਂ Approaches ਨੂੰ

dismantle ਕਰਨ ਲਈ, ਆਵਾਜਾਈ ਨੂੰ ਜਾਰੀ ਰੱਖਣ ਲਈ ਬਦਲਵਾਂ ਪ੍ਰਬੰਧ ਅਮਰਪੁਰਾ ਬਸਤੀ ਅਤੇ ਬਠਿੰਡਾ ਬਾਦਲ ਘੁੱਦਾ ਰੋਡ ਉੱਤੇ ਬਣੇ ਰੇਲਵੇ ਓਵਰ ਬਰਿੱਜ ਤੋਂ ਚਲਦਾ ਰੱਖਿਆ ਜਾਵੇਗਾ ਤਾਂ ਕਿ ਆਮ ਜਨਤਾ ਨੂੰ ਕਿਸੇ ਤਰ੍ਹਾਂ ਦੀ ਕੋਈ ਪ੍ਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ।

**ਸਰਦਾਰ ਜਗਰੂਪ ਸਿੰਘ ਗਿੱਲ :** ਬਹੁਤ ਬਹੁਤ ਧੰਨਵਾਦ, ਮੰਤਰੀ ਜੀ।

-----

## ਹਲਕਾ ਡੇਰਾਬੱਸੀ ਦੇ ਕਿਸਾਨਾਂ ਨੂੰ ਖੇਤੀਬਾੜੀ ਲਈ ਨਹਿਰੀ ਪਾਣੀ ਮੁਹੱਈਆ ਕਰਵਾਉਣਾ

***607. ਸਰਕਾਰ ਕੁਲਜੀਤ ਸਿੰਘ ਰੰਧਾਵਾ:** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਡੇਰਾਬੱਸੀ, ਲਾਲੜੂ, ਹੰਡੇਸਰਾ ਦੇ ਏਰੀਏ ਦੇ ਕਿਸਾਨਾਂ ਨੂੰ ਫਸਲਾਂ ਪਾਲਣ ਲਈ ਨਹਿਰੀ ਪਾਣੀ ਮੁਹੱਈਆ ਕਰਵਾਉਣ ਅਤੇ ਪੀਣ ਵਾਲੇ ਪਾਣੀ ਦੀ ਘਾਟ ਨੂੰ ਪੂਰਾ ਕਰਨ ਦੀ ਕੋਈ ਤਜਵੀਜ਼ ਤਿਆਰ ਕਰ ਰਹੀ ਹੈ; ਜੇਕਰ ਕਰ ਰਹੀ ਹੈ ਤਾਂ ਹਲਕੇ ਦੇ ਕਿਸਾਨਾਂ ਨੂੰ ਖੇਤੀਬਾੜੀ ਲਈ ਅਤੇ ਪੀਣ ਲਈ ਨਹਿਰੀ ਪਾਣੀ ਕਦੋਂ ਤੱਕ ਮੁਹੱਈਆ ਕਰਵਾ ਦਿੱਤਾ ਜਾਵੇਗਾ, ਵੇਰਵੇ ਸਹਿਤ ਦੱਸਿਆ ਜਾਵੇ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਡੇਰਾਬੱਸੀ, ਲਾਲੜੂ, ਹੰਡੇਸਰਾ ਦੇ ਏਰੀਏ ਦੇ ਕਿਸਾਨਾਂ ਨੂੰ ਫਸਲਾਂ ਪਾਲਣ ਲਈ ਨਹਿਰੀ ਪਾਣੀ ਮੁਹੱਈਆ ਕਰਵਾਉਣ ਲਈ ਹਾਲ ਦੀ ਘੜੀ ਕੋਈ ਵੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਜੇਕਰ ਕੋਈ ਇਸ ਏਰੀਏ ਦੇ ਨੇੜੇ ਦੀ ਨਹਿਰ ਤੋਂ ਪੀਣ ਵਾਲੇ ਪਾਣੀ ਦੀ ਤਜਵੀਜ ਸਬੰਧਿਤ ਵਿਭਾਗ ਤੋਂ ਪ੍ਰਾਪਤ ਹੁੰਦੀ ਹੈ ਤਾਂ ਸਕੀਮ ਦੀ ਫਿਜ਼ੀਬਿਲਟੀ ਨੂੰ ਘੋਖਿਆ ਜਾ ਸਕਦਾ ਹੈ। ਪੀਣ ਵਾਲੇ ਪਾਣੀ ਸਬੰਧੀ ਵੀ ਸਾਡੇ ਕੋਲ ਅਜੇ ਤੱਕ ਸਬੰਧਿਤ ਮਹਿਕਮੇ ਵੱਲੋਂ ਕੋਈ ਤਜਵੀਜ਼ ਪ੍ਰਾਪਤ ਨਹੀਂ ਹੋਈ ਹੈ। ਜੇਕਰ ਕੋਈ ਤਜਵੀਜ਼ ਆਉਂਦੀ ਹੈ ਤਾਂ ਉਸ ਤੇ ਵਿਚਾਰ ਕਰ ਲਿਆ ਜਾਵੇਗਾ।

**ਸਰਦਾਰ ਕੁਲਜੀਤ ਸਿੰਘ ਰੰਧਾਵਾ:** ਮਾਨਯੋਗ ਸਪੀਕਰ ਸਾਹਿਬ, ਭਾਰਤ ਨੂੰ ਆਜ਼ਾਦ ਹੋਇਆਂ 60-70 ਸਾਲ ਹੋ ਗਏ ਹਨ। ਮੇਰਾ ਪੁਆਧ ਦਾ ਇਲਾਕਾ, ਡੇਰਾਬੱਸੀ ਹਲਕਾ ਹੈ, ਜਿਸ ਦੇ ਘੱਟੋ-ਘੱਟ 100 ਤੋਂ ਉੱਪਰ ਪਿੰਡ ਹਨ। ਮੇਰੇ ਇਲਾਕੇ ਵਿੱਚ ਪੀਣ ਵਾਲੇ ਪਾਣੀ ਦੇ ਨਾਲ ਨਾਲ ਸਾਰਾ ਜ਼ਮੀਨੀ ਪਾਣੀ ਇੱਕ ਹਜ਼ਾਰ ਫੁੱਟ ਤੱਕ ਪਹੁੰਚ ਗਿਆ ਹੈ। ਸਪੀਕਰ ਸਾਹਿਬ, ਮੇਰੀ ਅਪੀਲ ਹੈ ਕਿ ਜਿੱਥੇ ਪੰਜਾਬ ਦੇ ਮਾਝਾ, ਮਾਲਵਾ, ਦੁਆਬਾ ਇਲਾਕੇ ਨੂੰ ਨਹਿਰੀ ਪਾਣੀ ਦਿੱਤਾ ਜਾਂਦਾ ਹੈ, ਕਿਉਂ ਨਾ ਪੁਆਧ ਦੇ ਇਲਾਕੇ ਨੂੰ ਵੀ ਪਾਣੀ ਦਿੱਤਾ ਜਾਵੇ ਕਿਉਂਕਿ ਸਾਡਾ

ਇਲਾਕਾ ਬਹੁਤ ਗਰੀਬ ਹੈ ਜੀ। ਮੇਰੇ ਇਲਾਕੇ ਵਿੱਚ ਪਾਣੀ ਬਹੁਤ ਹੇਠਾਂ ਚਲਿਆ ਗਿਆ ਹੈ। ਮੈਂ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਜਵਾਬ ਤਾਂ ਆ ਗਿਆ ਹੈ ਪਰ ਸਪੀਕਰ ਸਾਹਿਬ, ਕੀ ਸਰਕਾਰ ਦੀ ਕੋਈ ਤਜਵੀਜ਼ ਹੈ ਕਿ ਕਦੋਂ ਤੱਕ ਡੇਰਾਬੱਸੀ ਹਲਕੇ ਨੂੰ ਖੇਤਾਂ ਦੀ ਸਿੰਚਾਈ ਲਈ ਪਾਣੀ ਦਿੱਤਾ ਜਾਵੇਗਾ? ਕਿਉਂਕਿ ਆਹ ਸਾਹਮਣੇ ਵਾਲਿਆਂ ਨੇ 60 ਸਾਲ ਪੰਜਾਬ ਨੂੰ ਲੁੱਟਿਆ ਹੈ। ਸਾਹਮਣੇ ਵਾਲਿਆਂ ਨੇ ਪਾਣੀਆਂ ਸਬੰਧੀ ਕੁਝ ਨਹੀਂ ਸੋਚਿਆ। ਸਾਹਮਣੇ ਵਾਲਿਆਂ ਨੇ ਪੰਜਾਬ ਨੂੰ ਬਰਬਾਦ ਕੀਤਾ ਹੈ।(ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ)

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਕੁਲਜੀਤ ਸਿੰਘ ਰੰਧਾਵਾ:** ਮੇਰੀ ਬੇਨਤੀ ਹੈ ਕਿ ਇਸ ਦਾ ਜਲਦੀ ਤੋਂ ਹੱਲ ਕੀਤਾ ਜਾਵੇ।

**ਮਾਨਯੋਗ ਸਪੀਕਰ :** ਮੰਤਰੀ ਜੀ, ਤੁਸੀਂ ਤੋੜ ਕੇ ਜਵਾਬ ਨਾ ਦਿਓ।

**ਮੰਤਰੀ :** ਸਪੀਕਰ ਸਾਹਿਬ, ਪੰਜਾਬ ਦੇ ਮਾਲਵਾ, ਮਾਝਾ, ਦੁਆਬਾ ਖੇਤਰ ਵਿੱਚ ਜਿੱਥੇ ਵੀ ਨਹਿਰੀ ਪਾਣੀ ਜਾਂਦਾ ਹੈ, ਉਹ ਖੇਤਰ ਨੀਵਾਂ ਹੈ। ਪਾਣੀ ਦੇ ਕੁਦਰਤੀ ਵਹਾਅ ਕਰਕੇ ਉੱਥੇ ਨਹਿਰੀ ਪਾਣੀ ਪਹੁੰਚਣਾ ਪਾਸੀਬਲ ਹੈ ਲੇਕਿਨ ਪੁਆਧ ਦੇ ਖੇਤਰ ਤੋਂ ਨੇੜੇ ਕੋਈ ਵੀ ਨਹਿਰ ਨਹੀਂ ਲੰਘਦੀ ਹੈ। ਜੇਕਰ ਕਿਤੋਂ ਹੋਰ ਵੀ ਅਸੀਂ ਪਾਣੀ ਲੈ ਕੇ ਆਉਣਾ ਹੈ ਤਾਂ ਇੱਥੋਂ ਦਾ ਏਰੀਆ ਉੱਚਾ ਹੈ ਅਤੇ ਗਰੈਵਿਟੀ ਨਾਲ ਇੱਥੇ ਪਾਣੀ ਲਿਆਉਣਾ ਬਹੁਤ ਮੁਸ਼ਕਲ ਹੈ। ਇੱਥੇ ਲਿਫਟ ਕਰਕੇ ਪਾਣੀ ਕਿਸ ਤਰ੍ਹਾਂ ਲਿਆਂਦਾ ਜਾ ਸਕਦਾ ਹੈ, ਇਸ ਸਬੰਧੀ ਤਜਵੀਜ਼ ਆਉਣ ਵਾਲੇ ਸਮੇਂ ਵਿੱਚ ਤਿਆਰ ਕੀਤੀ ਜਾ ਸਕਦੀ ਹੈ ਪਰ ਕਿਉਂਕਿ ਇਹ ਏਰੀਆ ਉੱਚਾ ਹੈ, ਇਸ ਲਈ ਇਸ ਸਮੇਂ ਇੱਥੇ ਨਹਿਰੀ ਪਾਣੀ ਲਿਆਉਣਾ ਪਾਸੀਬਲ ਨਹੀਂ ਹੈ।

ਪ.ਸ਼./ਮ/10.35/

**ਸਰਦਾਰ ਕੁਲਜੀਤ ਸਿੰਘ ਰੰਧਾਵਾ**: ਸਪੀਕਰ ਸਾਹਿਬ, ਇਹ ਮੇਰੇ ਹਲਕੇ ਦੇ 113 ਪਿੰਡਾਂ ਦਾ ਮਸਲਾ ਹੈ। ਇਨ੍ਹਾਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਨੇ 60 ਸਾਲਾਂ ਵਿੱਚ ਪਾਣੀ ਨਹੀਂ ਦਿੱਤਾ, ਇਨ੍ਹਾਂ ਚੋਲ੍ਹਿਆਂ ਵਾਲਿਆਂ ਨੇ ਪੰਜਾਬ ਨੂੰ ਬਰਬਾਦ ਕੀਤਾ ਹੈ। ਅੱਜ ਇਹ ਲੋਕਾਂ ਦੀ ਅਵਾਜ਼ ਨੂੰ ਰੋਕਣਾ ਚਾਹੁੰਦੇ ਹਨ। ਰੱਬ, ਖੁਦਾ ਦੇ ਘਰ ਦੇਰ ਹੈ ਪਰ ਅੰਧੇਰ ਨਹੀਂ। ਸਪੀਕਰ ਸਾਹਿਬ, ਅੱਜ ਡੇਰਾਬੱਸੀ ਹਲਕੇ ਦੇ ਲੋਕ ਪੰਜਾਬ ਸਰਕਾਰ ਤੋਂ ਉਮੀਦ ਕਰਦੇ ਹਨ ਕਿ ਇਸ ਹਲਕੇ ਨੂੰ ਪਾਣੀ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ**: ਠੀਕ ਹੈ ਜੀ। ਤੁਹਾਡੀ ਗੱਲ ਆ ਗਈ ਹੈ। ਅਗਲਾ ਪ੍ਰਸ਼ਨ, ਸ਼੍ਰੀ ਹਾਕਮ ਸਿੰਘ ਠੇਕੇਦਾਰ ਜੀ।

------

**ਹਲਕਾ ਰਾਏਕੋਟ ਦੇ ਵੈਟਰਨਰੀ ਹਸਪਤਾਲਾਂ ਵਿੱਚ ਡਾਕਟਰਾਂ ਦੀਆਂ ਅਸਾਮੀਆਂ ਦੇ ਵੇਰਵੇ**

***791. ਸ਼੍ਰੀ ਹਾਕਮ ਸਿੰਘ ਠੇਕੇਦਾਰ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਵਿਧਾਨ ਸਭਾ ਹਲਕਾ ਰਾਏਕੋਟ ਦੇ ਵੈਟਰਨਰੀ ਹਸਪਤਾਲਾਂ ਵਿੱਚ ਡਾਕਟਰਾਂ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਕਿੰਨੀਆਂ ਹਨ:

(ਅ) ਮੌਜੂਦਾ ਸਮੇਂ ਵਿੱਚ ਕੰਮ ਕਰ ਰਹੇ ਵੈਟਰਨਰੀ ਡਾਕਟਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਖਾਲੀ ਪਈਆਂ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਸਰਦਾਰ ਲਾਲਜੀਤ ਸਿੰਘ ਭੁੱਲਰ**: (ੳ) ਵਿਧਾਨ ਸਭਾ ਹਲਕਾ ਰਾਏਕੋਟ ਦੇ ਵੈਟਰਨਰੀ ਹਸਪਤਾਲਾਂ ਵਿੱਚ ਡਾਕਟਰਾਂ ਦੀਆਂ 14 ਮਨਜ਼ੂਰਸ਼ੁਦਾ ਅਸਾਮੀਆਂ ਹਨ।

(ਅ) ਇਨ੍ਹਾਂ ਸਿਵਲ ਪਸ਼ੂ ਹਸਪਤਾਲਾਂ ਵਿੱਚ ਵੈਟਰਨਰੀ ਅਫਸਰਾਂ ਦੀਆਂ ਕੁੱਲ 14 ਮਨਜ਼ੂਰਸ਼ੁਦਾ ਅਸਾਮੀਆਂ ਵਿੱਚੋਂ 9 ਅਸਾਮੀਆਂ ਭਰੀਆਂ ਹੋਈਆਂ ਹਨ ਅਤੇ 5 ਅਸਾਮੀਆਂ ਖਾਲੀ ਹਨ।

ਪਸ਼ੂ ਪਾਲਣ ਵਿਭਾਗ ਵੱਲੋਂ 300 ਵੈਟਰਨਰੀ ਅਫਸਰਾਂ ਦੀਆਂ ਖਾਲੀ ਅਸਾਮੀਆਂ ਭਰਨ ਲਈ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਪਟਿਆਲਾ ਨੂੰ ਮੰਗ ਪੱਤਰ ਭੇਜਿਆ ਗਿਆ ਹੈ।

ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਪਟਿਆਲਾ ਵੱਲੋਂ ਯੋਗ ਉਮੀਦਵਾਰਾਂ ਦੀਆਂ ਸਿਫਾਰਸ਼ਾਂ ਪ੍ਰਾਪਤ ਹੋਣ ਉਪਰੰਤ ਹਲਕਾ ਰਾਏਕੋਟ, ਜ਼ਿਲ੍ਹਾ ਲੁਧਿਆਣਾ ਦੀਆਂ ਵੈਟਰਨਰੀ ਅਫਸਰਾਂ ਦੀਆਂ ਖਾਲੀ ਅਸਾਮੀਆਂ ਭਰਨ ਦੇ ਉਪਰਾਲੇ ਕੀਤੇ ਜਾਣਗੇ।

ਇਸ ਤੋਂ ਪਹਿਲਾਂ ਵੀ ਆਮ ਆਦਮੀ ਪਾਰਟੀ ਦੀ ਸਰਕਾਰ ਆਉਣ 'ਤੇ ਸਰਦਾਰ ਭਗਵੰਤ ਮਾਨ, ਮੁੱਖ ਮੰਤਰੀ ਜੀ ਦੀ ਯੋਗ ਅਗਵਾਈ ਵਿੱਚ 418 ਵੈਟਰਨਰੀ ਅਫਸਰ ਅਲੱਗ ਅਲੱਗ ਹਸਪਤਾਲਾਂ ਵਿੱਚ ਨਿਯੁਕਤ

ਕੀਤੇ ਗਏ ਹਨ ਅਤੇ ਬਾਕੀ ਰਹਿੰਦੇ 300 ਵੈਟਰਨਰੀ ਅਫਸਰਾਂ ਸਬੰਧੀ ਵੀ ਨੋਟੀਫਿਕੇਸ਼ਨ ਜਲਦ ਹੀ ਜਾਰੀ ਕਰ ਦਿੱਤਾ ਜਾਵੇਗਾ।

**ਸ਼੍ਰੀ ਹਾਕਮ ਸਿੰਘ ਠੇਕੇਦਾਰ :** ਮੰਤਰੀ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਤੁਹਾਡਾ ਵੀ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਪਹਿਲੀ ਵਾਰ ਵਿਧਾਨ ਸਭਾ ਵਿੱਚ ਬੋਲਣ ਦਾ ਮੌਕਾ ਦਿੱਤਾ ਹੈ।

-----

## ਮਾਲ ਵਿਭਾਗ ਦੀ ਮਲਕੀਅਤ ਵਾਲੀ ਜ਼ਮੀਨ ਕਾਬਜ਼ਕਾਰਾਂ ਨੂੰ ਦੇਣਾ

***775. ਸਰਦਾਰ ਗੁਰਿੰਦਰ ਸਿੰਘ ਗੈਰੀ ਬੜਿੰਗ:** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਕਪੂਰਗੜ੍ਹ ਬਲਾਕ ਤੇ ਤਹਿਸੀਲ ਅਮਲੋਹ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਦੀ ਸਰਕਾਰੀ ਜ਼ਮੀਨ ਉਸ ਦੇ ਕਾਬਜ਼ਕਾਰਾਂ ਨੂੰ ਦੇਣ ਬਾਰੇ ਸਰਕਾਰ ਦੀ ਕੋਈ ਪਾਲਿਸੀ ਹੈ?

**ਸ਼੍ਰੀ ਬ੍ਰਮ ਸ਼ੰਕਰ :** ਪਿੰਡ ਕਪੂਰਗੜ੍ਹ ਬਲਾਕ ਅਮਲੋਹ ਤਹਿਸੀਲ ਅਮਲੋਹ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੀ ਸਰਕਾਰੀ ਜ਼ਮੀਨ 912 ਏਕੜ 3 ਕਨਾਲ ਦਾ ਸਬੰਧ Provincial Government ਨਾਲ ਹੈ। ਇਸ ਪਿੰਡ ਦੀ ਪੂਰੀ ਮਾਲਕੀ Provincial Government ਦੇ ਨਾਮ ਤੇ ਮੁਰੱਬਾਬੰਦੀ ਤੋਂ ਚਲੀ ਆ ਰਹੀ ਹੈ। ਇਸ ਸਬੰਧੀ Pepsu Tenancy Occupancy Tenants (Vesting of Proprietary Rights) Act, 1954 ਦੇ ਸ਼ੈਕਸਨ 3 ਮੁਤਾਬਿਕ ਸਾਲ 1954 ਵਿੱਚ ਜਿਹੜੇ ਵੀ ਵਿਅਕਤੀ ਸਬੰਧਿਤ ਜ਼ਮੀਨ ਤੇ ਕਾਬਜ਼ ਸਨ, ਉਨ੍ਹਾਂ ਨੂੰ ਮਾਲਕਾਨਾ ਹੱਕ ਦੇਣ ਬਾਰੇ ਵਿਚਾਰਿਆ ਗਿਆ ਸੀ।

ਉਪ ਮੰਡਲ ਮੈਜਿਸਟਰੇਟ-ਕਮ-ਕੁਲੈਕਟਰ ਅਗਰੇਰੀਅਨ, ਅਮਲੋਹ ਵੱਲੋਂ ਮਿਤੀ 31.05.2011 ਨੂੰ ਉਕਤ ਸਰਕਾਰੀ ਹਦਾਇਤਾਂ/ਕਾਨੂੰਨ ਅਨੁਸਾਰ ਬਣਦੇ ਮਾਲਕਾਨਾ ਹੱਕ ਦੇਣ ਸਬੰਧੀ ਹੁਕਮ ਪਾਸ ਕੀਤੇ ਗਏ ਸੀ। ਇਸ ਤੋਂ ਬਾਅਦ, ਉਪ ਮੰਡਲ ਮੈਜਿਸਟਰੇਟ-ਕਮ-ਕੁਲੈਕਟਰ ਅਗਰੇਰੀਅਨ, ਅਮਲੋਹ ਦੇ ਫੈਸਲੇ ਖਿਲਾਫ ਕਮਿਸ਼ਨਰ, ਪਟਿਆਲਾ ਮੰਡਲ, ਪਟਿਆਲਾ ਜੀ ਦੀ ਅਦਾਲਤ ਵਿੱਚ ਅਪੀਲ ਦਾਇਰ ਹੋਈ ਸੀ, ਜੋ ਕਿ ਮਾਨਯੋਗ ਅਦਾਲਤ ਵੱਲੋਂ ਮਿਤੀ 31.05.2011 ਦੇ ਫੈਸਲੇ ਨੂੰ ਠੀਕ ਮੰਨਦੇ ਹੋਏ ਅਪੀਲ ਮਿਤੀ 14.11.2013 ਨੂੰ ਡਿਸਮਿਸ ਕਰ ਦਿੱਤੀ ਗਈ ਸੀ। ਇਸ ਫੈਸਲੇ ਖਿਲਾਫ ਮਾਨਯੋਗ ਵਿੱਤੀ ਕਮਿਸ਼ਨਰ (ਅਪੀਲਜ਼), ਪੰਜਾਬ ਜੀ ਦੀ ਅਦਾਲਤ ਵਿੱਚ ਰਿਵਿਜ਼ਨ ਪਟੀਸ਼ਨ ਪਾਈ ਗਈ ਸੀ, ਜੋ ਮਾਨਯੋਗ ਅਦਾਲਤ ਵੱਲੋਂ ਉਪ ਮੰਡਲ ਮੈਜਿਸਟਰੇਟ-ਕਮ-ਕੁਲੈਕਟਰ ਅਗਰੇਰੀਅਨ, ਅਮਲੋਹ ਦੇ ਫੈਸਲੇ ਅਤੇ ਕਮਿਸ਼ਨਰ, ਪਟਿਆਲਾ ਮੰਡਲ,

ਪਟਿਆਲਾ ਜੀ ਮਿਤੀ 14.11.2013 ਦੇ ਹੁਕਮਾਂ ਨੂੰ ਠੀਕ ਮੰਨਦੇ ਹੋਏ ਰਿਵੀਜ਼ਨ ਪਟੀਸ਼ਨ ਡਿਸਮਿਸ ਹੋ ਚੁੱਕੀ ਹੈ।

ਇਸ ਜ਼ਮੀਨ ਸਬੰਧੀ, ਇੱਕ ਸਿਵਲ ਰਿੱਟ ਪਟੀਸ਼ਨ ਨੰ: 19498 ਸਾਲ 2018, ਪੰਜਾਬ ਐਂਡ ਹਰਿਆਣਾ ਹਾਈ ਕੋਰਟ ਵਿੱਚ ਪੈਂਡਿੰਗ ਹੈ, ਜਦੋਂ ਹੀ ਇਸ ਪਟੀਸ਼ਨ ਤੇ ਮਾਨਯੋਗ ਹਾਈ ਕੋਰਟ ਵੱਲੋਂ ਕੋਈ ਫੈਸਲਾ ਕਰ ਦਿੱਤਾ ਜਾਵੇਗਾ, ਲੋਕ ਹਿਤ ਨੂੰ ਮੁੱਖ ਰੱਖਦੇ ਹੋਏ ਮਾਨਯੋਗ ਮੁੱਖ ਮੰਤਰੀ ਜੀ ਦੀ ਅਗਵਾਈ ਵਿੱਚ ਅਗਲੇਰਾ ਫੈਸਲਾ ਲਿਆ ਜਾਵੇਗਾ।

**ਸਰਦਾਰ ਗੁਰਿੰਦਰ ਸਿੰਘ ਗੈਰੀ ਬੜਿੰਗ :** ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਜੀ ਨੂੰ ਜਾਣੂੰ ਕਰਵਾਉਣਾ ਚਾਹੁੰਦਾ ਹਾਂ ਕਿ ਜਿਹੜਾ ਕੇਸ ਮਾਨਯੋਗ ਹਾਈ ਕੋਰਟ ਵਿੱਚ ਪੈਂਡਿੰਗ ਹੈ, ਉਹ ਕੇਸ ਮਿਤੀ 31.05.2011 ਦੇ ਆਰਡਰ ਨੂੰ ਲਾਗੂ ਕਰਵਾਉਣ ਸਬੰਧੀ ਹੈ। ਆਰਡਰ ਮਿਤੀ 31.05.2011 ਵਿੱਚ ਸਾਲ 1954 ਵਿੱਚ ਜਿਹੜੇ cultivated ਸਨ, ਉਨ੍ਹਾਂ ਨੂੰ ਮਾਲਕਾਨਾ ਹੱਕ ਦਿੱਤਾ ਗਿਆ ਸੀ ਪਰ ਸੱਚਾਈ ਇਹ ਹੈ ਕਿ 1960, 1970 ਅਤੇ 1980 ਦੇ ਦਹਾਕਿਆਂ ਵਿੱਚ ਤਕਰੀਬਨ ਸਾਰੇ original cultivated ਆਪਣੀ ਜ਼ਮੀਨ ਦਾ possession ਅੱਗੇ ਕਿਸੇ ਹੋਰ ਨੂੰ ਦੇ ਕੇ ਚਲੇ ਗਏ ਸਨ। ਮਿਤੀ 31.05.2011 ਦੇ ਆਰਡਰ ਨਾਲ ਪਿਛਲੇ 11 ਸਾਲਾਂ ਵਿੱਚ ਅੱਜ ਤੱਕ ਇੱਕ ਵਿੱਘਾ ਜ਼ਮੀਨ ਦੇ ਵੀ rights ਅੱਗੇ ਕਿਸੇ ਨੂੰ ਨਹੀਂ ਦਿੱਤੇ ਗਏ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਹੋ ਜਿਹੇ ਲਟਕੇ ਹੋਏ ਮਸਲੇ ਹਨ, ਇਨ੍ਹਾਂ ਨੂੰ ਰਿਜਾਲਵ ਕਰਨ ਲਈ ਕੋਈ ਨਵੀਂ ਪਾਲਿਸੀ ਸਰਕਾਰ ਦੇ ਵਿਚਾਰ ਅਧੀਨ ਹੈ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਮਸਲਾ ਸਾਲ 2011 ਤੋਂ ਲੋਅਰ ਕੋਰਟ ਵਿੱਚ ਚਲਿਆ ਆ ਰਿਹਾ ਸੀ, ਉਸ ਦੇ ਵਿਰੁੱਧ ਹੀ Civil Writ Petition ਪਈ ਹੈ, ਉਹ ਉਸ ਦੇ ਅਗੇਂਸਟ ਹੀ ਪਈ ਹੈ ਲੇਕਿਨ ਕਿਉਂਕਿ ਸਾਨੂੰ ਮਾਨਯੋਗ ਪੰਜਾਬ ਤੇ ਹਰਿਆਣਾ ਹਾਈ ਕੋਰਟ ਨੂੰ ਮੱਦੇਨਜ਼ਰ ਰੱਖਣਾ ਪਵੇਗਾ । ਮੈਂ ਪਹਿਲਾਂ ਵੀ ਐਮ.ਐਲ.ਏ.ਸਾਹਿਬ ਨੂੰ ਇਹ ਗੱਲ ਕਹੀ ਹੈ ਕਿ ਲੋਕ ਹਿੱਤ ਨੂੰ ਮੱਦੇਨਜ਼ਰ ਰੱਖਦਿਆਂ ਠੀਕ ਫੈਸਲਾ ਲਿਆ ਜਾਵੇਗਾ ਲੇਕਿਨ ਪਹਿਲਾਂ ਹਾਈ ਕੋਰਟ ਦਾ ਫੈਸਲਾ ਆਉਣ ਦੀ ਜ਼ਰੂਰਤ ਹੈ।

**10.40/ਜਸਪਾਲ/ਮੋਨਿਕਾ/22.3.2023**

**ਸਰਦਾਰ ਗੁਰਿੰਦਰ ਸਿੰਘ ਗੈਰੀ ਬੜਿੰਗ :** ਸਰ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਸਿਵਲ ਰਿੱਟ ਪਟੀਸ਼ਨ ਹੈ, ਉਹ 2011 ਦੇ ਆਰਡਰ ਨੂੰ ਲਾਗੂ ਕਰਨ ਵਾਸਤੇ ਹੈ, ਉਹ ਆਰਡਰ ਹਾਲੇ ਤੱਕ ਲਾਗੂ ਨਹੀਂ ਹੋਇਆ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਸ ਨੂੰ ਲਾਗੂ ਕਰਨ ਲਈ ਪਾਲਿਸੀ ਦੇ ਵਿੱਚ ਕੋਈ ਤਬਦੀਲੀ ਲਿਆਉਣੀ ਇਨ੍ਹਾਂ ਦੇ ਵਿਚਾਰ ਅਧੀਨ ਹੈ ਜਾਂ ਨਹੀਂ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 803

**ਮਾਨਯੋਗ ਸਪੀਕਰ:** ਸਰਦਾਰ ਵਿਕਰਮਜੀਤ ਸਿੰਘ ਚੌਧਰੀ । ਚੌਧਰੀ ਸਾਹਿਬ, ਤੁਹਾਡਾ ਸਵਾਲ ਲੱਗਿਆ ਹੈ, ਤੁਸੀਂ ਸੁਣ ਲਵੋ। ਚੌਧਰੀ ਸਾਹਿਬ, ਤੁਸੀਂ ਆਪਣਾ ਸਵਾਲ ਸੁਣੋਗੇ?

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸ਼੍ਰੀ ਵਿਕਰਮਜੀਤ ਸਿੰਘ ਚੌਧਰੀ, ਵੈੱਲ ਆਫ ਦਿ ਹਾਊਸ ਵਿਚੋਂ ਆਪਣੀ ਸੀਟ ਉਤੇ ਚਲੇ ਗਏ।)

**ਸ਼੍ਰੀ ਵਿਕਰਮਜੀਤ ਸਿੰਘ ਚੌਧਰੀ :** ਸਪੀਕਰ ਸਾਹਿਬ, ਸਪੀਕਰ ਸਾਹਿਬ, ਤੁਹਾਨੂੰ ਸਾਰੀ ਆਪੋਜ਼ੀਸ਼ਨ, ਕਾਂਗਰਸ ਪਾਰਟੀ ਦੇ ਸਾਰੇ ਮੈਂਬਰ ਬੇਨਤੀ ਕਰ ਰਹੇ ਹਨ..

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਐਡਜਰਨਮੈਂਟ ਮੋਸ਼ਨ ਮਨਜ਼ੂਰ ਨਾ ਕੀਤੇ ਜਾਣ ਕਰਨ ਕਰਕੇ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ।)

**ਮਾਨਯੋਗ ਸਪੀਕਰ :** ਤੁਸੀਂ ਸਵਾਲ ਨੰਬਰ ਬੋਲੋ ਜੀ।

**ਸ਼੍ਰੀ ਵਿਕਰਮਜੀਤ ਸਿੰਘ ਚੌਧਰੀ:** ਸਪੀਕਰ ਸਾਹਿਬ, ਸਵਾਲ ਹੀ ਕਰ ਰਿਹਾ ਹਾਂ, ਸਵਾਲ ਹੀ ਕਰ ਰਿਹਾ ਹਾਂ। [**] (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਮੈਨੂੰ ਬਤੌਰ ਸਪੀਕਰ ਪੂਰਾ ਪਤਾ ਹੈ ਕਿ ਕੁਐਸਚਨ ਆਵਰ ਸਭ ਤੋਂ sacrosanct ਹੁੰਦਾ ਹੈ। ਇਧਰਲੇ ਪਾਸੇ ਦੇ ਮੈਂਬਰਜ਼ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਨੇ ਵੀ ਕੁਐਸਚਨ ਲਾਏ ਹਨ, ਉਹ ਕੁਐਸਚਨ ਪੰਜਾਬ ਦੇ ਲੋਕਾਂ ਦੇ ਨਾਲ ਸਬੰਧਿਤ ਹਨ। ਸੋ, ਮੈਂ ਇਹ ਕੁਐਸਚਨ ਆਵਰ ਵਿੱਚ ਵਿਘਨ ਬਿਲਕੁਲ ਬਰਦਾਸ਼ਤ ਨਹੀਂ ਕਰਨਾ । ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਅਗਲਾ ਸਵਾਲ, ਸਰਦਾਰ ਦਲਜੀਤ ਸਿੰਘ ਭੋਲਾ ਜੀ।

(ਪ੍ਰਸ਼ਨ ਨੰ. 806 ਸਬੰਧਿਤ ਮਾਨਯੋਗ ਮੈਂਬਰ ਵੱਲੋਂ ਪੇਸ਼ ਨਹੀਂ ਕੀਤਾ ਗਿਆ। )

-----

## ਲੁਧਿਆਣਾ ਸ਼ਹਿਰ ਦੀ ਟ੍ਰੈਫਿਕ ਸਮੱਸਿਆ ਦਾ ਹੱਲ ਕਰਨਾ

***846. ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ):** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੁਧਿਆਣਾ ਸ਼ਹਿਰ ਵਿੱਚ ਟ੍ਰੈਫਿਕ ਜ਼ਿਆਦਾ ਹੋਣ ਕਰਕੇ ਪੂਰੇ ਸ਼ਹਿਰ ਵਿਚ ਜਾਮ ਦੀ ਸਥਿਤੀ ਬਣੀ ਰਹਿੰਦੀ ਹੈ; ਜੇਕਰ ਅਜਿਹਾ ਹੈ ਤਾਂ ਸਰਕਾਰ ਇਸ ਸਮੱਸਿਆ ਨੂੰ ਹੱਲ ਕਰਨ ਲਈ ਕੀ ਉਪਰਾਲੇ ਕਰ ਰਹੀ ਹੈ, ਵੇਰਵੇ ਸਹਿਤ ਦੱਸਿਆ ਜਾਵੇ।

**ਡਾਕਟਰ ਇੰਦਰਬੀਰ ਸਿੰਘ ਨਿੱਜਰ:** ਜੀ ਹਾਂ, ਲੁਧਿਆਣਾ ਸ਼ਹਿਰ ਵਿਚ ਟ੍ਰੈਫਿਕ ਜ਼ਿਆਦਾ ਹੋਣ ਕਰਕੇ ਕਈ ਥਾਵਾਂ ਤੇ ਜਾਮ ਦੀ ਸਥਿਤੀ ਬਣੀ ਰਹਿੰਦੀ ਹੈ। ਇਸ ਸਮੱਸਿਆ ਨੂੰ ਹੱਲ ਕਰਨ ਲਈ ਨਗਰ ਨਿਗਮ ਅਤੇ ਟ੍ਰੈਫਿਕ ਪੁਲਿਸ ਵੱਲੋਂ ਉਪਰਾਲੇ ਕੀਤੇ ਜਾ ਰਹੇ ਹਨ। ਟ੍ਰੈਫਿਕ ਦੀ ਸਮੱਸਿਆ ਨੂੰ ਹੱਲ ਕਰਨ ਲਈ ਨਗਰ ਨਿਗਮ, ਲੁਧਿਆਣਾ ਵੱਲੋਂ ਟ੍ਰੈਫਿਕ ਕੰਸਲਟੈਂਟ ਦੀਆਂ ਸੇਵਾਵਾਂ ਲੈਣ ਲਈ ਐਮ.ਓ.ਯੂ. ਸਾਈਨ ਕੀਤਾ ਗਿਆ ਹੈ ਤਾਂ ਜੋ ਲੁਧਿਆਣਾ ਸ਼ਹਿਰ ਦਾ ਟ੍ਰੈਫਿਕ ਮੈਨੇਜਮੈਂਟ ਪਲਾਨ ਬਣਾਇਆ ਜਾ ਸਕੇ।

ਸ਼ਹਿਰ ਵਿੱਚ ਪੈਂਦੇ 42 ਚੌਂਕਾਂ/ਜੰਕਸ਼ਨ ਤੇ ਅਡਾਪਟਿਵ ਇੰਟੈਲੀਜੈਂਟ ਟ੍ਰੈਫਿਕ ਕੰਟਰੋਲ ਸਿਸਟਮ (intelligent traffic lights) ਲਗਾਉਣ ਹਿੱਤ ਤਜਵੀਜ਼ ਵੀ ਤਿਆਰ ਕੀਤੀ ਜਾ ਰਹੀ ਹੈ।

---

[**] Expuned as ordered by the Hon'ble Speaker.

ਉਪਰੋਕਤ ਤੋਂ ਇਲਾਵਾ ਪੱਖੋਵਾਲ ਰੋਡ ਵਿਖੇ ਆਰ.ਓ.ਬੀ. ਅਤੇ ਆਰ.ਯੂ.ਬੀ. ਅਤੇ ਅਪਰੋਚ ਰੋਡ ਬਣਾਉਣ ਦਾ ਕੰਮ ਪ੍ਰਗਤੀ ਅਧੀਨ ਹੈ ਬੁੱਢੇ ਨਾਲੇ ਦੇ ਨਾਲ ਨਾਲ ਇੱਕ ਸਾਈਡ ਦੀ ਸੜਕ ਨੂੰ ਚੌੜਾ ਕਰਨ ਅਤੇ ਦੂਸਰੀ ਸਾਈਡ ਤੇ ਸੜਕ ਬਣਾਉਣ ਦੀ ਤਜਵੀਜ਼ ਹੈ।

ਇਨ੍ਹਾਂ ਉਪਰਾਲਿਆਂ ਨਾਲ ਕੰਮ ਮੁਕੰਮਲ ਹੋਣ ਉਪਰੰਤ ਸ਼ਹਿਰ ਦਾ ਕਾਫੀ ਟ੍ਰੈਫਿਕ ਇਨ੍ਹਾਂ ਰਾਹਾਂ ਤੇ ਡਾਈਵਰਟ ਹੋ ਜਾਵੇਗਾ, ਜਿਸ ਨਾਲ ਸ਼ਹਿਰ ਵਿਚ ਟ੍ਰੈਫਿਕ ਦੀ ਸਮੱਸਿਆ ਹੱਲ ਕਰਨ ਵਿੱਚ ਮਦਦ ਮਿਲੇਗੀ।

ਲੁਧਿਆਣਾ ਸ਼ਹਿਰ ਵਿੱਚ ਟਰੈਫਿਕ ਦੀ ਬੜੀ ਵੱਡੀ ਸਮੱਸਿਆ ਹੈ, ਇਹ ਜਿਹੜੇ ਨਾਅਰੇ ਲਗਾ ਰਹੇ ਹਨ, (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰਾਂ ਵੱਲ ਇਸ਼ਾਰਾ) ਇਨ੍ਹਾਂ ਨੇ ਇੰਨੇ ਸਾਲ ਧਿਆਨ ਨਹੀਂ ਕੀਤਾ। ਇਕ ਜਿਹੜਾ ਮੇਨ ਫਲਾਈ ਓਵਰ ਫਿਰੋਜ਼ਪੁਰ ਰੋਡ ਉਤੇ ਬਣ ਰਿਹਾ ਹੈ, ਉਸ ਦੇ ਨਾਲ 70% ਟਰੈਫਿਕ ਦੀ ਸਮੱਸਿਆ ਹੱਲ ਹੋ ਜਾਵੇਗੀ । ਪੱਖੋਵਾਲ ਰੋਡ ਉਤੇ ਰੇਲਵੇ ਅੰਡਰ ਬ੍ਰਿਜ ਬਣ ਰਿਹਾ ਹੈ, ਉਸ ਦੇ ਨਾਲ ਵੀ ਬਹੁਤ ਟਰੈਫਿਕ ਸਮੱਸਿਆ ਹੱਲ ਹੋ ਜਾਵੇਗੀ। ਬੁੱਢਾ ਦਰਿਆ ਉਤੇ ਜਿਹੜੀ ਸੜਕ ਬਣੀ ਹੋਈ ਹੈ, ਉਸ ਨੂੰ ਚੌੜਾ ਕਰ ਲਿਆ ਜਾਵੇਗਾ, ਦੂਜੇ ਬੰਨੇ ਸੜਕ ਬਣਾਈ ਜਾਵੇਗੀ, ਉਸ ਨਾਲ ਵੀ ਕਾਫੀ ਸਮੱਸਿਆ ਹੱਲ ਹੋ ਜਾਵੇਗੀ। ਉਸ ਤੋਂ ਬਾਅਦ ਅਸੀਂ ਇੱਕ ਕੰਸਲਟੈਂਟ ਲਗਾਉਣਾ ਹੈ, ਉਹ ਕੰਸਲਟੈਂਟ ਸਾਨੂੰ ਐਡਵਾਈਜ਼ ਕਰੇਗਾ ਕਿ ਕਿਹੜੀ ਕਿਹੜੀ ਚੀਜ਼ ਸ਼ਹਿਰ ਵਿਚ ਕਰਨ ਵਾਲੀ ਹੈ, ਅਸੀਂ ਉਸ ਤਰ੍ਹਾਂ ਕਰਾਂਗੇ, ਚੌਂਕਾਂ ਨੂੰ ਇੰਪਰੂਵ ਕਰਾਂਗੇ। ਅਸੀਂ 42 ਨੰਬਰ ਅਡਾਪਟਿਵ ਲਾਈਟਾਂ ਆਰਡਰ ਕਰ ਦਿੱਤੀਆਂ ਹਨ, ਇਹ 42 ਲਾਈਟਾਂ ਆਉਣ ਨਾਲ ਟਰੈਫਿਕ ਨੂੰ ਜੱਜ ਕਰਕੇ, ਟਰੈਫਿਕ ਕਿੰਨੀ ਸੰਘਣੀ ਹੈ, ਉਸ ਤਰ੍ਹਾਂ ਟਰੈਫਿਕ ਸਿਗਨਲਜ ਹੋਇਆ ਕਰਨਗੇ, ਇੰਟੇਗ੍ਰੇਟਿਡ ਕਮਾਂਡ ਕੰਟਰੋਲ ਸੈਂਟਰ (ICCC) ਹੈ, ਉਹ ਲਾਗੂ ਹੋ ਗਿਆ ਹੈ, ਲੁਧਿਆਣਾ ਵਿਚ 1400 ਕੈਮਰਾ ਚੱਲ ਰਿਹਾ ਹੈ, 300 ਕੈਮਰੇ ਹੋਰ ਲੱਗਣੇ ਹਨ, ਇਹ ਲੱਗਣ ਨਾਲ ਸਾਨੂੰ ਹੋਰ ਫਾਇਦਾ ਹੋ ਜਾਵੇਗਾ। ਉਸ ਤੋਂ ਬਾਅਦ ਸਾਡੇ ਕੋਲ 195 ਪੁਲਿਸ ਕਰਮਚਾਰੀ ਟਰੈਫਿਕ ਨੂੰ ਰੈਗੂਲੇਟ ਕਰਦੇ ਹਨ, ਅਸੀਂ ਪੁਲਿਸ ਨਾਲ ਮਿਲ ਕੇ ਇਹ ਨਫਰੀ ਵਧਾਉਣ ਲਈ ਜਾ ਰਹੇ ਹਾਂ । ਸੋ, ਅਸੀਂ ਲੁਧਿਆਣੇ ਦੀ ਟਰੈਫਿਕ ਕੰਟਰੋਲ ਕਰ ਲੈਣੀ ਹੈ ਜੀ।

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ) :** ਸਪੀਕਰ ਸਾਹਿਬ, ਮੰਤਰੀ ਸਾਹਿਬ ਦਾ ਬਹੁਤ ਧੰਨਵਾਦ। ਮਾਨਯੋਗ ਸਪੀਕਰ ਸਾਹਿਬ, ਜਿਹੜੀ ਲੁਧਿਆਣਾ ਸ਼ਹਿਰ ਦੀ ਟਰੈਫਿਕ ਹੈ ਕਿਉਂਕਿ ਪੰਜਾਬ ਦੇ ਵਿੱਚ ਲੁਧਿਆਣਾ ਮੇਨ ਸ਼ਹਿਰ ਹੈ, ਉਥੇ ਬਹੁਤ ਵੱਡੀ ਅਬਾਦੀ ਹੈ, ਉਥੇ ਅਲੱਗ ਅਲੱਗ ਸ਼ਹਿਰਾਂ ਵਿਚੋਂ ਅਤੇ ਅਲੱਗ ਅਲੱਗ ਖੇਤਰਾਂ ਵਿਚੋਂ ਟਰੈਫਿਕ ਆਉਂਦੀ ਹੈ । ਸਰ, ਮੈਂ ਤੁਹਾਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਨ ਸਰਕਾਰ ਬਹੁਤ ਵਧੀਆ

ਕੰਮ ਕਰ ਰਹੀ ਹੈ, ਮੰਤਰੀ ਸਾਹਿਬ ਵੀ ਬਹੁਤ ਵਧੀਆ ਕੰਮ ਕਰ ਰਹੇ ਹਨ ਪਰ ਜਿਹੜਾ ਬੁੱਢਾ ਨਾਲਾ, ਬੁੱਢਾ ਦਰਿਆ ਹੈ, ਉਹ ਲੁਧਿਆਣਾ ਸ਼ਹਿਰ ਦੇ ਵਿਚੋਂ ਦੀ ਜਾਂਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਉਸ ਦੇ ਵਾਸਤੇ ਆਸੇ ਪਾਸੇ ਜਗ੍ਹਾ ਖਰੀਦ ਕੇ, ਐਨਕਰੋਚਮੈਂਟ ਖਤਮ ਕਰਕੇ, ਦੋਨੋਂ ਪਾਸੇ ਵਧੀਆ ਢੰਗ ਨਾਲ ਵਧੀਆ ਸੜਕਾਂ ਬਣਾ ਦਿੱਤੀਆਂ ਜਾਣ ਤਾਂ 70% ਟਰੈਫਿਕ ਦਾ ਮਸਲਾ ਹੱਲ ਹੋ ਸਕਦਾ ਹੈ। ਸਪੀਕਰ ਸਾਹਿਬ, ਮੈਂ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਕੀ ਬੁੱਢਾ ਦਰਿਆ ਦੇ ਨਾਲ ਆਸੇ ਪਾਸੇ ਕੋਈ ਜਗ੍ਹਾ ਖਰੀਦਣ ਦੀ ਤਜਵੀਜ਼ ਹੈ, ਕਿਉਂਕਿ ਇਸ ਤੋਂ ਬਗੈਰ ਕੋਈ ਹੱਲ ਨਹੀਂ ਹੈ।

ਬ.ਕ./ਸ਼.ਜ਼/22.3.23/10.45

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮੰਤਰੀ** : ਸਰ, ਇਹ ਜਿਹੜੀ ਗੱਲ ਕਰ ਰਹੇ ਹਨ, ਇਹ ਬਿਲਕੁਲ ਠੀਕ ਹੈ। ਜਿਹੜੀ ਬੁੱਢਾ ਦਰਿਆ ਦੇ ਨਾਲ ਪਹਿਲਾਂ ਹੀ ਸੜਕ ਬਣੀ ਹੋਈ ਹੈ, ਅਸੀਂ ਜ਼ਮੀਨ ਖਰੀਦ ਕੇ ਉਸ ਨੂੰ ਚੌੜੀ ਕਰ ਰਹੇ ਹਾਂ ਅਤੇ ਦੂਜੇ ਕੱਟ ਵੱਲ ਸੜਕ ਬਣਾ ਰਹੇ ਹਾਂ। ਜਿਹੜੀ ਤਜਵੀਜ਼ ਕੀਤੀ ਗਈ ਹੈ ਕਿ ਦਰਿਆ ਦੇ ਨਾਲ ਨਾਲ ਸੜਕ ਬਣਾਈ ਜਾਵੇ, ਉਸ ਵਾਸਤੇ ਸਾਡੇ ਕੋਲ ਪਲਾਨਿੰਗ ਹੈ। ਰਾਊਂਡ ਅਬਾਊਟਾਂ ਨੂੰ ਛੋਟਾ-ਵੱਡਾ ਕਰਨ ਬਾਰੇ ਜਿਵੇਂ ਐਡਵਾਈਜ਼ ਕੀਤਾ ਜਾਵੇਗਾ, ਉਸ ਪ੍ਰਕਾਰ ਕੀਤਾ ਜਾਵੇਗਾ। 42 ਅਡਾਪਟਿਵ ਲਾਈਟਾਂ ਲੱਗ ਰਹੀਆਂ ਹਨ ਜਿਹੜੀਆਂ ਟ੍ਰੈਫਿਕ ਨੂੰ ਦੇਖਦਿਆਂ ਹੋਇਆਂ ਆਨ-ਆਫ ਹੋਣਗੀਆਂ, ਜੇਕਰ ਟ੍ਰੈਫਿਕ ਲਾਈਨ ਲੰਬੀ ਹੈ ਤਾਂ ਉਸ ਪਾਸੇ ਗ੍ਰੀਨ ਲਾਈਟ ਜ਼ਿਆਦਾ ਦੇਰ ਰਹੇਗੀ। ਇੰਟੇਗ੍ਰੇਟਿਡ ਕਮਾਂਡ ਕੰਟਰੋਲ ਸੈਂਟਰ (ICCC) ਆਲਰੇਡੀ ਬਣ ਚੁੱਕਿਆ ਹੈ। ਜਿਸ ਵਿੱਚ 1400 ਕੈਮਰੇ ਕੰਮ ਕਰ ਰਹੇ ਹਨ ਅਤੇ 300 ਕੈਮਰੇ ਹੋਰ ਲਗਾਏ ਜਾਣਗੇ। ਇਸ ਵਾਸਤੇ ਇਨਫ੍ਰਾਸਟ੍ਰਕਚਰ ਲੱਗ ਚੁੱਕਿਆ ਹੈ ਅਤੇ ਇਸ ਮਹੀਨੇ ਜਾਂ ਵੱਧ ਤੋਂ ਵੱਧ ਅਪ੍ਰੈਲ ਵਿੱਚ ਕੰਮ ਪੂਰਾ ਹੋ ਜਾਵੇਗਾ। ਇਸ ਉਪਰੰਤ ਚਲਾਨ ਆਟੋਮੈਟਿਕ ਹੋਇਆ ਕਰਨਗੇ। ਪੰਜਾਬ ਪੁਲਿਸ ਦੇ 195 ਜਵਾਨ ਇਸ ਵਕਤ ਲੱਗੇ ਹੋਏ ਹਨ, ਇਨ੍ਹਾਂ ਦੀ ਗਿਣਤੀ ਵਧਾਈ ਜਾਵੇਗੀ ਤਾਂ ਜੋ ਟ੍ਰੈਫਿਕ ਕੰਟਰੋਲ ਹੋ ਸਕੇ। ਇਹ ਜਿਹੜੇ ਰੌਲਾ ਪਾ ਰਹੇ ਹਨ, ਇਨ੍ਹਾਂ ਦਾ ਰੌਲਾ ਹੀ ਪੈਂਦਾ ਰਹੇਗਾ।(ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰ ਉੱਚੀ ਉੱਚੀ ਬੋਲਦੇ ਹੋਏ ਗਵਰਨਰ ਗੈਲਰੀ ਦੇ ਹੇਠ ਬਣੀ ਲੱਾਬੀ ਦੇ ਦਰਵਾਜ਼ੇ ਵੱਲ ਤੇਜ਼ੀ ਨਾਲ ਵਧੇ ਅਤੇ

ਹਫੜਾ-ਦਫੜੀ ਵਾਲਾ ਮਾਹੌਲ ਬਣ ਗਿਆ। ਇਸ ਉਪਰੰਤ ਉਹ ਵਾਪਸ ਵੈੱਲ ਆਫ ਦਿ ਹਾਊਸ ਵਿੱਚ ਆ ਕੇ ਹੱਥ ਵਿੱਚ ਫੜੀਆਂ ਹੋਈਆਂ ਫੋਟੋਆਂ ਦਿਖਾਉਂਦੇ ਹੋਏ ਉੱਚੀ ਉੱਚੀ ਬੋਲ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ।)

-----

## ਪ੍ਰਾਈਵੇਟ ਬੱਸਾਂ ਦੇ ਮੁਆਫ ਕੀਤੇ ਟੈਕਸਾਂ ਦੇ ਵੇਰਵੇ

*586. **ਸਰਦਾਰ ਜਸਵੀਰ ਸਿੰਘ ਰਾਜਾ ਗਿੱਲ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਟਰਾਂਸਪੋਰਟ ਮਹਿਕਮੇ ਨੇ ਪਿਛਲੇ ਪੰਜ ਸਾਲਾਂ ਵਿੱਚ ਕਿਹੜੀ ਕਿਹੜੀ ਪ੍ਰਾਈਵੇਟ ਬੱਸ ਕੰਪਨੀ ਦਾ ਕਿਹੜੇ ਕਿਹੜੇ ਸਮੇਂ ਦਾ ਅਤੇ ਕਿੰਨਾ ਟੈਕਸ ਮੁਆਫ ਕੀਤਾ ਅਤੇ ਕਿਹੜੇ ਅਫਸਰਾਂ ਦੇ ਸਾਈਨ ਨਾਲ ਟੈਕਸ ਮੁਆਫ ਕੀਤਾ ਗਿਆ ਤੇ ਉਨ੍ਹਾਂ ਅਫਸਰਾਂ ਦੇ ਟੈਕਸ ਮੁਆਫੀ ਤੇ ਅੱਜ ਤੱਕ ਕੀ ਕਾਰਵਾਈ ਹੋਈ; ਵੇਰਵੇ ਸਹਿਤ ਦੱਸਿਆ ਜਾਵੇ;

(ਅ) ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦੇ ਕੇਸ ਨੰਬਰ CWP/15786-1999 ਵਿੱਚ ਕੀਤਾ ਗਿਆ ਹੁਕਮ ਮਿਤੀ 20.12.2012 ਰਾਜ ਵਿੱਚ ਲਾਗੂ ਹੈ ਜਾਂ ਨਹੀਂ; ਇਸ ਦੀ ਮੌਜੂਦਾ ਸਥਿਤੀ ਬਾਰੇ ਦੱਸਿਆ ਜਾਵੇ?

**ਸਰਦਾਰ ਲਾਲਜੀਤ ਸਿੰਘ ਭੁੱਲਰ** : (ੳ) ਸਕੱਤਰ, ਰੀਜਨਲ ਟ੍ਰਾਂਸਪੋਰਟ ਅਥਾਰਟੀਜ਼, ਪੰਜਾਬ ਵੱਲੋਂ ਪਿਛਲੇ 5 ਸਾਲਾਂ ਦੌਰਾਨ ਪ੍ਰਾਈਵੇਟ ਬੱਸ ਕੰਪਨੀਆਂ ਦੇ ਕੁੱਲ 10,69,74,181/- ਰੁਪਏ ਦੇ ਮੋਟਰ ਵਹੀਕਲ ਟੈਕਸ ਮੁਆਫ ਕੀਤੇ ਗਏ ਹਨ, ਜਿਸ ਦੀ ਸੂਚਨਾ ਦਾ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ। ਸ਼੍ਰੀ ਕਰਨਬੀਰ ਸਿੰਘ ਛੀਨਾ (ਉਸ ਸਮੇਂ ਸਕੱਤਰ, ਰੀਜ਼ਨਲ ਟ੍ਰਾਂਸਪੋਰਟ ਅਥਾਰਟੀ, ਸੰਗਰੂਰ) ਵਿਰੁੱਧ ਕੁੱਲ 4,76,10,290/- ਰੁਪਏ ਦੇ ਮੋਟਰ ਵਹੀਕਲ ਟੈਕਸ ਨੂੰ ਮੁਆਫ ਕਰਨ ਸਬੰਧੀ ਚਾਰਜਸ਼ੀਟ ਕੀਤਾ ਗਿਆ ਹੈ। ਇਸ ਤੋਂ ਇਲਾਵਾ ਟੈਕਸਾਂ ਵਿੱਚ ਦਿੱਤੀ ਗਈ ਮੁਆਫੀ ਲਈ ਸਬੰਧਿਤ ਸਕੱਤਰ, ਰੀਜਨਲ ਟ੍ਰਾਂਸਪੋਰਟ ਅਥਾਰਟੀਜ਼ ਤੋਂ ਰਿਕਾਰਡ ਦੀ ਮੰਗ ਕੀਤੀ ਗਈ ਹੈ ਅਤੇ ਇਨ੍ਹਾਂ ਹੁਕਮਾਂ ਨੂੰ ਪੰਜਾਬ ਮੋਟਰ ਵਹੀਕਲ ਟੈਕਸੇਸ਼ਨ ਐਕਟ, 1924 ਅਤੇ ਪੰਜਾਬ ਮੋਟਰ ਵਹੀਕਲ ਟੈਕਸੇਸ਼ਨ ਰੂਲਜ਼, 1925 ਅਧੀਨ ਸਮੀਖਿਆ ਕਰਨ ਲਈ ਕਮੇਟੀ ਦਾ ਵੀ ਗਠਨ ਕੀਤਾ ਗਿਆ ਹੈ। ਕਮੇਟੀ ਦੀ ਰਿਪੋਰਟ ਉਪਰੰਤ ਨਿਯਮਾਂ ਅਨੁਸਾਰ ਬਣਦੀ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ।

(ਅ) ਹਾਂ ਜੀ, ਅੰਸ਼ਿਕ ਤੌਰ ਤੇ ਲਾਗੂ ਕਰ ਦਿੱਤਾ ਗਿਆ ਹੈ।

**ਅਨੁਲੱਗ 'ੳ'**

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਾਰਵਾਈ ਕੀਤੀ ਹੈ ਪਰ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਇਸ ਦੇ ਨਾਲ ਹੀ ਕਾਫੀ ਅਫਸਰਾਂ ਖਿਲਾਫ ਕਾਰਵਾਈ ਹਾਲੇ ਵੀ ਪੈਂਡਿੰਗ ਹੈ, ਉਨ੍ਹਾਂ ਤੇ ਵੀ ਕਾਰਵਾਈ ਜ਼ਰੂਰ ਕਰਿਓ। ਅੱਜ ਜੋ ਸਾਡੇ ਸਾਹਮਣੇ ਖੜ੍ਹੇ ਰੌਲਾ ਪਾ ਰਹੇ ਹਨ, ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ 11 ਕਰੋੜ ਰੁਪਏ ਦਾ ਘਪਲਾ ਸਰਕਾਰ ਨੂੰ ਲੱਗਿਆ ਹੈ, ਇਹ ਜਿਹੜੇ ਸੈਸ਼ਨ ਨੂੰ ਚੱਲਣ ਨਹੀਂ ਦੇ ਰਹੇ, ਇਨ੍ਹਾਂ ਦੀ ਸਰਕਾਰ 2017 ਤੋਂ ਲੈ ਕੇ 2021 ਤੱਕ ਰਹੀ ਹੈ। ਇਹ ਇਸ ਕਰਕੇ ਰੌਲਾ ਪਾ ਰਹੇ ਹਨ ਕਿਉਂਕਿ ਵਿਧਾਨ ਸਭਾ ਵੈੱਲ ਵਿੱਚ ਜਿਹੜੇ ਸਾਬਕਾ ਟ੍ਰਾਂਸਪੋਰਟ ਮੰਤਰੀ ਰਾਜਾ ਵੜਿੰਗ ਜੀ ਖੜ੍ਹੇ ਹਨ, ਇਨ੍ਹਾਂ ਦੀ ਗਲਤ ਸੋਚ ਕਾਰਨ ਪੰਜਾਬ ਨੂੰ 2017 ਤੋਂ ਲੈ ਕੇ 2021 ਤੱਕ 11 ਕਰੋੜ ਰੁਪਏ ਦਾ ਸਰਕਾਰ ਨੂੰ ਚੂਨਾ ਲੱਗਿਆ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਜਿਹੜੇ ਅਫਸਰ ਜਾਂ ਰਾਜਨੀਤਿਕ ਲੋਕ ਇਸ ਵਿੱਚ ਸ਼ਾਮਲ ਹਨ, ਕੀ ਤੁਸੀਂ ਉਨ੍ਹਾਂ ਤੇ ਕਾਰਵਾਈ ਕਰੋਗੇ? (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿੱਚ ਬਹੁਤ ਸ਼ੋਰ ਸੀ।)

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਸਬੰਧ ਵਿੱਚ ਟ੍ਰਾਂਸਪੋਰਟ ਵਿਭਾਗ ਵਲੋਂ ਤੁਰੰਤ ਐਕਸ਼ਨ ਲੈਂਦੇ ਹੋਏ ਇਕ ਵਿਭਾਗੀ ਹਾਈ ਪਾਵਰਡ ਕਮੇਟੀ ਦਾ ਗਠਨ ਕਰ ਦਿੱਤਾ ਗਿਆ ਹੈ। ਪਿਛਲੇ ਸਾਲਾਂ ਦੌਰਾਨ ਕੀਤੇ ਗਏ ਟੈਕਸ ਮਾਫੀ ਦੇ ਕੇਸਾਂ ਦਾ ਰਿਕਾਰਡ ਤਲਬ ਕਰ ਲਿਆ ਗਿਆ ਹੈ ਅਤੇ ਇਸ ਸਬੰਧੀ ਲੋੜੀਂਦੀ ਕਾਰਵਾਈ ਪਹਿਲਾਂ ਹੀ ਅਰੰਭੀ ਜਾ ਚੁੱਕੀ ਹੈ। ਜਿਹੜਾ ਵੀ ਦੋਸ਼ੀ ਅਧਿਕਾਰੀ ਹੋਵੇਗਾ ਜਾਂ ਜਿਸ ਟ੍ਰਾਂਸਪੋਰਟਰ ਨੂੰ ਗੈਰ ਕਾਨੂੰਨੀ ਤਰੀਕੇ ਨਾਲ ਟੈਕਸ ਮਾਫ ਕੀਤਾ ਗਿਆ ਹੈ, ਉਸ ਤੋਂ ਟੈਕਸ ਵਸੂਲਿਆ ਜਾਵੇਗਾ।(ਵਿਘਨ) (ਸ਼ੋਰ)

**ਸਰਦਾਰ ਜਸਵੀਰ ਸਿੰਘ ਰਾਜਾ ਗਿੱਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਭਾਗ (ਅ) ਵਿੱਚ ਦਰਜ ਵੇਰਵੇ ਮੁਤਾਬਿਕ ਮਿਤੀ 20.12.2012 ਵਿੱਚ ਹਾਈ ਕੋਰਟ ਦੇ ਡਬਲ ਬੈਂਚ ਦਾ ਫੈਸਲਾ ਆਇਆ ਸੀ, ਉਸ ਤੋਂ ਬਾਅਦ 2016 ਵਿੱਚ ਸੁਪਰੀਮ ਕੋਰਟ ਦਾ ਫੈਸਲਾ ਆਇਆ ਸੀ। ਤੁਸੀਂ ਜਾਣਦੇ ਹੀ ਹੋ ਕਿ ਉਸ ਸਮੇਂ ਕਿਨ੍ਹਾਂ ਦੀਆਂ ਸਰਕਾਰਾਂ ਰਹੀਆਂ ਹਨ ਪਰ ਮੈਂ ਮੰਤਰੀ ਸਾਹਿਬ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਉਸ ਫੈਸਲੇ ਮੁਤਾਬਿਕ ਪੂਰੀ ਕਾਰਵਾਈ ਕਰੋਗੇ?

10.50 KK Shubham

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪੰਜਾਬ ਅਤੇ ਹਰਿਆਣਾ ਦੇ ਕੇਸ ਨੰਬਰ ਸੀ.ਡਬਲਿਊ.ਪੀ. 15786-1999 ਵਿੱਚ ਕੀਤਾ ਗਿਆ ਹੁਕਮ ਮਿਤੀ 20/12/12 ਰਾਜ ਵਿੱਚ ਅੰਸ਼ਿਕ ਤੌਰ ਤੇ ਲਾਗੂ ਕਰ ਦਿੱਤਾ ਗਿਆ ਹੈ ਅਤੇ ਜੋ ਵੀ ਹੋਰ ਸੋਧ ਕਰਨੀ ਹੋਈ, ਉਹ ਵੀ ਕੀਤੀ ਜਾਵੇਗੀ। ਧੰਨਵਾਦ ਜੀ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ: 845**

**ਮਾਨਯੋਗ ਸਪੀਕਰ :** ਪ੍ਰਸ਼ਨ ਨੰ: 845 ਡਾਕਟਰ ਰਾਜ ਕੁਮਾਰ ਚੱਬੇਵਾਲ ਜੀ। ਡਾਕਟਰ ਸਾਹਿਬ, ਕੀ ਤੁਸੀਂ ਆਪਣਾ ਸਵਾਲ ਪੁੱਛਣਾ ਚਾਹੁੰਦੇ ਹੋ, ਜਿਹੜਾ ਕਿ ਪੰਜਾਬ ਦੇ ਲੋਕਾਂ ਨੇ ਲਗਾਇਆ ਹੈ ? ਡਾਕਟਰ ਸਾਹਿਬ, ਆਪਣਾ ਸਵਾਲ ਨਹੀਂ ਪੁੱਛਣਾ ਚਾਹੁੰਦੇ।

(ਸਬੰਧਿਤ ਮੈਂਬਰ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਚਲੋ, ਠੀਕ ਹੈ। ਅਗਲਾ ਸਵਾਲ। ਸਰਦਾਰ ਗੁਰਮੀਤ ਸਿੰਘ ਖੁੱਡੀਆਂ।

---

**ਹਲਕਾ ਲੰਬੀ ਦੇ ਸੇਮ ਨਾਲਿਆਂ ਦੇ ਡਿਜ਼ਾਈਨ ਬਦਲ ਕੇ ਨਵੇਂ ਬਣਾਉਣਾ**

***767. ਸਰਦਾਰ ਗੁਰਮੀਤ ਸਿੰਘ ਖੁੱਡੀਆਂ:** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਲੰਬੀ ਵਿਖੇ ਜੋ ਸੇਮ ਨਾਲੇ ਬਣੇ ਹੋਏ ਹਨ, ਉਨ੍ਹਾਂ ਦੀ ਡਿਜ਼ਾਇਨਿੰਗ ਗਲਤ ਹੈ ਜਿਸ ਕਾਰਨ ਇਹ ਬਰਸਾਤਾਂ ਦੇ ਦਿਨਾਂ ਵਿੱਚ ਓਵਰ ਫਲੋਅ ਹੋ ਕੇ ਕਿਸਾਨਾਂ ਦੀਆਂ ਫਸਲਾਂ ਦਾ ਭਾਰੀ ਨੁਕਸਾਨ ਕਰਦੇ ਹਨ; ਜੇਕਰ ਅਜਿਹਾ ਹੈ ਤਾਂ ਕੀ ਇਨ੍ਹਾਂ ਦੇ ਡਿਜ਼ਾਈਨ ਬਦਲ ਕੇ ਇਨ੍ਹਾਂ ਨੂੰ ਨਵੇਂ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਲਕਾ ਲੰਬੀ ਅੰਦਰ ਜਿੰਨੀਆਂ ਵੀ ਡਰੇਨਾਂ ਆਉਂਦੀਆਂ ਹਨ, ਜਿਹੜਾ ਸਮਰੱਥ ਅਧਿਕਾਰੀ ਹੈ, ਉਸ ਦੇ ਦੁਆਰਾ ਪ੍ਰਵਾਨਿਤ ਜਿਹੜਾ ਡਿਜ਼ਾਈਨ ਸੀ, ਲੰਬੀ ਹਲਕਾ ਅਧੀਨ ਆਉਂਦੀਆਂ ਡਰੇਨਾਂ ਸਮਰੱਥ ਅਧਿਕਾਰੀ ਦੁਆਰਾ ਪ੍ਰਵਾਨਿਤ ਡਿਜਾਇਨ ਮੁਤਾਬਕ ਉਸਾਰੀਆਂ ਗਈਆਂ ਸਨ। ਫਲੱਡ ਸੀਜਨ, 2022 ਵਿੱਚ ਭਾਰੀ ਬਰਸਾਤਾਂ ਦੌਰਾਨ ਲੰਬੀ ਹਲਕੇ ਵਿੱਚ ਪੈਂਦੀਆਂ ਸਰਾਵਾਂ ਬੋਦਲਾ ਡਰੇਨ, ਰੱਤਾ ਖੇੜਾ ਡਰੇਨ ਅਤੇ ਮਿੱਡਾ ਲਿੰਕ ਡਰੇਨ

ਸਮਰੱਥਾ ਤੋਂ ਵੱਧ ਪਾਣੀ ਆਉਣ ਕਰਕੇ ਕੁਝ ਥਾਵਾਂ ਤੋਂ ਓਵਰ ਫਲੋਅ ਹੋ ਗਈਆਂ ਹਨ। ਇਸ ਸਮੱਸਿਆ ਦੇ ਹੱਲ ਲਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਤਜਵੀਜ਼ ਦੀ ਫੀਜੀਬਿਲਟੀ ਚੈੱਕ ਕਰਨ ਉਪਰੰਤ ਇਸ ਸਬੰਧੀ ਅਗਲੇਰੀ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਗੁਰਮੀਤ ਸਿੰਘ ਖੁੱਡੀਆਂ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਲੰਬੀ ਹਲਕੇ ਦੇ ਤਕਰੀਬਨ 20 ਪਿੰਡ, ਜਿਸ ਦੇ ਵਿੱਚ ਮਿੱਡਾ, ਸਰਾਵਾਂ ਬੋਦਲਾ, ਰਾਣੀਵਾਲਾ, ਪੱਕੀ ਕੱਟਿਆਂ ਵਾਲੀ ਦਾ ਬਹੁਤ ਵੱਡਾ ਨੁਕਸਾਨ ਹੋ ਜਾਂਦਾ ਹੈ ਅਤੇ ਨਾਲ ਲਗਦੇ ਹਲਕੇ ਮਲੋਟ ਅਤੇ ਜਲਾਲਾਬਾਦ ਦੇ ਬਹੁਤ ਸਾਰੇ ਪਿੰਡਾਂ ਵਿੱਚ ਬਹੁਤ ਵੱਡਾ ਉਜਾੜਾ ਇਸ ਪਾਣੀ ਆਉਣ ਦੇ ਨਾਲ ਹੋ ਜਾਂਦਾ ਹੈ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਗੁਰਮੀਤ ਸਿੰਘ ਖੁੱਡੀਆਂ:** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਦਾ ਹਾਂ ਕਿ ਇਹ ਡਰੇਨਾਂ ਪਹਿਲਾਂ ਗਲਤ ਬਣੀਆਂ ਹੋਈਆਂ ਸਨ। ਮਾਨਯੋਗ ਮੁੱਖ ਮੰਤਰੀ, ਸਰਦਾਰ ਭਗਵੰਤ ਸਿੰਘ ਮਾਨ ਪਿਛਲੀ ਵਾਰ ਉਥੇ ਗਏ ਸਨ, ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਹਰ ਵਾਰ 40-50 ਕਰੋੜ ਰੁਪਿਆ ਮੁਆਵਜ਼ਾ ਦੇਣ ਦੀ ਬਜਾਏ, ਇਸ ਦਾ ਪੁਖਤਾ ਵੱਡਾ ਇਲਾਜ ਕਰ ਦੇਵਾਂਗੇ । ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਬਾਰਸ਼ਾਂ ਦਾ ਸਮਾਂ ਫੇਰ ਆਉਣ ਵਾਲਾ ਹੈ, ਕਿਉਂ ਨਾ ਨੁਕਸਾਨ ਹੋਣ ਤੋਂ ਪਹਿਲਾਂ ਹੀ ਇਸ ਦੀ ਦੁਰਸਤੀ ਕੀਤੀ ਜਾਵੇ। ਉਥੇ ਜੋ ਜੋ ਲੋੜ ਹੈ, ਉਥੋਂ ਤੱਕ ਪਹੁੰਚਾਈ ਜਾਵੇ ਅਤੇ ਇਸ ਦਾ ਜਲਦੀ ਨਿਪਟਾਰਾ ਕੀਤਾ ਜਾਵੇ। ਮੈਂ ਮੰਤਰੀ ਜੀ ਤੋਂ ਇਹੀ ਪੁੱਛਣਾ ਚਾਹੁੰਦਾ ਹਾਂ।

**ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਮੱਸਿਆ ਦੇ ਹੱਲ ਲਈ ਇੱਕ ਕਮੇਟੀ ਦਾ ਗਠਨ ਕੀਤਾ ਗਿਆ ਸੀ। ਉਨ੍ਹਾਂ ਨੇ long term measure and short term measure ਦਿੱਤੇ ਸੀ। ਸਰ, ਉਸ ਦੇ ਤਹਿਤ ਡਰੇਨਾਂ ਹਨ, ਉਨ੍ਹਾਂ ਦੀ ਡੀਸਿਲਟਿੰਗ ਵੀ ਕੀਤੀ ਜਾ ਰਹੀ ਹੈ, ਕਈ ਜਗ੍ਹਾ ਤੇ ਰੇਤਾ ਆਉਣ ਕਰਕੇ ਜਾਂ ਹੋਰ ਕਾਰਨਾਂ ਕਰਕੇ ਉਥੇ ਪਾਣੀ ਦਾ ਫਲੋਅ ਘੱਟ ਗਿਆ ਸੀ ਜਿਸ ਦੇ ਕਾਰਨ ਜਿਹੜੇ ਡਰੇਨਾਂ ਉਪਰ ਪੁਲ ਵੀ ਬਣੇ ਹੋਏ ਸੀ, ਉਨ੍ਹਾਂ 'ਤੇ ਵੀ ਡਾਫ ਲੱਗ ਜਾਂਦਾ ਸੀ। ਸਰ, ਕਈ ਜਗ੍ਹਾ ਤੇ long term measure ਵਿੱਚ ਪੁਲ ਵੀ ਉੱਚੇ ਚੁੱਕ ਕੇ ਬਣਾਏ ਜਾ ਰਹੇ ਹਨ। ਸਰ, ਉਸ ਕਮੇਟੀ ਨੇ ਰਿਪੋਰਟ ਦਿੱਤੀ ਹੈ। ਉਸ ਦੇ ਤਹਿਤ ਚਾਰ ਕੰਮ, ਫਾਜ਼ਿਲਕਾ ਅਤੇ ਮੁਕਤਸਰ ਜ਼ਿਲ੍ਹੇ ਵਿੱਚ ਆਲਰੈਡੀ ਚੱਲ ਰਹੇ ਹਨ ਅਤੇ ਬਾਕੀ ਵੀ

ਜਿਹੜੀ ਤਜਵੀਜ਼ ਹੈ, ਉਹ ਸਰਕਾਰ ਦੇ ਵਿਚਾਰ ਅਧੀਨ ਹੈ। ਜਿਵੇਂ ਜਿਵੇਂ ਫਾਈਨਾਂਸ ਡਿਪਾਰਟਮੈਂਟ ਤੋਂ ਪੈਸੇ ਆਉਣਗੇ, ਉਹ ਕੰਮ ਮੁਕੰਮਲ ਕਰ ਦਿੱਤੇ ਜਾਣਗੇ।

------

**ਮਾਨਯੋਗ ਸਪੀਕਰ:** ਅਗਲਾ ਸਵਾਲ। ਸਰਦਾਰ ਅਜੀਤ ਪਾਲ ਸਿੰਘ ਕੋਹਲੀ ਜੀ। (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ, ਜਿਸ ਕਾਰਨ ਸਦਨ ਵਿੱਚ ਬਹੁਤ ਜ਼ਿਆਦਾ ਸ਼ੋਰ ਸੀ ਜਿਸ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ। )

## RULING BY THE CHAIR

**ਮਾਨਯੋਗ ਸਪੀਕਰ:** ਵਿਧਾਨ ਸਭਾ ਵਿੱਚ ਕੰਮ ਕਰ ਰਹੇ ਮੁਲਾਜ਼ਮਾਂ ਦੇ ਕੰਮ ਦੇ ਵਿੱਚ ਅੜਿੱਕਾ ਪਾਉਣ ਦਾ ਚੇਅਰ ਵੱਲੋਂ ਸਖ਼ਤ ਨੋਟਿਸ ਲਿਆ ਜਾਂਦਾ ਹੈ। ਇਸ ਦੇ ਸਬੰਧ ਵਿੱਚ ਜੇ ਪ੍ਰਿਵਿਲੇਜ ਵੀ ਬਣਦੀ ਹੋਈ ਤਾਂ ਉਸ ਦੇ ਉਤੇ ਵੀ ਵਿਚਾਰ ਕੀਤਾ ਜਾਵੇਗਾ।

-----

ਹਰਪ੍ਰੀਤ ਸਿੰਘ/ਅਭਿਸ਼ੇਕ ਗੌਤਮ/10.55/22.03.2023

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ। ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ।)

----

## STARRED QUESTIONS AND ANSWERS *(Resumption)*

### ਦੋ ਪਹੀਆ ਵਾਹਨਾਂ ਦੀ ਵਰਤੋਂ ਨੂੰ ਉਤਸ਼ਾਹਿਤ ਕਰਨ ਲਈ ਪਾਲਿਸੀ ਬਣਾਉਣਾ

***816. ਸਰਦਾਰ ਅਜੀਤਪਾਲ ਸਿੰਘ ਕੋਹਲੀ :** ਕੀ ਟਰਾਂਸਪੋਰਟ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ–

(ੳ) ਕੀ ਸਰਕਾਰ ਸ਼ਹਿਰਾਂ ਦੇ ਹਦੂਦ ਅੰਦਰ ਭਾਰੀ ਟ੍ਰੈਫਿਕ ਦੇ ਮੱਦੇਨਜ਼ਰ ਚਾਰ ਪਹੀਆ ਵਾਹਨਾਂ ਦੀ ਜਗ੍ਹਾ ਦੋ ਪਹੀਆ ਵਾਹਨਾਂ ਦੀ ਵਰਤੋਂ ਨੂੰ ਉਤਸ਼ਾਹਿਤ ਕਰਨ ਲਈ ਜ਼ਿਲ੍ਹਾ ਲੈਵਲ ਤੇ ਕੋਈ ਪਾਲਿਸੀ/ਜਾਗਰੂਕ ਕੈਂਪ ਲਗਾਉਣ ਲਈ ਪਹਿਲ ਕਦਮੀ ਕਰੇਗੀ;

(ਅ) ਜੇਕਰ ਅਜਿਹਾ ਹੋਵੇ ਤਾਂ ਇਸ ਬਾਰੇ ਕਦੋਂ ਤੱਕ ਨੋਟੀਫਿਕੇਸ਼ਨ ਜਾਰੀ ਕਰ ਦਿੱਤੀ ਜਾਵੇਗੀ?

**ਸਰਦਾਰ ਲਾਲਜੀਤ ਸਿੰਘ ਭੁੱਲਰ:** ਸ਼੍ਰੀਮਾਨ ਜੀ,

ੳ) ਪੰਜਾਬ ਰਾਜ ਅੰਦਰ ਸ਼ਹਿਰਾਂ ਵਿਚ ਭਾਰੀ ਟਰੈਫਿਕ ਦੇ ਮੱਦੇਨਜ਼ਰ ਚਾਰ ਪਹੀਆ ਵਾਹਨਾਂ ਦੀ ਜਗ੍ਹਾ ਦੋ ਪਹੀਆ ਵਾਹਨਾਂ ਨੂੰ ਉਤਸ਼ਾਹਿਤ ਕਰਨ ਲਈ ਜ਼ਿਲ੍ਹਾ ਲੈਵਲ ਤੇ ਕੋਈ ਪਾਲਿਸੀ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਇੱਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਕਿਸੇ ਵੀ ਭੀੜ-ਭੜੱਕੇ ਵਾਲੇ ਏਰੀਏ ਵਿਚ ਕਿਸੇ ਵੀ ਕਿਸਮ ਦੀ ਮੋਟਰ ਗੱਡੀ ਲਿਜਾਣ ਸਬੰਧੀ ਰੋਕ ਲਗਾਈ ਜਾ ਸਕਦੀ ਹੈ।

ਅ) ਉਕਤ ਲੜੀ ਨੰਬਰ ੳ ਅਨੁਸਾਰ

**ਸਰਦਾਰ ਅਜੀਤਪਾਲ ਸਿੰਘ ਕੋਹਲੀ :** ਸਪੀਕਰ ਸਾਹਿਬ, ਪੰਜਾਬ ਦੇ ਡੀ.ਜੀ.ਪੀ. ਆਫਿਸ ਵੱਲੋਂ ਸਾਲ 2021 ਦੇ ਵਿਚ ਪੰਜਾਬ ਸੜਕ ਦੁਰਘਟਨਾਵਾਂ ਅਤੇ ਟਰੈਫਿਕ ਰਿਪੋਰਟ ਜਾਰੀ ਕੀਤੀ ਗਈ ਸੀ। ਉਸ ਵਿਚ ਦੱਸਿਆ ਗਿਆ ਹੈ ਕਿ ਤਕਰੀਬਨ 5000 ਮੌਤਾਂ ਸੜਕ ਦੁਰਘਟਨਾਵਾਂ ਨਾਲ ਹੋਈਆਂ ਹਨ ਅਤੇ 2000 ਦੇ ਕਰੀਬ ਸੀਰੀਅਸਲੀ ਗਰੀਵੀਅਸਲੀ ਜ਼ਖਮੀ ਹੋਏ ਹਨ, 6000 ਦੇ ਕਰੀਬ ਐਕਸੀਡੈਂਟਸ ਹੋਏ ਹਨ। Sir, this problem has only gone from bad to worse. ਸਪੀਕਰ ਸਾਹਿਬ, ਮੇਰਾ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਸਵਾਲ ਹੈ ਕਿ ਜੇਕਰ ਜ਼ਿਲ੍ਹਾ ਲੈਵਲ ਤੇ ਅਜਿਹੀ ਕੋਈ ਤਜਵੀਜ਼ ਨਹੀਂ ਹੈ ਤਾਂ Don't you think it's high time for state to take an initiative on this regard ਕਿ ਅਸੀਂ ਸਟੇਟ ਵੱਲੋਂ ਕੋਈ ਅਜਿਹੀ ਪਾਲਿਸੀ ਬਣਾ ਸਕੀਏ। ਅਕਸਰ ਦੇਖਣ ਵਿਚ ਆਉਂਦਾ ਹੈ ਕਿ ਇਕ ਸਿੰਗਲ ਬੰਦਾ ਸੈਵਨ ਸੀਟਰਜ਼, ਫਾਈਵ ਸੀਟਰਜ਼ ਕਾਰਾਂ ਵਿਚ ਇਕੱਲਾ ਘੁੰਮਦਾ ਹੁੰਦਾ ਹੈ, it not only adds the traffic congestion, ਇਹ ਪਲਿਊਸ਼ਨ ਦਾ ਵੀ ਕਾਰਨ ਬਣਦਾ ਹੈ, ਇਹ ਪਾਰਕਿੰਗ ਦਾ ਮੁੱਦਾ ਵੀ ਬਣਦਾ ਹੈ। ਕਈ ਸ਼ਹਿਰਾਂ ਦੇ ਵਿਚ ਚਾਰ ਪਹੀਆ ਵਾਹਨਾਂ ਦੀ ਪਾਰਕਿੰਗ ਨੂੰ ਲੈ ਕੇ ਬਹੁਤ ਹਾਈ ਰੇਟਸ ਰੱਖੇ ਜਾਂਦੇ ਹਨ, it is a deterrent ਕਿ ਲੋਕ ਦੋ ਪਹੀਆ ਵਾਹਨਾਂ ਵੱਲ ਉਤਸ਼ਾਹਿਤ ਹੋਣ।

**ਮਾਨਯੋਗ ਸਪੀਕਰ:** ਕੋਹਲੀ ਸਾਹਿਬ, ਤੁਸੀਂ ਸਵਾਲ ਪੁੱਛੋ?

**ਸਰਦਾਰ ਅਜੀਤਪਾਲ ਸਿੰਘ ਕੋਹਲੀ:** ਮੰਤਰੀ ਜੀ, ਕੀ ਸਟੇਟ ਵੱਲੋਂ ਅਜਿਹੀ ਕੋਈ ਪਾਲਿਸੀ ਬਣਾਈ ਜਾ ਸਕਦੀ ਹੈ?

**ਮੰਤਰੀ:** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਦੋ-ਦੋ ਲੱਖ ਲੋਕਾਂ ਨੇ ਇਨ੍ਹਾਂ ਭਰਾਵਾਂ ਨੂੰ ਚੁਣ ਕੇ ਇੱਥੇ ਭੇਜਿਆ ਹੈ ਅਤੇ ਇਨ੍ਹਾਂ ਨੂੰ ਪ੍ਰਸ਼ਨ ਕਾਲ ਵਿਚ ਲੋਕਾਂ ਦੇ ਹਿੱਤਾਂ ਵਿਚ ਪ੍ਰਸ਼ਨ ਪੁੱਟ ਕਰਨੇ ਚਾਹੀਦੇ ਹਨ ਨਾ ਕਿ ਰੌਲਾ ਰੱਪਾ ਪਾ ਕੇ ਹਰ ਰੋਜ਼ ਦੀ ਤਰ੍ਹਾਂ ਖੱਜਲ ਖੁਆਰੀ ਕਰਨੀ ਚਾਹੀਦੀ ਹੈ। ਸਾਨੂੰ ਸਾਰਿਆਂ ਨੂੰ ਪੰਜਾਬ ਦੇ ਲੋਕਾਂ ਦੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਦੋ ਪਹੀਆ ਗੱਡੀਆਂ ਨੂੰ ਉਤਸ਼ਾਹਿਤ ਕਰਨ ਲਈ ਸਰਕਾਰ ਦੁਆਰਾ ਮੋਟਰ ਸਾਈਕਲ ਟੈਕਸੀ ਸਕੀਮ ਸਵੈ ਰੁਜ਼ਗਾਰ ਯੋਜਨਾ ਅਧੀਨ ਚਾਲੂ ਕੀਤੀ ਹੋਈ ਹੈ ਅਤੇ ਆਉਣ ਵਾਲੇ ਦਿਨਾਂ ਵਿਚ ਜੋ ਵੀ ਪੰਜਾਬ ਦੇ ਹੱਕ ਵਿਚ ਹੋਵੇਗਾ, ਜਿਵੇਂ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਭੀੜ ਭੜੱਕੇ ਵਾਲੇ ਇਲਾਕਿਆਂ ਵਿਚ ਰੋਜ਼ਾਨਾ ਬਹੁਤ ਐਕਸੀਡੈਂਟ ਹੁੰਦੇ ਹਨ।ਸੋ, ਇਸ ਚੀਜ਼ ਨੂੰ ਵੇਖਦੇ ਹੋਏ ਇਸ ਤਜਵੀਜ਼ ਤੇ ਸਰਕਾਰ ਗੌਰ ਕਰ ਸਕਦੀ ਹੈ।

----

## ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਖਿਲਚੀਆਂ ਅਤੇ ਭਲਾਈਪੁਰ ਡੋਗਰਾ ਵਿਖੇ ਨਾਨ-ਮੈਡੀਕਲ ਵਿਸ਼ੇ ਦੇ ਅਧਿਆਪਕਾਂ ਦਾ ਪ੍ਰਬੰਧ ਕਰਨਾ

*829. **ਸਰਦਾਰ ਦਲਬੀਰ ਸਿੰਘ ਟੌਂਗ :** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਹਲਕਾ ਬਾਬਾ ਬਕਾਲਾ ਵਿਖੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਖਿਲਚੀਆਂ ਅਤੇ ਭਲਾਈਪੁਰ ਡੋਗਰਾ ਵਿਖੇ ਨਾਨ-ਮੈਡੀਕਲ ਵਿਸ਼ਾ ਹੈ, ਪਰ ਲੰਮੇ ਸਮੇਂ ਤੋਂ ਕੋਈ ਵੀ ਅਧਿਆਪਕ ਨਹੀਂ ਹੈ; ਜੇਕਰ ਅਜਿਹਾ ਹੈ ਤਾਂ ਇੱਥੇ ਅਧਿਆਪਕਾਂ ਦਾ ਪ੍ਰਬੰਧ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਊਰਜਾ ਮੰਤਰੀ (ਸਰਦਾਰ ਹਰਭਜਨ ਸਿੰਘ):** ਸਪੀਕਰ ਸਾਹਿਬ, ਸਿੱਖਿਆ ਮੰਤਰੀ ਜੀ ਵੱਲੋਂ ਮੈਂ ਜਵਾਬ ਦਿਆਂਗਾ ਜੀ। ਸਪੀਕਰ ਸਾਹਿਬ, ਹਾਂ ਜੀ। ਹਲਕਾ ਬਾਬਾ ਬਕਾਲਾ ਵਿਖੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਖਿਲਚੀਆਂ ਅਤੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਭਲਾਈਪੁਰ ਡੋਗਰਾਂ ਵਿਖੇ ਨਾਨ ਮੈਡੀਕਲ ਗਰੁੱਪ ਚੱਲ ਰਿਹਾ ਹੈ। ਇਨ੍ਹਾਂ ਸਕੂਲਾਂ ਵਿਚ ਲੈਕਚਰਾਰ ਦੀਆਂ ਖਾਲੀ ਅਸਾਮੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| **ਲੜੀ ਨੰ:** | **ਸਕੂਲ ਦਾ ਨਾਮ** | **ਨਾਨ ਮੈਡੀਕਲ ਦੀਆਂ ਖਾਲੀ ਅਸਾਮੀਆਂ ਦੀ ਗਿਣਤੀ** |
|---|---|---|
| 1 | ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਖਿਲਚੀਆਂ | 0 |
| 2 | ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਭਲਾਈਪੁਰ ਡੋਗਰਾਂ | 2 |

ਇਨ੍ਹਾਂ ਖਾਲੀ ਪਈਆਂ ਅਸਾਮੀਆਂ ਨੂੰ ਤਰੱਕੀਆਂ, ਸਿੱਧੀ ਭਰਤੀ ਅਤੇ ਬਦਲੀਆਂ ਰਾਹੀਂ ਜਲਦੀ ਭਰਨ ਦੇ ਉਪਰਾਲੇ ਕੀਤੇ ਜਾ ਰਹੇ ਹਨ।

**ਸਰਦਾਰ ਦਲਬੀਰ ਸਿੰਘ ਟੌਂਗ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਸਕੂਲਾਂ ਵਿਚ ਮੈਡੀਕਲ, ਨਾਨ ਮੈਡੀਕਲ ਤੋਂ ਬਗੈਰ ਕਮਰਸ ਤੇ ਹੋਰ ਵੀ ਸਬਜੈਕਟ ਪੜ੍ਹਾਏ ਜਾਂਦੇ ਹਨ, ਉਨ੍ਹਾਂ ਦੀਆਂ ਅਸਾਮੀਆਂ ਵੀ ਖਾਲੀ ਪਈਆਂ ਹਨ। ਇਹ ਸਕੂਲ ਬਿਲਕੁਲ ਦਿਹਾਤ ਏਰੀਏ ਵਿਚ ਪੈਂਦੇ ਹਨ। ਜਿਹੜੇ ਗਰੀਬ ਬੱਚੇ ਸ਼ਹਿਰਾਂ ਵਿੱਚ ਜਾਂ ਪ੍ਰਾਈਵੇਟ ਸਕੂਲਾਂ ਵਿਚ ਸਿੱਖਿਆ ਪ੍ਰਾਪਤ ਨਹੀਂ ਕਰ ਸਕਦੇ, ਉਹ ਗਰੀਬ ਬੱਚੇ ਇਨ੍ਹਾਂ ਸਕੂਲਾਂ ਵਿਚ ਪੜ੍ਹਦੇ ਹਨ। ਸੋ, ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਨ੍ਹਾਂ ਖਾਲੀ ਅਸਾਮੀਆਂ ਨੂੰ ਜਲਦੀ ਤੋਂ ਜਲਦੀ ਭਰਿਆ ਜਾਵੇ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

----

## ਪੰਜਾਬ ਦੇ ਮੁਲਾਜ਼ਮਾਂ ਤੇ ਪੰਜਾਬ ਦੇ ਪੇਅ-ਸਕੇਲ ਲਾਗੂ ਕਰਨਾ

*819. 1. **ਸਰਦਾਰ ਮਨਪ੍ਰੀਤ ਸਿੰਘ ਇਆਲੀ:**
2. **ਡਾ. ਨਛੱਤਰ ਪਾਲ:**
3. **ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ :** ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਠੀਕ ਹੈ ਕਿ ਰਾਜ ਦੇ ਵੱਖ-ਵੱਖ ਵਿਭਾਗਾਂ ਵਿੱਚ ਮਿਤੀ 17 ਜੁਲਾਈ, 2020 ਤੋਂ ਬਾਅਦ ਭਰਤੀ ਹੋਏ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਤੇ ਰਾਜ ਸਰਕਾਰ ਵੱਲੋਂ ਕੇਂਦਰ ਸਰਕਾਰ ਦੇ ਮੁਲਾਜ਼ਮਾਂ ਵਾਲੇ ਪੇਅ-ਸਕੇਲ ਲਾਗੂ ਕਰ ਦਿੱਤੇ ਗਏ ਸਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤੇਰ ਹਾਂ ਵਿੱਚ ਹੋਵੇ ਤਾਂ ਕੀ ਅਜਿਹੇ ਮੁਲਾਜ਼ਮਾਂ ਤੇ ਮੁੜ ਤੋਂ ਪੰਜਾਬ ਸਰਕਾਰ ਦੇ ਪੁਰਾਣੇ ਪੇਅ-ਸਕੇਲ ਲਾਗੂ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ਅਤੇ ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਹਾਂ ਜੀ, ਰਾਜ ਦੇ ਵੱਖ-ਵੱਖ ਵਿਭਾਗਾਂ ਵਿਚ ਮਿਤੀ 17 ਜੁਲਾਈ, 2020 ਤੋਂ ਬਾਅਦ ਭਰਤੀ ਹੋਏ ਪੰਜਾਬ ਸਰਕਾਰ ਦੇ ਮੁਲਾਜ਼ਮਾਂ ਤੇ ਰਾਜ ਸਰਕਾਰ ਵੱਲੋਂ ਕੇਂਦਰ ਸਰਕਾਰ ਦੇ ਮੁਲਾਜ਼ਮਾਂ ਦੀ ਤਰਜ਼ ਤੇ ਤਨਖਾਹ ਸਕੇਲ ਲਾਗੂ ਕੀਤੇ ਗਏ ਹਨ। ਮਿਤੀ 17.07.2020 ਤੋਂ ਬਾਅਦ ਭਰਤੀ ਮੁਲਾਜ਼ਮਾਂ ਦੇ ਤਨਖਾਹ ਸਕੇਲ ਸੋਧਣ ਦੇ ਫੈਸਲੇ ਤੇ ਮੁੜ ਵਿਚਾਰ ਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਤਨਖਾਹ ਸਕੇਲਾਂ ਨੂੰ ਕੇਂਦਰ ਸਰਕਾਰ ਦੇ ਤਨਖਾਹ ਸਕੇਲਾਂ ਦੀ ਤਰਜ਼ ਤੇ ਸੋਧਣ ਦਾ ਫੈਸਲਾ ਲਿਆ ਗਿਆ ਸੀ ਤਾਂ ਜੋ ਨੌਜਵਾਨਾਂ ਲਈ ਰੁਜ਼ਗਾਰ ਦੇ ਮੌਕੇ ਤੇ ਮਾੜਾ ਪ੍ਰਭਾਵ ਪਾਏ ਬਿਨਾ ਸਮੁੱਚੇ ਖਰਚਿਆਂ ਨੂੰ ਕੰਟਰੋਲ ਕੀਤਾ ਜਾ ਸਕੇ।

aman-abhishek/11.00/22.3.23

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਸਪੀਕਰ ਸਾਹਿਬ, ਉਸ ਸਮੇਂ ਦੀ ਜਿਹੜੀ ਕਾਂਗਰਸ ਸਰਕਾਰ ਸੀ, ਉਸ ਨੇ ਕਰੋਨਾ ਕਾਲ ਦਾ ਲਾਭ ਲੈਂਦਿਆਂ ਬਿਨਾਂ ਕਿਸੇ ਚਰਚਾ ਤੋਂ ਮਿਤੀ 17.7.2020 ਤੋਂ ਬਾਅਦ ਜਿਹੜੇ ਮੁਲਾਜ਼ਮ ਭਰਤੀ ਕੀਤੇ ਹਨ, ਉਨ੍ਹਾਂ ਤੇ ਕੇਂਦਰ ਦਾ ਪੇਅ ਸਕੇਲ ਲਾਗੂ ਕਰ ਦਿੱਤਾ। ਇਸ ਦੇ ਕਾਰਨ ਕੀ ਹਨ, ਕੀ ਇਹ ਪੰਜਾਬ ਵਿੱਚ ਦੋਵੇਂ ਪੇਅ ਸਕੇਲ ਲਾਗੂ ਹੋ ਸਕਦੇ ਹਨ ਤੇ ਕਦੋਂ ਤੱਕ ਮੁਲਾਜ਼ਮਾਂ ਨੂੰ ਪੰਜਾਬ ਦਾ ਪੇਅ ਸਕੇਲ ਦਿੱਤਾ ਜਾਵੇਗਾ? ਕਿਰਪਾ ਕਰਕੇ ਵਿੱਤ ਮੰਤਰੀ ਸਾਹਿਬ ਇਹ ਦੱਸ ਦੇਣ? (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਪੰਜਾਬ ਦੇ ਮੁਲਾਜ਼ਮਾਂ ਨਾਲ ਸਬੰਧਿਤ ਸਵਾਲ ਜਵਾਬ ਪੁੱਛੇ ਜਾ ਰਹੇ ਹਨ ਅਤੇ ਪੰਜਾਬ ਦੇ ਲੋਕਾਂ ਨੇ ਮਾਨਯੋਗ ਮੈਂਬਰਾਂ ਨੂੰ ਸਵਾਲ ਜਵਾਬ ਪੁੱਛਣ ਵਾਸਤੇ ਇਸ ਮੁਕੱਦਸ ਹਾਊਸ ਦੇ ਵਿੱਚ ਭੇਜਿਆ ਹੈ।(ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ) ਨਾਅਰੇ ਲਾਉਣ ਨਾਲ ਕੁਝ ਨਹੀਂ ਮਿਲਣਾ, ਤੁਸੀਂ ਡਿਸਕਸ਼ਨ ਕਰੋ, ਡਿਬੇਟ ਕਰੋ। ਮੰਤਰੀ ਜੀ, ਤੁਸੀਂ ਜਵਾਬ ਦਿਓ।

**ਮੰਤਰੀ:** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਜਿਹੜਾ ਸਵਾਲ ਪੁੱਛਿਆ ਹੈ ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੁਰਾਣਾ ਪੇਅ ਸਕੇਲ ਦੇਣ ਦੀ ਹਾਲੇ ਕੋਈ ਵੀ ਤਜਵੀਜ਼ ਨਹੀਂ ਹੈ। ਲਗਭਗ 19 ਰਾਜਾਂ ਅਤੇ ਯੂਨੀਅਨ ਟੈਰੀਟਰੀ ਨੇ ਸੈਂਟਰ ਦੇ ਪੇਅ ਸਕੇਲ ਨੂੰ ਅਡਾਪਟ ਕੀਤਾ ਹੈ। ਜੇਕਰ ਮੈਂ ਪੰਜਾਬ ਦੀ ਇਕਾਨਮੀ ਦੀ ਗੱਲ ਕਰਾਂ ਤਾਂ ਪੰਜਾਬ ਦੀਆਂ ਜਿਹੜੀਆਂ committed liabilities ਹਨ, ਉਸ ਦੇ ਵਿੱਚ 46.93% ਸਾਲ

2022-23 ਦਾ ਮੁਲਾਜ਼ਮਾਂ ਦੀ ਸੈਲਰੀ ਦਾ ਹੈ। ਇਸ ਸਾਲ 2023-24 ਦੌਰਾਨ 46.39% ਹੋਣ ਦੀ ਸੰਭਾਵਨਾ ਹੈ। As compared to Kerala, ਉੱਥੇ 42.63% ਹੈ , ਹਰਿਆਣਾ 42.90% ਹੈ, ਮੇਰਾ ਕਹਿਣ ਦਾ ਭਾਵ ਹੈ ਕਿ ਹਾਲੇ ਵੀ ਜਿਹੜਾ ਪੰਜਾਬ ਹੈ ਉਹ ਆਪਣੇ ਮੁਲਾਜ਼ਮਾਂ ਨੂੰ ਆਪਣੇ neighboring states ਨਾਲੋਂ ਜ਼ਿਆਦਾ ਤਨਖਾਹ ਦੇ ਰਿਹਾ ਹੈ। ਪੰਜਾਬ ਦੇ ਵਿੱਚ ਰੁਜ਼ਗਾਰ ਦੇ ਨਵੇਂ ਸਾਧਨ ਪੈਦਾ ਹੋ ਸਕਣ, ਇਸ ਕਰਕੇ ਫਿਲਹਾਲ ਇਸ ਤੇ ਵਿਚਾਰ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

-----

## WALK OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰ ਕੰਮ ਰੋਕੂ ਪ੍ਰਸਤਾਵ ਤੇ ਬੋਲਣ ਲਈ ਸਮਾਂ ਨਾ ਦਿੱਤੇ ਜਾਣ ਦੇ ਰੋਸ ਵਜੋਂ ** ** ਨਾਅਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

-----

## STARRED QUESTIONS AND ANSWERS *(Resumption)*

**ਸਰਦਾਰ ਮਨਪ੍ਰੀਤ ਸਿੰਘ ਇਆਲੀ :** ਸਪੀਕਰ ਸਾਹਿਬ, ਮਿਤੀ 17.7.2020 ਤੋਂ ਬਾਅਦ ਜਿਹੜੇ ਮੁਲਾਜ਼ਮ ਭਰਤੀ ਹੋਏ, ਉਨ੍ਹਾਂ ਤੇ ਕੇਂਦਰ ਦਾ ਪੇਅ ਸਕੇਲ ਲਾਗੂ ਹੋਣ ਕਰਕੇ ਉਨ੍ਹਾਂ ਨੂੰ ਘੱਟ ਤਨਖਾਹ ਮਿਲ ਰਹੀ ਹੈ, ਉਨ੍ਹਾਂ ਦਾ ਨੁਕਸਾਨ ਹੋ ਰਿਹਾ ਹੈ। ਸੋ, ਕਿਉਂਕਿ ਸਰਕਾਰ ਆਮ ਆਦਮੀ ਪਾਰਟੀ ਦੀ ਸੀ, ਮੁਲਾਜ਼ਮਾਂ ਨੇ ਇਸ ਸਰਕਾਰ ਨੂੰ ਬਹੁਤ ਵੱਡਾ ਸਹਿਯੋਗ ਦਿੱਤਾ ਹੈ, ਇਸ ਕਰਕੇ ਹੀ 92 ਸੀਟਾਂ ਆਈਆਂ ਹਨ। ਇਸ ਲਈ ਇਸ ਸਰਕਾਰ ਦਾ ਫਰਜ਼ ਵੀ ਬਣਦਾ ਹੈ । ਮੈਂ ਆਸ ਵੀ ਕਰਦਾ ਹਾਂ ਅਤੇ ਮੰਤਰੀ ਜੀ ਤੋਂ ਪੁੱਛਣਾ ਵੀ ਚਾਹੁੰਦਾ ਹਾਂ ਕਿ ਕਿੰਨੀ ਜਲਦੀ ਇਨ੍ਹਾਂ ਮੁਲਾਜ਼ਮਾਂ 'ਤੇ ਪੰਜਾਬ ਦਾ ਪੇਅ ਸਕੇਲ ਲਾਗੂ ਕਰ ਦਿੱਤਾ ਜਾਵੇਗਾ?

**ਡਾਕਟਰ ਨਛੱਤਰ ਪਾਲ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੰਜਾਬ ਰਾਜ ਦੇ ਸਹਾਇਤਾ ਪ੍ਰਾਪਤ ਏਡਿਡ ਕਾਲਜ ਹਨ, ਉਨ੍ਹਾਂ ਦਾ ਜਿਹੜਾ ਟੀਚਿੰਗ ਸਟਾਫ ਹੈ ਉਨ੍ਹਾਂ ਨੂੰ ਹਾਊਸ ਰੈਂਟ ਅਤੇ ਹੋਰ ਭੱਤੇ ਮਿਲ ਰਹੇ ਹਨ। ਜਿਹੜਾ ਨਾਨ-ਟੀਚਿੰਗ ਸਟਾਫ ਹੈ ਜਿਵੇਂ ਮਾਲੀ ਹਨ, ਹੋਰ ਕਲਾਸ-4 ਦੇ ਮੁਲਾਜ਼ਮ ਅਤੇ ਕਲੈਰੀਕਲ ਸਟਾਫ ਹੈ, ਕੀ ਉਨ੍ਹਾਂ ਨੂੰ ਵੀ ਇਹ ਸੁਵਿਧਾਵਾਂ ਦਿੱਤੀਆਂ ਜਾ ਸਕਦੀਆਂ ਹਨ?

**ਮੰਤਰੀ:** ਸਪੀਕਰ ਸਾਹਿਬ, ਡਾਕਟਰ ਨਛੱਤਰ ਪਾਲ ਜੀ ਦਾ ਸਵਾਲ ਅਲੱਗ ਬਣਦਾ ਹੈ। ਉਸ ਦਾ ਮੇਰੇ ਕੋਲ ਰਿਕਾਰਡ ਨਹੀਂ ਹੈ। ਜਿੱਥੋਂ ਤੱਕ ਇਆਲੀ ਸਾਹਿਬ ਨੇ ਜੋ ਕਿਹਾ ਹੈ, ਇਸ ਤਜਵੀਜ਼ ਤੇ ਕੋਈ ਵੀ ਗੌਰ ਕਰਨ ਦਾ ਇਰਾਦਾ ਨਹੀਂ ਹੈ ਕਿਉਂਕਿ ਆਲਰੇਡੀ ਇਹ ਤਨਖਾਹ ਸਕੇਲ ਮਿਤੀ 17.7.2022 ਨੂੰ ਸੋਧੇ ਹਨ, ਇਨ੍ਹਾਂ ਉਤੇ ਸੈਂਟਰ ਸਰਕਾਰ ਦਾ ਪੇਅ ਸਕੇਲ ਲਾਗੂ ਹੈ। ਲਗਭਗ 19 ਰਾਜਾਂ ਨੇ ਅਤੇ ਯੂਨੀਅਨ ਟੈਰੀਟਰੀ ਨੇ ਆਲਰੇਡੀ ਇਸ ਨੂੰ ਲਾਗੂ ਕੀਤਾ ਹੈ।

----

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 837**

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

ਤ.ਸ. / ਹ.ਸ.ਟ. / 11.05

**ਹਾਜੀਪੁਰ ਬੱਸ ਅੱਡੇ ਦੇ ਵਾਸ਼ਰੂਮਾਂ ਤੇ ਟੈਕਸੀ ਸਟੈਂਡ ਵਾਲਿਆਂ ਦੁਆਰਾ ਕਬਜ਼ਾ ਕਰਨਾ**

***419. ਸ਼੍ਰੀ ਜੰਗੀ ਲਾਲ ਮਹਾਜਨ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮਿਉਂਸਪਲ ਕਮੇਟੀ, ਮੁਕੇਰੀਆਂ ਵੱਲੋਂ ਹਾਜੀਪੁਰ, ਬੱਸ ਅੱਡੇ (ਜ਼ਿਲ੍ਹਾ ਹੁਸ਼ਿਆਰਪੁਰ) ਵਿਖੇ ਬਣਾਏ ਗਏ ਵਾਸ਼ਰੂਮਾਂ ਤੇ ਟੈਕਸੀ ਸਟੈਂਡ ਵਾਲਿਆਂ ਨੇ ਕਬਜ਼ਾ ਕਰ ਲਿਆ ਹੈ, ਜਿਸ ਕਰਕੇ ਆਮ ਜਨਤਾ ਨੂੰ ਕਾਫੀ ਅਸੁਵਿਧਾ ਹੋ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਬਜ਼ਾ ਕਦੋਂ ਤੱਕ ਹਟਵਾ ਦਿੱਤਾ ਜਾਵੇਗਾ?

**ਸਰਦਾਰ ਇੰਦਰਬੀਰ ਸਿੰਘ ਨਿੱਜਰ** : ਨਹੀਂ ਜੀ, ਨਗਰ ਕੌਂਸਲ, ਮੁਕੇਰੀਆਂ ਵੱਲੋਂ ਜੋ ਹਾਜੀਪੁਰ ਬੱਸ ਸਟੈਂਡ ਮੁਕੇਰੀਆਂ-ਤਲਵਾੜਾ ਰੋਡ ਤੇ ਆਮ ਲੋਕਾਂ ਲਈ ਵਾਸ਼ਰੂਮ ਬਣਾਏ ਗਏ ਹਨ, ਉਨ੍ਹਾਂ ਵਾਸ਼ਰੂਮਾਂ ਤੇ ਕਾਰਜ ਸਾਧਕ ਅਫ਼ਸਰ ਦੀ ਰਿਪੋਰਟ ਅਨੁਸਾਰ ਟੈਕਸੀ ਸਟੈਂਡ ਵਾਲਿਆਂ ਦਾ ਕੋਈ ਵੀ ਕਬਜ਼ਾ ਨਹੀਂ ਹੈ।

ਉੱਥੇ ਖੁੱਲ੍ਹੀ ਜਗ੍ਹਾ ਵੀ ਹੈ, ਸਬਜ਼ੀ ਮੰਡੀ ਵੀ ਲੱਗਦੀ ਹੈ, ਸ਼ਾਇਦ ਮੇਨ ਮਾਰਕੀਟ ਹੈ ਅਤੇ ਉਥੇ ਦੁਕਾਨਾਂ ਵੀ ਹਨ।ਲੋਕੀਂ ਉਥੇ ਆਪਣੀਆਂ ਕਾਰਾਂ ਵੀ ਪਾਰਕ ਕਰ ਲੈਂਦੇ ਹਨ।

**ਸ਼੍ਰੀ ਜੰਗੀ ਲਾਲ ਮਹਾਜਨ :** ਸਪੀਕਰ ਸਾਹਿਬ, ਸਪਲੀਮੈਂਟਰੀ ।

**ਮੰਤਰੀ** : ਇੱਕ ਮਿੰਟ ਜੀ, ਮੈਂ ਬੇਨਤੀ ਕਰ ਲਵਾਂ, ਫਿਰ ਤੁਸੀਂ ਮੈਨੂੰ ਜੋ ਵੀ ਪੁੱਛਣਾ ਹੋਇਆ, ਪੁੱਛ ਲੈਣਾ ਜਾਂ ਤੁਸੀਂ ਪਹਿਲਾਂ ਪੁੱਛ ਲਵੋ, ਮੈਂ ਬਾਅਦ ਵਿੱਚ ਜਵਾਬ ਦੇ ਦੇਵਾਂਗਾ।

**ਸ਼੍ਰੀ ਜੰਗੀ ਲਾਲ ਮਹਾਜਨ** : ਮੰਤਰੀ ਜੀ, ਸਬਜ਼ੀ ਮੰਡੀ ਅਲੱਗ ਜਗ੍ਹਾ ਤੇ ਹੈ। ਤੁਹਾਨੂੰ ਈ.ਓ. ਨੇ 100% ਗਲਤ ਜਵਾਬ ਦਿੱਤਾ ਹੈ। ਇਹ ਜਿਹੜੇ ਲੇਡੀਜ਼ ਅਤੇ ਜੈਂਟਸ ਵਾਸਤੇ ਲੈਟਰੀਨ/ਬਾਥਰੂਮ ਬਣੇ ਹਨ, ਉਸ ਦੇ ਨਾਲ ਪਹਿਲਾਂ ਰੇਹੜੀ ਮਾਰਕੀਟ ਬਣੀ ਸੀ ਪਰੰਤੂ ਰੇਹੜੀਆਂ ਉਥੇ ਗਈਆਂ ਨਹੀਂ ਸਨ। ਹੁਣ ਉਥੇ ਇੱਕ ਮਿਊਂਸਪਲ ਕੌਂਸਲਰ ਨੇ ਕਬਜ਼ਾ ਕੀਤਾ ਹੈ ਅਤੇ ਉਹ ਆਪਣੀਆਂ ਟੈਕਸੀਆਂ ਉਥੇ ਖੜ੍ਹੀਆਂ ਕਰਦਾ ਹੈ।ਈ.ਓ. ਨੇ ਇਸ ਕਰਕੇ ਸਹੀ ਜਵਾਬ ਨਹੀਂ ਦਿੱਤਾ ਕਿਉਂਕਿ ਇਸ ਦੀ ਕੋਈ ਬੋਲੀ ਨਹੀਂ ਹੋਈ, ਕਮੇਟੀ ਵਿੱਚ ਕੋਈ ਮਤਾ ਨਹੀਂ ਪਾਇਆ ਗਿਆ, ਇਸ ਲਈ ਈ.ਓ. ਨੇ ਗਲਤ ਜਵਾਬ ਦਿੱਤਾ ਹੈ। ਮੇਰੀ ਬੇਨਤੀ ਹੈ ਕਿ ਤੁਸੀਂ ਇਸ ਦੀ ਇਨਕੁਆਰੀ ਕਰਵਾਉ, ਆਸੇ ਪਾਸੇ ਪੁੱਛ ਲਉ ਕਿ ਕੀ ਇਸ ਥਾਂ ਤੇ ਇੱਕ ਮਿਉਂਸਿਪਲ ਕੌਂਸਲਰ ਸ਼ੇਰ ਸਿੰਘ ਸ਼ੇਰਾ ਨੇ ਟੈਕਸੀ ਸਟੈਂਡ ਬਣਾਇਆ ਹੋਇਆ ਹੈ ਅਤੇ ਆਪਣੇ ਬੰਦੇ ਡਰਾਈਵਰ ਵਗੈਰਾ ਬੈਂਚ ਤੇ ਬਿਠਾਏ ਹੋਏ ਹਨ। ਜਿੱਥੇ ਡਰਾਈਵਰ ਵਗੈਰਾ ਬੈਠੇ ਹੋਣ, ਟੈਕਸੀਆਂ ਖੜ੍ਹੀਆਂ ਹੋਣ ਤਾਂ ਲੇਡੀਜ਼ ਬਾਥਰੂਮ ਵਿੱਚ ਕਿਵੇਂ ਜਾ ਸਕਦੀਆਂ ਹਨ? ਇਹ ਮੇਨ ਰੋਡ ਤੇ ਹੀ ਹੈ। ਸਬਜ਼ੀ ਮੰਡੀ ਦੀ ਥਾਂ ਅਲੱਗ ਹੈ, ਸਬਜ਼ੀ ਮੰਡੀ ਇਸ ਥਾਂ ਤੋਂ ਦੂਜੀ ਥਾਂ ਤੇ 100-200 ਫੁੱਟ ਅੱਗੇ ਜਾ ਕੇ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਬਾਰੇ ਆਪਣੇ ਈ.ਓ. ਨੂੰ ਵੀ ਸਵਾਲ ਕੀਤਾ ਸੀ, ਮੈਂ ਪਰਸਨਲੀ ਫੋਨ ਵੀ ਕੀਤਾ ਸੀ। ਮੇਰੀ ਆਦਤ ਹੈ ਕਿ ਮੈਂ ਅਫ਼ਸਰ ਨੂੰ ਫੋਨ ਵੀ ਕਰ ਲੈਂਦਾ ਹਾਂ। ਮੈਂ ਫੋਨ ਕੀਤਾ ਅਤੇ ਮੈਂ ਕਿਹਾ ਕਿ ਬੇਟਾ ਤੂੰ ਕਹਿੰਦਾ ਹੈ ਕਿ ਉਥੇ ਕਬਜ਼ਾ ਨਹੀਂ ਹੋਇਆ ਤਾਂ ਕੀ ਉਥੇ ਲੇਡੀਜ਼ ਨੂੰ ਜਾਣ ਵਿੱਚ ਕੋਈ ਮੁਸ਼ਕਲ ਆਉਂਦੀ ਹੈ? ਮੰਨਿਆ ਕਿ ਤੂੰ ਬਾਥਰੂਮ ਖੋਲ੍ਹ ਦਿੰਦਾ ਹੈ, ਸਾਫ ਕਰਵਾ ਦਿੰਦਾ ਹੈਂ, ਪਰ ਮੈਂ ਕਿਹਾ ਇਸ ਨੂੰ ਹੋਰ ਵੀ ਸਾਫ ਕਰਵਾ ਦਿਉ। ਮੈਂ ਸਵਾਲ ਪੁੱਛਿਆ ਸੀ ਕਿ ਜੇਕਰ ਟੈਕਸੀ ਡਰਾਈਵਰ ਬੈਠੇ ਹੋਣ ਤਾਂ ਲੇਡੀਜ਼ ਨੂੰ ਜਾਣ ਵਿੱਚ ਦਿੱਕਤ ਹੁੰਦੀ ਹੋਵੇਗੀ, ਉਹ ਥੋੜ੍ਹਾ evasive ਸੀ। ਮੈਂ ਫਿਰ ਉਸ ਨੂੰ ਸਮਝਾਇਆ ਕਿ ਉਥੇ ਕੋਈ ਪਰਦਾ ਕਰ ਦਿਉ ਜਾਂ ਕੰਧ ਕਰ ਦਿਉ ਤਾਂ ਕਿ ਉਹ ਆਰਾਮ ਨਾਲ in or out ਜਾ ਸਕਣ ਕਿਉਂਕਿ ਜੇਕਰ ਮੈਂ ਵੀ ਹੋਵਾਂ ਤਾਂ ਮੈਨੂੰ ਵੀ 25-30 ਬੰਦਿਆਂ ਵਿੱਚੋਂ ਨਿਕਲ ਕੇ ਇਸ ਤਰ੍ਹਾਂ ਜਾਣ ਵਿੱਚ ਸ਼ਰਮ ਆਵੇਗੀ। ਸੋ, ਇਸ ਨੂੰ ਪਹਿਲ ਦੇ ਆਧਾਰ ਤੇ ਠੀਕ ਕਰਵਾਵਾਂਗੇ। ਤੁਸੀਂ ਇਹ ਪੁਆਇੰਟ ਰੇਜ਼ ਕੀਤਾ ਹੈ, ਬੜੀ ਚੰਗੀ ਗੱਲ ਹੈ। ਜੇਕਰ ਈ.ਓ. ਸਾਹਿਬ ਨੇ ਗਲਤ ਬਿਆਨੀ ਕੀਤੀ ਹੈ ਤਾਂ ਜੋ ਵੀ ਬਣਦੀ ਇਨਕੁਆਰੀ ਹੋਵੇਗੀ, ਅਸੀਂ ਕਰਾਂਗੇ ਅਤੇ ਪਨਿਸ਼ਮੈਂਟ ਦੇਵਾਂਗੇ। ਅਸੀਂ ਬਾਥਰੂਮ ਠੀਕ ਵੀ ਕਰਵਾਵਾਂਗੇ ਅਤੇ ਸਾਫ ਵੀ ਕਰਵਾ ਦਿਆਂਗੇ। ਜੇਕਰ ਟੈਕਸੀ ਵਾਲਿਆਂ ਨੇ

ਪੱਕਾ ਕਬਜ਼ਾ ਕੀਤਾ ਹੈ ਤਾਂ ਉਹ ਵੀ ਹਟਾਵਾਂਗੇ। ਸਾਡਾ ਕੋਈ ਮਕਸਦ ਨਹੀਂ ਹੈ ਕਿ ਕਿਸੇ ਨੂੰ ਨਜਾਇਜ਼ ਕੰਮ ਕਰਨ ਦੇਈਏ। ਅਸੀਂ ਕੋਆਪਰੇਟ ਕਰਾਂਗੇ।

**ਸ਼੍ਰੀ ਜੰਗੀ ਲਾਲ ਮਹਾਜਨ** : ਠੀਕ ਹੈ ਜੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਸਰ, ਸੈਸ਼ਨ ਦੇ ਪਿਛਲੇ ਦਿਨ ਤੁਸੀਂ ਮੇਰਾ ਇੱਕ ਸਵਾਲ defer ਕੀਤਾ ਸੀ, ਉਸ ਦਿਨ ਐਫ.ਐਮ. ਸਾਹਿਬ ਇੱਥੇ ਨਹੀਂ ਸਨ। ਸਰ, ਅੱਜ ਐਫ.ਐਮ. ਸਾਹਿਬ ਬੈਠੇ ਹਨ ਅਤੇ ਮੇਰਾ ਸਵਾਲ ਨੰਬਰ 369 ਉਨ੍ਹਾਂ ਕੋਲ ਪੈਂਡਿੰਗ ਹੈ।ਤੁਸੀਂ ਅੱਜ ਬੜੀ ਚਿੰਤਾ ਪ੍ਰਗਟ ਕੀਤੀ ਕਿ ਪੰਜਾਬ ਦੇ ਮੁਲਾਜ਼ਮਾਂ ਪ੍ਰਤੀ ਡਿਸਕਸ਼ਨ ਹੋਣੀ ਚਾਹੀਦੀ ਹੈ। ਇਹ ਸਵਾਲ ਵੀ 6ਵਾਂ ਪੇਅ ਕਮਿਸ਼ਨ ਬਾਰੇ ਹੀ ਹੈ।

**ਮਾਨਯੋਗ ਸਪੀਕਰ** : ਜਾਂ ਤਾਂ ਆਪਾਂ ਇਹ ਸਵਾਲ ਲਗਾਇਆ ਹੁੰਦਾ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਸਰ, ਤੁਸੀਂ ਹੀ ਕਿਹਾ ਸੀ।

**ਮਾਨਯੋਗ ਸਪੀਕਰ** : ਠੀਕ ਹੈ, ਪਰ ਅੱਜ ਸਵਾਲ ਲੱਗਾ ਨਹੀਂ ਹੈ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਪਰ ਸਰ ਅੱਜ ਐਫ.ਐਮ. ਸਾਹਿਬ ਬੈਠੇ ਹਨ ਅਤੇ ਆਪਣੇ ਕੋਲ ਟਾਈਮ ਵੀ ਪਿਆ ਹੈ।

**ਮਾਨਯੋਗ ਸਪੀਕਰ** : ਜੇਕਰ ਅੱਜ ਸਵਾਲ ਲੱਗਾ ਹੁੰਦਾ ਤਾਂ ਉਹ ਤਿਆਰੀ ਕਰਕੇ ਆਉਂਦੇ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਸਰ, ਉਨ੍ਹਾਂ ਨੇ ਮੈਨੂੰ ਹੀ ਜਵਾਬ ਦਿੱਤਾ ਹੈ, ਮੈਂ ਤਿਆਰੀ ਲਈ ਉਨ੍ਹਾਂ ਨੂੰ ਦੱਸ ਦਿੰਦਾ ਹਾਂ। ਮੇਰੇ ਕੋਲ ਜਵਾਬ ਹੈ।

**ਮਾਨਯੋਗ ਸਪੀਕਰ** : ਚਲੋ, ਠੀਕ ਹੈ, ਤੁਹਾਡੀ ਗੱਲ ਆ ਗਈ ਹੈ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ** : ਨਹੀਂ ਸਰ, ਇਹ ਪੰਜਾਬ ਦੇ ਮੁਲਾਜ਼ਮਾਂ ਦਾ ਬੜਾ ਜ਼ਰੂਰੀ ਮਸਲਾ ਹੈ।

**ਮਾਨਯੋਗ ਸਪੀਕਰ** : ਧੰਨਵਾਦ ਜੀ, ਤੁਹਾਡੀ ਗੱਲ ਆ ਗਈ ਹੈ।ਪ੍ਰਸ਼ਨ ਖਤਮ ਹੁੰਦੇ ਹਨ।

---

# MATTERS RAISED DURING ZERO HOUR AND STATEMENT MADE BY THE MINISTER THEREON

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ)** : ਮਾਨਯੋਗ ਸਪੀਕਰ ਸਾਹਿਬ, ਪੰਜਾਬ ਅੰਦਰ ਸਰਦਾਰ ਅੰਮ੍ਰਿਤਪਾਲ ਸਿੰਘ ਦੇ ਮਸਲੇ ਨੂੰ ਲੈ ਕੇ ਦਹਿਸ਼ਤ ਦਾ ਮਾਹੌਲ ਬਣਿਆ ਹੋਇਆ ਹੈ, ਮੈਂ ਇਸ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਬਹੁਤ ਸਾਰੇ ਸਿੱਖ ਨੌਜਵਾਨਾਂ ਨੂੰ ਝੂਠੇ ਕੇਸਾਂ ਵਿੱਚ ਫਸਾਇਆ ਜਾ ਰਿਹਾ ਹੈ। ਪਿਛਲੇ ਸਮੇਂ ਵਿੱਚ ਪੰਜਾਬ ਨੇ ਬੜਾ ਸੰਤਾਪ ਹੰਢਾਇਆ ਹੈ। ਖਾਸ ਤੌਰ ਤੇ ਸਿੱਖਾਂ ਨੂੰ ਗੁਲਾਮੀ ਦਾ ਅਹਿਸਾਸ ਕਰਵਾਇਆ ਜਾ ਰਿਹਾ ਹੈ। ਜਿਹੜਾ ਨੈਸ਼ਨਲ ਸਕਿਉਰਿਟੀ ਐਕਟ ਲਗਾਇਆ ਜਾ ਰਿਹਾ ਹੈ, ਮੈਂ ਸਮਝਦਾ ਹਾਂ ਕਿ ਇਹ ਬੜੀ ਮਾੜੀ ਗੱਲ ਹੈ।ਜੇਕਰ ਕੋਈ ਵੀ ਕਸੂਰਵਾਰ ਹੈ, ਅੰਮ੍ਰਿਤਪਾਲ ਹੈ ਜਾਂ ਕੋਈ ਹੋਰ ਹੈ, ਜਿਸ ਨੇ ਵੀ ਕੋਈ ਗੁਨਾਹ ਕੀਤਾ ਹੈ ਤਾਂ ਕਾਨੂੰਨ ਦੇ ਦਾਇਰੇ ਵਿੱਚ ਰਹਿ ਕੇ ਕਾਰਵਾਈ ਹੋਣੀ ਚਾਹੀਦੀ ਸੀ। ਜੋ ਵੀ ਮਾਹੌਲ ਬਣਾਇਆ ਗਿਆ ਹੈ, ਪਿਛਲੇ 3-4 ਦਿਨਾਂ ਤੋਂ ਇੰਟਰਨੈੱਟ ਬੰਦ ਕੀਤਾ ਗਿਆ ਹੈ, ਖਾਸ ਤੌਰ ਤੇ ਦੇਸ਼ਾਂ ਵਿਦੇਸ਼ਾਂ ਵਿੱਚ ਜਿੰਨੇ ਵੀ ਸਿੱਖ ਬੈਠੇ ਹਨ, ਉਹ ਪੰਜਾਬ ਦੇ ਮਾਹੌਲ ਨੂੰ ਲੈ ਕੇ ਅੱਜ ਬਹੁਤ ਚਿੰਤਤ ਹਨ। ਸੋ, ਜਿਹੜੇ ਵੀ ਬੇਕਸੂਰ ਸਿੱਖ ਨੌਜਵਾਨ ਹਨ, ਜਿਹੜੇ ਕਿ ਪਿਛਲੇ ਕੁਝ ਦਿਨਾਂ ਵਿੱਚ ਪੰਜਾਬ ਤੋਂ ਅਤੇ ਖਾਸ ਤੌਰ ਤੇ ਮੇਰੇ ਹਲਕੇ ਤੋਂ ਬਿਨਾਂ ਵਜ੍ਹਾ ਗ੍ਰਿਫਤਾਰ ਕੀਤਾ ਗਿਆ ਹੈ, ਉਨ੍ਹਾਂ ਨੂੰ ਤੁਰੰਤ ਰਿਹਾਅ ਕਰਵਾਇਆ ਜਾਵੇ।

ਸ.ਸ.-ਹ.ਸ.ਟ/11:10

ਪੰਜਾਬ ਦੇ ਮਾਹੌਲ ਵਿੱਚ ਸ਼ਾਂਤੀ ਬਣਾਈ ਰੱਖਣੀ ਬੜੀ ਜ਼ਰੂਰੀ ਹੈ। ਸੋ, ਮੈਂ ਫਿਰ ਉਹੀ ਗੱਲ ਕਰਦਾ ਹਾਂ ਕਿ ਜਿਹੜਾ ਨੈਸ਼ਨਲ ਸਕਿਉਰਿਟੀ ਐਕਟ ਲਗਾਇਆ ਜਾ ਰਿਹਾ ਹੈ, ਉਹ ਬਿਲਕੁਲ ਗਲਤ ਹੈ। ਸੋ, ਕਾਨੂੰਨ ਦੇ ਦਾਇਰੇ ਵਿੱਚ ਰਹਿ ਕੇ ਕਾਰਵਾਈ ਕੀਤੀ ਜਾਵੇ ਤਾਂ ਜੋ ਪੰਜਾਬ ਵਿੱਚ ਅਸੀਂ ਇੱਕ ਚੰਗਾ ਮਾਹੌਲ ਆਉਣ ਵਾਲੇ ਸਮੇਂ ਲਈ ਸਿਰਜ ਸਕੀਏ। ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਤੇ ਬੋਲਣ ਦਾ ਸਮਾਂ ਦਿੱਤਾ ਹੈ। ਇਸ ਦੇ ਨਾਲ ਹੀ ਇੱਕ ਜ਼ਰੂਰੀ ਮਸਲਾ ਹੋਰ ਹੈ ਜੀ।

**ਮਾਨਯੋਗ ਸਪੀਕਰ:** ਇੱਕ ਮਿੰਟ, ਹੁਣ ਅਸੀਂ ਅੱਗੇ ਗੱਲ ਕਰੀਏ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਇਹ ਬੜਾ ਜ਼ਰੂਰੀ ਮਾਮਲਾ ਹੈ। ਸਬ-ਇੰਸਪੈਕਟਰਾਂ ਦੀ ਭਰਤੀ ਹੋਈ ਹੈ ਜੀ।

**ਮਾਨਯੋਗ ਸਪੀਕਰ:** ਇਆਲੀ ਸਾਹਿਬ, ਸਾਰੇ ਮੈਂਬਰ ਬਹੁਤ ਸਨਮਾਨਯੋਗ ਹਨ। ਹਾਂ ਜੀ, ਦਹੀਯਾ ਜੀ।

**ਸ਼੍ਰੀ ਰਜਨੀਸ਼ ਕੁਮਾਰ ਦਹੀਯਾ (ਫਿਰੋਜ਼ਪੁਰ ਦਿਹਾਤੀ, ਐਸ.ਸੀ.):** ਧੰਨਵਾਦ, ਸਪੀਕਰ ਸਾਹਿਬ। ਸਰ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਇੱਕ ਮਾਮਲਾ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਈ ਜ਼ਿਲ੍ਹਿਆਂ ਵਿੱਚ ਸੇਮ ਦੀ ਬੜੀ ਦਿੱਕਤ ਹੈ। ਮੇਰੇ ਹਲਕੇ ਫਿਰੋਜ਼ਪੁਰ ਦਿਹਾਤੀ ਵਿੱਚ ਦੋ ਜੌੜੀਆਂ ਨਹਿਰਾਂ ਲੰਘਦੀਆਂ ਹਨ, ਇੱਕ ਰਾਜਸਥਾਨ ਫੀਡਰ ਅਤੇ ਇੱਕ ਸਰਹਿੰਦ ਫੀਡਰ ਹੈ। ਹੁਣ ਪਤਾ ਲੱਗਿਆ ਹੈ ਕਿ ਰਾਜਸਥਾਨ ਗੌਰਮਿੰਟ ਵੱਲੋਂ ਉਨ੍ਹਾਂ ਨਹਿਰਾਂ 'ਤੇ ਤਰਪਾਲ ਵਿਛਾ ਕੇ ਅਤੇ ਕੰਕਰੀਟ ਪਾ ਕੇ ਪੱਕਾ ਕੀਤਾ ਜਾ ਰਿਹਾ ਹੈ। ਜੇਕਰ ਉੱਥੇ ਨਹਿਰਾਂ ਉੱਤੇ ਤਰਪਾਲ ਵਿਛਾਈ ਜਾਂਦੀ ਹੈ ਅਤੇ ਕੰਕਰੀਟ ਬਣਾ ਕੇ ਪੱਕਾ ਕੀਤਾ ਜਾਂਦਾ ਹੈ ਤਾਂ ਸਾਡਾ ਪਾਣੀ ਦਾ ਲੈਵਲ ਹੋਰ ਥੱਲੇ ਚਲਾ ਜਾਵੇਗਾ। ਸਾਡੇ ਏਰੀਏ ਦਾ ਪਾਣੀ ਵੀ ਖਾਰਾ ਹੈ ਅਤੇ ਇਹ ਸਾਡੀ ਖੇਤੀ ਲਈ ਬਹੁਤ ਨੁਕਸਾਨਦੇਹ ਹੈ। ਮੈਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਰਾਜਸਥਾਨ ਸਰਕਾਰ ਜਾਂ ਦੂਜੀਆਂ ਸਰਕਾਰਾਂ ਨਾਲ ਤਾਲਮੇਲ ਕਰਕੇ ਇਸ ਮਸਲੇ ਦਾ ਹੱਲ ਕੀਤਾ ਜਾਵੇ ਤਾਂ ਕਿ ਸਾਡੀ ਕਿਸਾਨੀ ਬਚ ਸਕੇ ਅਤੇ ਕਿਸਾਨੀ ਦਾ ਫਾਇਦਾ ਹੋ ਸਕੇ।

**ਸਰਦਾਰ ਮਨਜੀਤ ਸਿੰਘ ਬਿਲਾਸਪੁਰ (ਨਿਹਾਲ ਸਿੰਘ ਵਾਲਾ, ਐਸ.ਸੀ.):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਸਪੀਕਰ ਸਾਹਿਬ, ਮੇਰੇ ਹਲਕੇ ਦਾ ਪਿੰਡ ਦੀਨਾ ਸਾਹਿਬ ਹੈ। ਮੈਂ ਪਿਛਲੇ ਦਿਨੀਂ ਸਵਾਲ ਵੀ ਲਗਾਇਆ ਸੀ, ਮੰਤਰੀ ਜੀ ਆਏ ਨਹੀਂ ਸੀ। ਮੈਂ ਉਸ ਪਿੰਡ ਬਾਰੇ ਦੱਸਣਾ ਚਾਹੁੰਦਾ ਹਾਂ, ਦੀਨਾ ਸਾਹਿਬ ਇੱਕ ਬਹੁਤ ਹੀ ਮਹੱਤਵਪੂਰਨ ਪਿੰਡ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ 3 ਮਹੀਨੇ 13 ਦਿਨ ਉੱਥੇ ਰਹੇ ਸੀ। ਉਸ ਪਿੰਡ ਦੀ ਹਾਲਤ ਅੱਜ ਬੜੀ ਮਾੜੀ ਹੈ। ਗੁਰੂ ਗੋਬਿੰਦ ਸਿੰਘ ਜੀ ਮਾਰਗ ਬਣਿਆ ਹੋਇਆ ਹੈ, ਉਸ ਮਾਰਗ ਦੀ ਹਾਲਤ ਵੀ ਬੜੀ ਮਾੜੀ ਹੈ। ਮੈਂ ਚਾਹੁੰਦਾ ਹਾਂ ਕਿ ਇਸ ਪਿੰਡ ਨੂੰ ਬਹੁਤ ਸ਼ਾਨਦਾਰ ਬਣਾਇਆ ਜਾਵੇ ਤਾਂ ਕਿ ਬਾਹਰੋਂ ਸੈਲਾਨੀ ਲੋਕ ਪਿੰਡ ਵੇਖਣ ਆਉਣ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਮੰਤਰੀ ਜੀ, ਗੁਰੂ ਗੋਬਿੰਦ ਸਿੰਘ ਜੀ ਮਾਰਗ ਇਤਿਹਾਸਕ ਮਾਰਗ ਹੈ। ਇਸ ਤੇ ਆਪਾਂ ਦੁਬਾਰਾ ਕੁਝ ਕਰ ਲਈਏ। ਕੀ ਇਸ ਬਾਰੇ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ?

**ਲੋਕ ਨਿਰਮਾਣ (ਭ ਤੇ ਮ) ਮੰਤਰੀ (ਸਰਦਾਰ ਹਰਭਜਨ ਸਿੰਘ):** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਗੱਲ ਬਿਲਕੁਲ ਠੀਕ ਹੈ। ਅਸੀਂ ਜਲਦੀ ਹੀ ਇਸ ਤੇ ਪਾਜ਼ੀਟਿਵਲੀ ਕਾਰਵਾਈ ਕਰਦੇ ਹੋਏ ਇਸ ਨੂੰ ਇਤਿਹਾਸਕ ਨਗਰ ਜ਼ਰੂਰ ਬਣਾਵਾਂਗੇ।

**ਸ਼੍ਰੀ ਗੁਰਪ੍ਰੀਤ ਬਸੀ ਗੋਗੀ (ਲੁਧਿਆਣਾ ਪੱਛਮੀ):** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡਾ ਪੰਜਾਬ ਖੇਤੀ ਪ੍ਰਧਾਨ ਸੂਬਾ ਹੈ। ਪੰਜਾਬ ਯੂਨੀਵਰਸਿਟੀ ਵਿੱਚ ਪਿਛਲੇ

20 ਸਾਲਾਂ ਤੋਂ DPL (Daily Paid Labour) ਨੂੰ ਸਿਰਫ 6,000/- ਰੁਪਏ ਜਾਂ 6,500/- ਰੁਪਏ ਭੱਤਾ ਮਿਲਦਾ ਹੈ। ਕਿਰਪਾ ਕਰਕੇ ਮੇਰੀ ਆਪ ਜੀ ਦੇ ਜ਼ਰੀਏ ਇਸ ਹਾਊਸ ਵਿੱਚ ਬੇਨਤੀ ਹੈ ਕਿ ਉਨ੍ਹਾਂ ਦਾ ਭੱਤਾ 15,000/- ਰੁਪਏ ਜਾਂ 17,000/- ਰੁਪਏ ਕੀਤਾ ਜਾਵੇ ਤਾਂ ਕਿ ਜਿਹੜੇ ਗਰੀਬ ਪਰਿਵਾਰ ਗਰਮੀ, ਸਰਦੀ ਆਪਣੇ ਪਿੰਡੇ ਤੇ ਹੰਢਾਉਂਦੇ ਹਨ ਅਤੇ ਖੇਤੀ ਦਾ ਖੋਜੀਕਰਨ ਕਰਦੇ ਹਨ, ਉਨ੍ਹਾਂ ਦਾ ਭਲਾ ਹੋ ਸਕੇ। ਮੇਰੀ ਇਹੀ ਬੇਨਤੀ ਹੈ ਕਿ ਉੱਥੇ ਗਰੀਬ DPL ਲੇਬਰ 20-25 ਸਾਲਾਂ ਤੋਂ ਕੰਮ ਕਰ ਰਹੀ ਹੈ। ਤੁਹਾਨੂੰ ਪਤਾ ਹੀ ਹੈ ਕਿ ਅੱਜ ਕੱਲ੍ਹ 6,000/- ਰੁਪਏ ਵਿੱਚ ਕੁਝ ਨਹੀਂ ਹੁੰਦਾ। ਸੋ, ਉਨ੍ਹਾਂ ਦਾ ਭੱਤਾ ਘੱਟੋ-ਘੱਟ 15,000/- ਜਾਂ 17,000/- ਕੀਤਾ ਜਾਵੇ ਤਾਂ ਜੋ ਉਹ ਆਪਣਾ ਜੀਵਨ ਨਿਰਬਾਹ ਚੰਗੇ ਤਰੀਕੇ ਨਾਲ ਨਿਭਾ ਸਕਣ।

**ਪ੍ਰੋਫੈਸਰ ਜਸਵੰਤ ਸਿੰਘ ਗੱਜਣਮਾਜਰਾ (ਅਮਰਗੜ੍ਹ):** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਧਿਆਨ ਵਿੱਚ ਬਹੁਤ ਜ਼ਰੂਰੀ ਮੁੱਦਾ ਲਿਆਉਣਾ ਚਾਹੁੰਦਾ ਹਾਂ। ਖੰਨੇ ਤੋਂ ਮਲੇਰਕੋਟਲਾ ਸੜਕ 18 ਫੁੱਟ ਦੀ ਹੈ, ਜਿਹੜੀ ਪੰਜਾਬ ਵਿੱਚ ਸਭ ਤੋਂ ਵੱਧ ਵਿਅਸਤ ਸੜਕ ਹੈ। ਮਾਨਯੋਗ ਸਪੀਕਰ ਸਾਹਿਬ ਤੁਸੀਂ ਵੀ ਗਏ ਹੋ, ਸਰਦਾਰ ਹਰਪਾਲ ਸਿੰਘ ਚੀਮਾ ਸਾਹਿਬ ਅਕਸਰ ਸਾਡੇ ਕੋਲ ਕਈ ਵਾਰ ਆਉਂਦੇ ਰਹਿੰਦੇ ਹਨ, ਸਰਦਾਰ ਚੇਤਨ ਸਿੰਘ ਜੋੜਾਮਾਜਰਾ ਜੀ ਵੀ ਗਏ ਹਨ। ਤੁਸੀਂ ਰਸਤਾ ਵੀ ਕਰਾਸ ਨਹੀਂ ਕਰ ਸਕਦੇ, ਜੋੜਾਮਾਜਰਾ ਸਾਹਿਬ ਨਾਲ ਗੱਲ ਕਰ ਲੈਣਾ, ਉਸ ਦਿਨ ਵੀ ਸਾਡੀ ਗੱਡੀ ਦਾ ਐਕਸੀਡੈਂਟ ਹੁੰਦਾ ਹੁੰਦਾ ਬਚਿਆ ਸੀ। ਉੱਥੇ ਬਹੁਤ ਜ਼ਿਆਦਾ ਟਰੈਫਿਕ ਹੈ। ਉਸ ਸੜਕ ਨੂੰ ਕਦੋਂ ਤਿਆਰ ਕੀਤਾ ਜਾਵੇਗਾ? ਇਹ ਮੰਤਰੀ ਜੀ ਤੋਂ ਭਰੋਸਾ ਲਿਆ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਰਦਾਰ ਹਰਮੀਤ ਸਿੰਘ ਜੀ, ਕੀ ਤੁਹਾਡਾ ਗ਼ਲਾ ਠੀਕ ਹੋ ਗਿਆ ਹੈ?

**ਮ.ਰ.ਬ.ਸਿੰ/11.15/**

**ਸਰਦਾਰ ਹਰਮੀਤ ਸਿੰਘ ਪਠਾਣਮਾਜਰਾ (ਸਨੌਰ):** ਸਪੀਕਰ ਸਾਹਿਬ, ਪੰਜਾਬ ਵਿੱਚ ਜਿਹੜੀਆਂ ਘੋੜੀਆਂ ਹਨ, ਇਨ੍ਹਾਂ ਦਾ ਬਹੁਤ ਵਧੀਆ ਧੰਦਾ ਹੈ ਪਰੰਤੂ ਇਸ ਵੱਲ ਕਿਸੇ ਦਾ ਧਿਆਨ ਨਹੀਂ ਹੈ। ਮੈਂ ਦੱਸਣਾ ਚਾਹਾਂਗਾ ਕਿ ਜਿਵੇਂ ਪੰਜਾਬ ਵਿੱਚ ਬਹੁਤ ਮਹਿੰਗੇ ਜਾਨਵਰ ਹਨ ਜਿਵੇਂ ਪਸ਼ੂਆਂ, ਗਾਵਾਂ, ਉਹਨਾਂ ਦਾ ਬੀਮਾ ਹੁੰਦਾ ਹੈ, ਉਸੇ ਤਰ੍ਹਾਂ ਇਨ੍ਹਾਂ ਘੋੜੀਆਂ ਦਾ ਬੀਮਾ ਵੀ ਜ਼ਰੂਰ ਹੋਣਾ ਚਾਹੀਦਾ ਹੈ। ਜਿਸ ਤਰ੍ਹਾਂ ਗਾਵਾਂ, ਮੱਝਾਂ ਤਕਰੀਬਨ ਲੱਖ-ਡੇਢ ਲੱਖ ਰੁਪਏ ਦੀਆਂ ਆਉਂਦੀਆਂ ਹਨ, ਉਸੇ ਤਰ੍ਹਾਂ ਘੋੜੀਆਂ ਦੀ ਕੀਮਤ ਵੀ ਬਹੁਤ ਜ਼ਿਆਦਾ ਹੈ। ਇਹ ਘੋੜੇ-ਘੋੜੀਆਂ ਇੰਡੀਆਂ ਵਿੱਚ ਪੰਜਾਬ ਦਾ ਨਾਂ ਵੀ ਕੱਢ ਰਹੇ ਹਨ। ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇੱਕ ਮਹੀਨੇ ਵਿੱਚ ਇੱਕ ਮੇਲਾ ਜ਼ਰੂਰ ਲੱਗਣਾ ਚਾਹੀਦਾ ਹੈ। ਇਹ ਧੰਦਾ ਬਹੁਤ ਵਧੀਆ ਹੈ ਲੇਕਿਨ ਇਸ ਧੰਦੇ ਵੱਲ ਗੌਰ ਨਹੀਂ ਕੀਤੀ ਜਾ ਰਹੀ ਹੈ। ਜਿਹੜੇ ਬੰਦਿਆਂ ਨੇ ਘੋੜੀਆਂ ਰੱਖੀਆਂ ਹੋਈਆਂ ਹਨ,

ਉਹ ਦੱਸਦੇ ਹਨ ਕਿ ਦਸ ਕਿਲ੍ਹਿਆਂ ਦੀ ਖੇਤੀ ਦੀ ਆਮਦਨ ਦੇ ਬਰਾਬਰ ਇੱਕ ਘੋੜੀ ਦਿੰਦੀ ਹੈ। ਸੋ, ਇਸ ਧੰਦੇ ਵੱਲ ਸਾਨੂੰ ਗੌਰ ਕਰਨਾ ਚਾਹੀਦਾ ਹੈ। ਇਹ ਬਹੁਤ ਹੀ ਜ਼ਰੂਰੀ ਗੱਲ ਹੈ। ਕਾਲਾ ਕਾਂਟਾ ਅਤੇ ਦਿਲਬਾਗ ਰਾਣੀਆ ਘੋੜੀਆਂ ਇੰਡੀਆ ਵਿੱਚ ਆਪਣਾ ਨਾਂ ਰੌਸ਼ਨ ਕਰ ਰਹੀਆਂ ਹਨ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਬੀਮੇ ਜ਼ਰੂਰ ਕੀਤੇ ਜਾਣ। ਕੋਈ ਵੀ ਘੋੜੀ ਦੋ-ਚਾਰ ਲੱਖ ਤੋਂ ਘੱਟ ਨਹੀਂ ਹੈ। ਕਰੋੜਾਂ ਰੁਪਿਆ ਇਨ੍ਹਾਂ ਦਾ ਮੁੱਲ ਪੈਂਦਾ ਹੈ। ਸੋ, ਸਪੀਕਰ ਸਾਹਿਬ, ਇਸ ਵੱਲ ਜ਼ਰੂਰ ਗੌਰ ਕੀਤੀ ਜਾਵੇ। ਧੰਨਵਾਦ ਜੀ।

**ਸਰਦਾਰ ਕਰਮਬੀਰ ਸਿੰਘ (ਦਸੂਹਾ):** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਿਜਲੀ ਮੰਤਰੀ, ਸਰਦਾਰ ਹਰਭਜਨ ਸਿੰਘ ਜੀ ਦਾ ਧਿਆਨ ਇੱਕ ਜ਼ਰੂਰੀ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਦਸੂਹਾ, ਤਲਵਾੜਾ ਅਤੇ ਮੁਕੇਰੀਆਂ ਦੇ ਵਿੱਚ ਇੱਕ ਹਾਈਡਲ ਪ੍ਰਾਜੈਕਟ ਪੈਂਦਾ ਹੈ। ਉਥੇ ਪਿੰਡ ਉੱਚੀ ਬਸੀ, ਹਾਜ਼ੀਪੁਰ ਅਤੇ ਤਲਵਾੜਾ ਦੀ ਪਾਵਰ ਕਾਲੋਨੀਆਂ ਵਿੱਚ 912 ਕੁਆਰਟਰ ਬਣੇ ਹੋਏ ਹਨ। ਉਨ੍ਹਾਂ ਵਿੱਚੋਂ ਤਕਰੀਬਨ 60-65 ਕੁਆਰਟਰ ਹੀ ਭਰੇ ਹੋਏ ਹਨ ਅਤੇ 800 ਤੋਂ ਉੱਤੇ ਕੁਆਰਟਰ ਖਾਲੀ ਪਏ ਹਨ। ਸੋ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਇਹ ਕੁਆਰਟਰ ਹਨ ਜਾਂ ਤਾਂ ਰਿਟਾਇਰਡ ਮੁਲਾਜ਼ਮ ਹਨ, ਉਨ੍ਹਾਂ ਨੂੰ ਦਿੱਤੇ ਜਾਣ...

**ਮਾਨਯੋਗ ਸਪੀਕਰ:** ਇੱਕ ਮਿੰਟ ਰੁਕੋ ਜੀ। ਮੰਤਰੀ ਜੀ, ਗਗਨ ਅਨਮੋਲ ਜੀ, ਤੁਸੀਂ ਬਾਅਦ ਵਿੱਚ ਆਏ ਹੋ। ਜਦੋਂ ਕੋਈ ਵੀ ਸਪੀਕਰ ਬੋਲ ਰਿਹਾ ਹੋਵੇ ਤਾਂ ਕਿਸੇ ਵੀ ਮੈਂਬਰ ਨੇ ਬੋਲ ਰਹੇ ਮੈਂਬਰ ਔਰ ਚੇਅਰ ਦੇ ਵਿੱਚੋਂ ਕਰਾਸ ਨਹੀਂ ਕਰਨਾ ਹੁੰਦਾ। ਪਲੀਜ਼ ਬੈਠੋ।

**ਸੈਰ ਸਪਾਟਾ ਤੇ ਸੱਭਿਆਚਾਰਕ ਮਾਮਲੇ ਮੰਤਰੀ (ਮਿਸ ਅਨਮੋਲ ਗਗਨ ਮਾਨ):** ਸੌਰੀ, ਸਰ।

**ਮਾਨਯੋਗ ਸਪੀਕਰ:** ਹਾਂ ਜੀ, ਕਰਮਬੀਰ ਸਿੰਘ ਜੀ।

**ਸਰਦਾਰ ਕਰਮਬੀਰ ਸਿੰਘ:** ਸਪੀਕਰ ਸਾਹਿਬ, ਜਿਹੜੇ ਕੁਆਰਟਰ ਖਾਲੀ ਹਨ, ਉਹ ਰਿਟਾਇਰੀ ਮੁਲਾਜ਼ਮਾਂ ਨੂੰ ਦਿੱਤੇ ਜਾਣ ਜਾਂ ਫਿਰ ਉਨ੍ਹਾਂ ਨੂੰ ਰੈਂਟ ਉੱਤੇ ਦਿੱਤਾ ਜਾਵੇ ਤਾਂ ਜੋ ਸਰਕਾਰ ਨੂੰ ਇਨ੍ਹਾਂ ਤੋਂ ਆਮਦਨ ਹੋ ਸਕੇ। ਸਾਰੀਆਂ ਕਾਲੋਨੀਆਂ ਖੰਡਰ ਬਣ ਚੁੱਕੀਆਂ ਹਨ। ਮੈਂ ਆਪ ਵਿਜ਼ਿਟ ਕੀਤਾ ਸੀ। ਇਨ੍ਹਾਂ ਦੀ ਹਾਲਤ ਬਹੁਤ ਖਰਾਬ ਹੋ ਚੁੱਕੀ ਹੈ। ਪਿਛਲੇ ਸਮੇਂ ਵਿੱਚ ਇਹ ਕੁਆਰਟਰ ਬਹੁਤ ਸੋਹਣੇ ਬਣੇ ਹੋਏ ਸਨ ਪਰੰਤੂ ਖੰਡਰ ਬਣਨ ਕਾਰਨ ਹਾਲਤ ਖਰਾਬ ਹੋ ਚੁੱਕੀ ਹੈ। ਸੋ, ਸਪੀਕਰ ਸਾਹਿਬ, ਮੇਰੀ ਇਹੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਨ੍ਹਾਂ ਵੱਲ ਧਿਆਨ ਦਿੱਤਾ ਜਾਵੇ। ਧੰਨਵਾਦ ਜੀ।

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ):** ਬਹੁਤ-ਬਹੁਤ ਧੰਨਵਾਦ ਜੀ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਵਿੱਤ ਮੰਤਰੀ ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੇ ਬਜਟ ਦੌਰਾਨ ਸਰਕਾਰ ਨੇ ਮੁਲਾਜ਼ਮ ਵਰਗ ਸਮੇਤ ਸਾਰੇ ਵਰਗਾਂ ਲਈ ਬਹੁਤ ਭਲੇ ਦੀਆਂ ਪਾਲਿਸੀਆਂ, ਭਲੇ ਦੀਆਂ ਸਕੀਮਾਂ ਦਿੱਤੀਆਂ ਸਨ ਪਰੰਤੂ ਸਪੀਕਰ ਸਾਹਿਬ, ਜਿਹੜੇ ਐਮ.ਐਲ.ਏਜ਼ ਨਾਲ ਪੀ.ਏ. ਲੱਗੇ ਹੁੰਦੇ ਹਨ, ਉਨ੍ਹਾਂ ਦੀ ਤਨਖਾਹ ਨਾਂ-ਮਾਤਰ ਹੁੰਦੀ ਹੈ ਔਰ ਅੱਜ ਦੇ ਮਹਿੰਗਾਈ ਦੇ ਸਮੇਂ ਦੌਰਾਨ ਉਨ੍ਹਾਂ ਦਾ ਗੁਜ਼ਾਰਾ ਇਸ ਤਨਖਾਹ ਨਾਲ ਨਹੀਂ ਹੁੰਦਾ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਦੀ ਤਨਖਾਹ ਵਧਾਈ ਜਾਵੇ। ਤੁਸੀਂ ਕਹਿੰਦੇ ਹੋ ਕਿ ਸਾਨੂੰ ਸਾਫ ਛਵੀ ਵਾਲੇ, ਸਾਫ ਅਕਸ ਵਾਲੇ ਅਤੇ ਚੰਗੇ ਪੀ.ਏ. ਰੱਖਣੇ ਚਾਹੀਦੇ ਹਨ, ਉਹ ਤਾਂ ਹੀ ਆ ਸਕਦੇ ਹਨ, ਜੇਕਰ ਆਪਾਂ ਉਨ੍ਹਾਂ ਦੀਆਂ ਤਨਖਾਹਾਂ ਵਿੱਚ ਵਾਧਾ ਕਰਾਂਗੇ। ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਨੂੰ ਇਹੀ ਬੇਨਤੀ ਕਰਾਂਗਾ ਕਿ ਇਨ੍ਹਾਂ ਦੀਆਂ ਤਨਖਾਹਾਂ ਵਧਾਉਣ ਵੱਲ ਜ਼ਰੂਰ ਗੌਰ ਕਰਿਆ ਜਾਵੇ। ਧੰਨਵਾਦ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਸਦਨ ਵਿੱਚ ਬੋਲਣ ਦਾ ਮੌਕਾ ਦਿੱਤਾ, ਜੋ ਕਿ ਬਹੁਤ ਅੱਛੀ ਗੱਲ ਹੈ। ਅੱਜ ਮੇਰੇ ਤੋਂ ਪਹਿਲਾਂ ਸਾਡੇ ਸਾਥੀ ਬੋਲ ਕੇ ਗਏ ਹਨ, ਉਨ੍ਹਾਂ ਨੇ ਸਿੱਖ ਸ਼ਬਦ ਦਾ ਪ੍ਰਯੋਗ ਕੀਤਾ। ਮੈਨੂੰ ਇਸ ਤੇ ਇਤਰਾਜ਼ ਹੈ। ਸਿੱਖ ਬੜੀ ਬਹਾਦਰ ਕੌਮ ਹੈ, ਸੂਰਬੀਰਤਾ ਉਸ ਦਾ ਗਹਿਣਾ ਹੈ ਔਰ ਪੂਰੇ ਹਿੰਦੁਸਤਾਨ ਦਾ ਸਨਮਾਨ ਵੀ ਹੈ। ਲੇਕਿਨ ਅੰਮ੍ਰਿਤਪਾਲ ਦੇ ਨਾਲ ਆਪਣੇ ਆਪ ਨੂੰ ਖੜ੍ਹੇ ਕਰਦੇ ਹੋਏ ਦਿਖਾਉਣਾ ਠੀਕ ਨਹੀਂ ਜਿਹੜਾ ਕਹਿੰਦਾ ਹੈ ਕਿ ਮੈਂ ਇਸ ਹਿੰਦੁਸਤਾਨ ਦਾ ਵਾਸੀ ਨਹੀਂ ਹਾਂ, ਮੈਂ ਹਿੰਦੁਸਤਾਨ ਦੇ ਸੰਵਿਧਾਨ ਨੂੰ ਨਹੀਂ ਮੰਨਦਾ, ਹਿੰਦੁਸਤਾਨ ਦੇ ਕਾਨੂੰਨ ਨੂੰ ਨਹੀਂ ਮੰਨਦਾ। ਮੈਂ ਇਸ ਦੇ ਨਾਲ ਨਾਲ ਇੱਕ ਗੱਲ ਹੋਰ ਕਹਾਂਗਾ ਕਿ ਕਿਸੇ ਵੀ ਅਜਿਹੇ ਵਿਅਕਤੀ ਨਾਲ ਨਾਜਾਇਜ਼ ਨਹੀਂ ਹੋਣੀ ਚਾਹੀਦੀ, ਜਿਸਦਾ ਕੋਈ ਕਸੂਰ ਨਹੀਂ ਹੈ। ਲੇਕਿਨ ਜਿਹੜਾ ਇਸ ਦੇਸ਼ ਨੂੰ ਤੋੜਨ ਦੀਆਂ ਗੱਲਾਂ ਕਰੇ, ਇੱਥੋਂ ਦੇ ਭਾਈਚਾਰੇ ਨੂੰ ਕਮਜ਼ੋਰ ਕਰਨ ਦੀਆਂ ਗੱਲ ਕਰੇ, ਪੰਜਾਬ ਨੂੰ 80 ਦੇ ਦਹਾਕੇ ਵਿੱਚ ਜਾਣ ਵਾਲੀਆਂ ਗੱਲਾਂ ਕਰੇ, ਮੈਂ ਤਾਂ ਕਈ ਵਾਰੀ ਸੋਚਦਾ ਹਾਂ ਕਿ ਜੇਕਰ ਇਥੇ ਚਰਚਾ ਹੋ ਜਾਵੇ।

GK/BS 11.20

ਕਾਂਗਰਸ ਇਸ ਕਰਕੇ ਹੀ ਅੱਜ ਇਸ ਜਗ੍ਹਾ ਤੇ ਪੁੱਜੀ ਹੈ ਕਿਉਂਕਿ ਇਹ ਪਾਰਟੀ ਇਹੀ ਅੰਤਰ ਨਹੀਂ ਕਰ ਪਾਉਂਦੀ ਕਿ ਅਸੀਂ ਕਿਹੜੇ ਮੁੱਦੇ ਤੇ ਰਾਜਨੀਤੀ ਕਰਨੀ ਹੈ ਅਤੇ ਕਿਹੜੇ ਉਤੇ ਨਹੀਂ। ਇੱਥੇ ਦੇਸ਼ ਦੀ, ਸਟੇਟ ਦੀ, ਏਕੇ ਦੀ ਅਤੇ ਅਮਨ ਸ਼ਾਂਤੀ ਦੀ ਗੱਲ ਹੈ। ਤੁਸੀਂ ਤਿਰੰਗੇ ਦਾ ਅਪਮਾਨ ਕਰਨ ਵਾਲਿਆਂ ਨੂੰ ਆਪਣੇ ਨਾਲ ਜੋੜਦੇ ਹੋ। ਸਪੀਕਰ ਸਾਹਿਬ, ਮੇਰੀ ਆਪ ਜੀ ਰਾਹੀਂ ਇਹੀ ਬੇਨਤੀ ਹੈ ਕਿ ਸਰਕਾਰ ਦ੍ਰਿੜ੍ਹਤਾ ਨਾਲ ਕੰਮ ਕਰੇ। ਮੈਂ

ਯਕੀਨ ਦਿਵਾਉਂਦਾ ਹਾਂ ਕਿ ਅਸੀਂ ਸਰਕਾਰ ਨਾਲ ਦ੍ਰਿੜ੍ਹਤਾ ਨਾਲ ਖੜ੍ਹੇ ਹਾਂ। ਅੱਜ ਨੁਕਤਾਚੀਨੀ ਦਾ ਸਮਾਂ ਨਹੀਂ ਹੈ। ਅੱਜ ਪ੍ਰਸ਼ਨ ਖੜ੍ਹੇ ਕਰਨ ਦਾ ਸਮਾਂ ਨਹੀਂ ਹੈ। ਇਸ ਦੇ ਲਈ ਅਨੇਕ ਮੌਕੇ ਆਉਂਦੇ ਹਨ, ਅਸੀਂ ਉਸ ਮੌਕੇ ਪ੍ਰਸ਼ਨ ਕਰਾਂਗੇ। ਸਰਕਾਰ ਨੂੰ ਘੇਰਨ ਦੇ ਅਨੇਕਾਂ ਮੌਕੇ ਆਉਂਦੇ ਹਨ। ਲੇਕਿਨ ਇਸ ਵੇਲੇ ਪੰਜਾਬ ਦੇ ਅਮਨ-ਸ਼ਾਂਤੀ ਅਤੇ ਭਾਈਚਾਰਾ ਲਈ ਸਰਕਾਰ ਜੋ ਵੀ ਕਦਮ ਉਠਾ ਰਹੀ ਹੈ, ਉਹ ਦ੍ਰਿੜ੍ਹਤਾ ਨਾਲ ਉਠਾਏ। ਪੂਰਾ ਪੰਜਾਬ ਅਤੇ ਪੂਰੇ ਪੰਜਾਬੀ ਤੁਹਾਡੇ ਨਾਲ ਹਨ। ਇਸ ਤੋਂ ਇਲਾਵਾ ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਕਿਸੇ ਨਾਲ ਵੀ ਨਜਾਇਜ਼ ਨਹੀਂ ਹੋਣੀ ਚਾਹੀਦੀ। ਅੱਜ ਸੈਸ਼ਨ ਚੱਲ ਰਿਹਾ ਹੈ। ਜੇਕਰ ਉਚਿਤ ਹੋਵੇ ਤਾਂ ਸਰਕਾਰ ਵੱਲੋਂ ਹੁਣ ਤੱਕ ਕੀਤੀ ਗਈ ਕਾਰਵਾਈ ਸਦਨ ਨੂੰ ਦੇਣੀ ਚਾਹੀਦੀ ਹੈ ਕਿ ਹੁਣ ਤੱਕ ਕਿਸ ਤਰੀਕੇ ਨਾਲ ਵਧੇ ਹਾਂ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ.) :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਅੱਜ ਤੁਸੀਂ ਵੀ ਮੁਲਾਜ਼ਮਾਂ ਦੀ ਗੱਲ ਕੀਤੀ ਹੈ। ਚੰਨੀ ਸਰਕਾਰ ਜਾਂਦੀ ਜਾਂਦੀ 6ਵਾਂ ਤਨਖਾਹ ਕਮਿਸ਼ਨ ਬਹੁਤ ਕਾਹਲੀ ਵਿੱਚ ਲਾਗੂ ਕਰਕੇ ਗਈ ਹੈ ਅਤੇ ਜਿਹੜੇ ਸਾਡੇ ਪਿਛਲੇ ਫਾਈਨਾਂਸ ਮਨਿਸਟਰ ਸਾਹਿਬ ਸਨ ਉਨ੍ਹਾਂ ਨੇ ਮੁਲਾਜ਼ਮਾਂ ਤੇ ਹਰ ਮਹੀਨੇ ਚਾਹੇ ਕਲਾਸ-3 ਜਾਂ ਕਲਾਸ-4 ਮੁਲਾਜ਼ਮ ਹੋਣ, ਉਨ੍ਹਾਂ ਉਤੇ 200/- ਰੁਪਏ ਦਾ ਡਿਵੈਲਪਮੈਂਟ ਟੈਕਸ ਦੇ ਨਾਮ ਤੇ ਕੱਟ ਲਗਾਇਆ ਸੀ, ਇੱਥੋਂ ਤੱਕ ਸਾਡੇ ਜਿਹੜੇ ਪੀ.ਏ. ਹਨ ਜੋ 10,000/- ਰੁਪਏ ਤਨਖਾਹ ਲੈਂਦੇ ਹਨ ਉਨ੍ਹਾਂ ਦਾ ਵੀ 200/- ਰੁਪਿਆ ਕੱਟਿਆ ਜਾਂਦਾ ਹੈ। ਇਸੇ ਤਰ੍ਹਾਂ ਮੁਲਾਜ਼ਮਾਂ ਦਾ 6ਵੇਂ ਪੇਅ ਕਮਿਸ਼ਨ ਦਾ ਜੋ 13,759 ਕਰੋੜ ਰੁਪਿਆ ਬਕਾਇਆ ਰਹਿੰਦਾ ਹੈ ਉਸ ਲਈ ਵੀ ਸਰਕਾਰ ਨੂੰ ਇੰਤਜ਼ਾਮ ਕਰਨਾ ਚਾਹੀਦਾ ਹੈ। ਇਹ ਵੀ ਜਲਦ ਤੋਂ ਜਲਦ ਮੁਲਾਜ਼ਮਾਂ ਨੂੰ ਦੇਣਾ ਚਾਹੀਦਾ ਹੈ ਤਾਂ ਕਿ ਜਿਹੜੇ ਮੁਲਾਜ਼ਮ ਹਨ ਉਹ 6ਵੇਂ ਪੇਅ ਕਮਿਸ਼ਨ ਦਾ ਅਨੰਦ ਮਾਣ ਸਕਣ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੈਨਸ਼ਨਰਾਂ ਦਾ ਗੁਣਾਂਕ 2.59 ਸੀ ਉਹ ਉਹਨਾਂ ਨੂੰ ਨਹੀਂ ਦਿੱਤਾ ਗਿਆ। ਇਸੇ ਤਰ੍ਹਾਂ ਸਾਲ 2011 ਵਿੱਚ ਮੁਲਾਜ਼ਮਾਂ ਨੂੰ ਇੱਕ ਸਪੈਸ਼ਲ ਪੇਅ ਰਿਵੀਜ਼ਨ ਹੋਈ ਸੀ ਜਿਸ ਵਿੱਚ ਉਨ੍ਹਾਂ ਦਾ ਵਰਕ ਲੋਡ ਦੇਖ ਕੇ 1000 ਰੁਪਿਆ ਮਹੀਨਾ ਦਿੱਤਾ ਜਾਂਦਾ ਸੀ ਅਤੇ ਉਨ੍ਹਾਂ ਦਾ ਗੁਣਾਂਕ 2.59 ਬਣਦਾ ਸੀ ਉਹ ਵੀ ਸਿਰਫ 2.25 ਦਿੱਤਾ ਗਿਆ। ਪਿਛਲੀ ਵਾਰੀ ਤੁਹਾਡੀ ਸਰਕਾਰ ਨੇ ਇਸ ਗੱਲ ਤੇ ਬਹੁਤ ਵਾਰੀ ਧਰਨੇ ਵੀ ਲਗਾਏ। ਚੀਮਾ ਸਾਹਿਬ ਨੇ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਤੌਰ ਤੇ ਵੀ ਇਸ ਗੱਲ ਤੇ ਬਹੁਤ ਆਵਾਜ਼ ਉਠਾਈ। ਅੱਜ ਮਹਿਕਮਾ ਇਨ੍ਹਾਂ ਕੋਲ ਹੀ ਹੈ। 6ਵੇਂ ਪੇਅ ਕਮਿਸ਼ਨ ਦੀਆਂ ਜਿੰਨੀਆਂ ਵੀ ਤਰੁੱਟੀਆਂ ਹਨ ਉਨ੍ਹਾਂ ਨੂੰ ਜਲਦ ਤੋਂ ਜਲਦ ਲਾਗੂ ਕੀਤਾ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਰਾਣਾ ਇੰਦਰਪ੍ਰਤਾਪ ਜੀ।

**ਰਾਣਾ ਇੰਦਰ ਪ੍ਰਤਾਪ ਸਿੰਘ (ਸੁਲਤਾਨਪੁਰ ਲੋਧੀ) :** ਬਹੁਤ ਹੀ ਸਤਿਕਾਰਯੋਗ ਸਪੀਕਰ ਸਾਹਿਬ, ਪਿਛਲੀ ਸਰਕਾਰ ਦੌਰਾਨ 550ਵੇਂ ਸਾਲਾ ਤੇ ਸੁਲਤਾਨਪੁਰ ਲੋਧੀ ਸਾਹਿਬ ਨੂੰ ਸਮਾਰਟ ਸਿਟੀ ਡਿਕਲੇਅਰ ਕੀਤਾ ਗਿਆ ਸੀ, ਇਸ ਵਾਸਤੇ ਭਾਰਤ ਸਰਕਾਰ ਵੱਲੋਂ 200 ਕਰੋੜ ਰੁਪਏ ਤੋਂ ਵੱਧ ਫੰਡਜ਼ ਪ੍ਰੋਵਾਈਡ ਕੀਤੇ ਗਏ ਲੇਕਿਨ ਅੱਜ ਤੱਕ ਸਿਰਫ 100 ਕਰੋੜ ਰੁਪਿਆ ਹੀ ਲਗਾਇਆ ਗਿਆ ਹੈ ਅਤੇ 100 ਕਰੋੜ ਰੁਪਏ ਤੋਂ ਵੱਧ ਦੇ ਪ੍ਰਾਜੈਕਟ ਚਾਹੇ ਉਹ ਸਪੋਰਟਸ ਕੰਪਲੈਕਸ ਦਾ ਹੋਵੇ, ਚਾਹੇ ਸ਼ਹਿਰਾਂ ਵਿੱਚ ਪੀਣ ਵਾਲੇ ਗੰਦੇ ਪਾਣੀ ਦੀ ਗੱਲ ਹੋਵੇ ਜਾਂ ਬਿਊਟੀਫਿਕੇਸ਼ਨ ਆਫ ਸਿਟੀ ਦੀ ਗੱਲ ਕਰੀਏ, ਉਹ ਪੂਰੇ ਨਹੀਂ ਹੋਏ। ਸਪੀਕਰ ਸਾਹਿਬ, ਅੱਜ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੰਸਰਨਡ ਡਿਪਾਰਟਮੈਂਟ ਨਾਲ ਕੋਆਰਡੀਨੇਟ ਕਰਦੇ ਹੋਏ 6 ਮਹੀਨੇ ਤਾਂ ਮੈਨੂੰ ਵੀ ਹੋ ਗਏ ਹਨ। ਇਸ ਪ੍ਰਾਜੈਕਟ ਦਾ ਇੰਚਾਰਜ ਡਿਪਟੀ ਕਮਿਸ਼ਨਰ ਨੂੰ ਬਣਾਇਆ ਹੋਇਆ ਹੈ, ਉਨ੍ਹਾਂ ਤੋਂ 6 ਮਹੀਨਿਆਂ ਵਿੱਚ ਕੰਸਲਟੈਂਟ ਵੀ ਐਪੁਆਇੰਟ ਨਹੀਂ ਹੋਇਆ। ਮਈ-ਜੂਨ ਵਿੱਚ ਇਹ ਫੰਡਜ਼ ਖਤਮ ਹੋ ਜਾਣੇ ਹਨ ਕਿਉਂਕਿ ਤਿੰਨ ਸਾਲ ਦਾ ਸਮਾਂ ਲੰਘ ਜਾਣਾ ਹੈ। ਇਹ ਪੰਜਾਬ ਵਿੱਚ ਇੱਕ ਅਜਿਹੀ ਜਗ੍ਹਾ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ 16 ਸਾਲ ਰਹੇ ਸਨ। ਜੇਕਰ ਉਨ੍ਹਾਂ ਦੇ ਘਰ ਲਈ ਸਰਕਾਰ ਦੇ ਫੰਡਜ਼ ਨਾ ਵਰਤੇ ਗਏ ਤਾਂ ਇਸ ਤੋਂ ਵੱਧ ਮਾੜੀ ਹੋਰ ਕੋਈ ਗੱਲ ਨਹੀਂ ਹੋਵੇਗੀ। ਮੈਂ ਸਰਕਾਰ ਦਾ ਧਿਆਨ ਇਸ ਗੱਲ ਤੇ ਲਿਆਉਣਾ ਚਾਹੁੰਦਾ ਹਾਂ ਕਿ ਇਸ ਨੂੰ ਮੋਨੀਟਰ ਕਰਕੇ ਇੰਪਲੀਮੈਂਟ ਕੀਤਾ ਜਾਵੇ।

ਦੂਜਾ, ਮੈਂ ਇੱਥੇ ਪਿੰਡਾਂ ਦੀ ਡਿਵੈਲਪਮੈਂਟ ਦੀ ਗੱਲ ਵੀ ਕਰਨੀ ਚਾਹੁੰਦਾ ਹਾਂ ਕਿ ਇੱਕ ਸਾਲ ਤੋਂ ਪਿੰਡਾਂ ਵਿੱਚ ਮਨਰੇਗਾ ਦੇ ਕੰਮ ਰੁਕੇ ਹੋਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਰਾਅ ਮੈਟੀਰੀਅਲ ਦੇ ਭਾਅ ਵਧੇ ਹਨ ਉਸ ਸਬੰਧੀ ਡੀ.ਸੀ. ਸਾਹਿਬ ਨੇ, ਸਰਕਾਰ ਨੇ ਹਦਾਇਤਾਂ ਦਿੱਤੀਆਂ ਹਨ ਕਿ ਤੁਸੀਂ ਰੇਟ ਰਿਵਾਈਜ਼ ਕਰ ਦਿਓ। ਅੱਜ ਇੱਕ ਸਾਲ ਦਾ ਸਮਾਂ ਹੋ ਗਿਆ ਹੈ। 20-20, 25-25 ਲੱਖ ਰੁਪਿਆ ਪਿਆ ਹੈ। ਇਨ੍ਹਾਂ ਦੇ ਰੇਟ ਹੀ ਰਿਵਾਈਜ਼ ਨਹੀਂ ਹੋ ਰਹੇ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਰੇਟ ਰਿਵਾਈਜ਼ ਕੀਤੇ ਜਾਣ ਤਾਂ ਕਿ ਪਿੰਡਾਂ ਦੇ ਕੰਮ ਕਰਵਾ ਸਕੀਏ। ਧੰਨਵਾਦ ਜੀ।

11.25 Rajneet/RK

**ਸਰਦਾਰ ਲਖਬੀਰ ਸਿੰਘ ਰਾਏ (ਫਤਹਿਗੜ੍ਹ ਸਾਹਿਬ):** ਮਾਨਯੋਗ ਸਪੀਕਰ ਸਾਹਿਬ, ਬੋਲਣ ਦਾ ਮੌਕਾ ਦੇਣ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ। ਪੰਜਾਬ ਦੇ ਵਿੱਚ ਸਾਡੀ ਇੱਕ ਬਾਜ਼ੀਗਰ ਬਰਾਦਰੀ ਹੈ, ਇਹ ਬਹੁਤ ਵੱਡੀ ਤਦਾਦ ਦੇ ਵਿੱਚ ਹੈ। ਇਹ ਸਾਲ 1947 ਦੀ ਵੰਡ ਸਮੇਂ ਵੱਖ-ਵੱਖ ਪਿੰਡਾਂ ਅਤੇ ਢਾਹਣੀਆਂ ਵਿੱਚ ਆ ਕੇ ਬੈਠੇ

ਸਨ ਪਰੰਤੂ ਇਸ ਬਾਜ਼ੀਗਰ ਬਰਾਦਰੀ ਦੇ ਲੋਕਾਂ ਨੇ ਜਿਨ੍ਹਾਂ ਨੇ ਆਪਣੇ ਘਰ ਬਣਾਏ ਸਨ, ਹਾਲੇ ਤੱਕ ਉਨ੍ਹਾਂ ਨੂੰ ਮਾਲਕੀ ਨਹੀਂ ਮਿਲੀ।ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਸਰਕਾਰ ਤੋਂ ਪੁਰਜ਼ੋਰ ਮੰਗ ਕਰਦਾ ਹਾਂ ਕਿ ਬਾਜ਼ੀਗਰ ਬਰਾਦਰੀ ਜਿੱਥੇ ਜਿੱਥੇ ਵੀ ਬੈਠੀ ਹੈ, ਕਬਜ਼ੇ ਦੇ ਅਨੁਸਾਰ ਉਨ੍ਹਾਂ ਨੂੰ ਮਾਲਕੀ ਦੇ ਅਧਿਕਾਰ ਪੰਜਾਬ ਸਰਕਾਰ ਦੇਵੇ। ਬਹੁਤ ਬਹੁਤ ਸ਼ੁਕਰੀਆ।

**ਸਰਦਾਰ ਲਾਭ ਸਿੰਘ ਉਗੋਕੇ (ਭਦੌੜ, ਐਸ.ਸੀ.):** ਸਪੀਕਰ ਸਾਹਿਬ, ਬਹੁਤ-ਬਹੁਤ ਸ਼ੁਕਰੀਆ ਜੀ। ਮੈਂ ਤੁਹਾਡੇ ਰਾਹੀਂ ਮੈਂ ਇੱਕ ਮਸਲਾ ਇਸ ਸਦਨ ਵਿੱਚ ਰੱਖਣਾ ਚਾਹੁੰਦਾ ਹਾਂ ਜਿਹੜਾ ਖਾਸ ਕਰਕੇ ਦਲਿਤ ਕਮਿਊਨਿਟੀ ਦੇ ਨਾਲ ਜੁੜਿਆ ਹੋਇਆ ਹੈ। ਪਿਛਲੇ ਵਿਧਾਨ ਸਭਾ ਸੈਸ਼ਨ ਦੇ ਵਿੱਚ ਜਾਅਲੀ ਸਰਟੀਫਿਕੇਟ ਬਣਾਉਣ ਵਾਲਿਆਂ ਦੀ ਜਾਂਚ ਕਰਨ ਦੇ ਆਦੇਸ਼ ਦਿੱਤੇ ਗਏ ਸੀ। ਪਿੰਡਾਂ ਦੇ ਵਿੱਚ ਜਿਨ੍ਹਾਂ ਲੋਕਾਂ ਨੇ ਸ਼ਿਕਾਇਤਾਂ ਕੀਤੀਆਂ ਕਿ ਕਿਹੜੇ ਕਿਹੜੇ ਲੋਕਾਂ ਨੇ ਜਾਅਲੀ ਸਰਟੀਫਿਕੇਟ ਬਣਾਏ ਹੋਏ ਹਨ, ਉਨ੍ਹ ਦੇ ਵਿੱਚੋਂ ਸ਼ਿਕਾਇਤ ਕਰਤਾਵਾਂ ਨੂੰ ਜਿਹੜੇ ਲੋਕ ਨੌਕਰੀਆਂ ਲੈ ਗਏ, ਉਨ੍ਹਾਂ ਵੱਲੋਂ ਜਾਨੋਂ ਮਾਰਨ ਤੱਕ ਦੀਆਂ ਧਮਕੀਆਂ ਦਿੱਤੀਆਂ ਜਾ ਰਹੀਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਆਮ ਰਾਹੀਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਇਸ ਤਰ੍ਹਾਂ ਦੇ ਜਾਅਲੀ ਸਰਟੀਫਿਕੇਟ ਬਣਾ ਕੇ ਦਲਿਤ ਲੋਕਾਂ ਦੇ ਹੱਕ ਮਾਰਨ ਵਾਲੇ ਜਿਹੜੇ ਲੋਕ ਹਨ, ਉਨ੍ਹਾਂ ਤੇ ਜਲਦੀ ਤੋਂ ਜਲਦੀ ਬਣਦੀ ਕਾਰਵਾਈ ਕੀਤੀ ਜਾਵੇ ਅਤੇ ਇਸ ਤਰ੍ਹਾਂ ਦੀਆਂ ਧਮਕੀਆਂ ਦੇਣ ਵਾਲੇ ਜਿਹੜੇ ਵੀ ਲੋਕ ਹਨ, ਉਨ੍ਹਾਂ ਤੇ ਵੀ ਕਾਰਵਾਈ ਕੀਤੀ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ :** 'ਜਿੰਦ ਕੱਲੀ ਤੇ ਮੁਲ੍ਹਾਜ਼ੇਦਾਰ ਬਾਹਲੇ, ਕੀਹਦਾ ਕੀਹਦਾ ਮਾਣ ਰੱਖ ਲਾਂ।' (ਹਾਸਾ)

**ਸ਼੍ਰੀ ਮਦਨ ਲਾਲ ਬੱਗਾ (ਲੁਧਿਆਣਾ ਉੱਤੇਰੀ):** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਮੈਂ ਤੁਹਾਡੇ ਰਾਹੀਂ ਰੈਵੇਨਿਊ ਡਿਪਾਰਟਮੈਂਟ ਦੇ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਮੇਰੇ ਹਲਕੇ ਵਿੱਚ ਤਹਿਸੀਲ ਨਹੀਂ ਹੈ ਅਤੇ ਮੇਰੇ ਹਲਕੇ ਦੇ ਲੋਕਾਂ ਨੂੰ ਰਜਿਸਟਰੀਆਂ ਕਰਵਾਉਣ ਲਈ ਹਲਕੇ ਤੋਂ ਬਾਹਰ ਜਾਣਾ ਪੈਂਦਾ ਹੈ। ਇਸ ਲਈ ਮੇਰੇ ਹਲਕੇ ਨੂੰ ਤਹਿਸੀਲ ਦਿੱਤੀ ਜਾਵੇ ਕਿਉਂਕਿ ਕਈ ਵਾਰ ਲੋਕਾਂ ਨੂੰ ਪਤਾ ਹੀ ਨਹੀਂ ਲਗਦਾ ਕਿ ਕਿਹੜੀ ਤਹਿਸੀਲ ਵਿੱਚ ਜਾਣਾ ਹੈ। ਇਸ ਕਰਕੇ ਤਹਿਸੀਲ ਦਾ ਹੋਣਾ ਬਹੁਤ ਜ਼ਰੂਰੀ ਹੈ। ਇਸ ਦੇ ਨਾਲ ਰੈਵੇਨਿਊ ਨੂੰ ਵੀ ਫਰਕ ਪਵੇਗਾ ਕਿਉਂਕਿ ਰੈਵੇਨਿਊ ਵੀ ਵਧੇਗਾ। ਮੇਰਾ ਹਲਕਾ ਨਾਰਥ ਇਸ ਚੀਜ਼ ਤੋਂ ਵਾਂਝਾ ਹੈ। ਕਿਰਪਾ ਕਰਕੇ ਤੁਸੀਂ ਹੁਕਮ ਲਗਾਓ ਤੇ ਮੇਰੇ ਹਲਕੇ ਨੂੰ ਤਹਿਸੀਲ ਮਿਲੇ ਅਤੇ ਲੋਕਾਂ ਨੂੰ ਵੀ ਰਾਹਤ ਮਿਲ ਸਕੇ। ਧੰਨਵਾਦ ਜੀ।

**ਡਾਕਟਰ ਵਿਜੇ ਸਿੰਗਲਾ (ਮਾਨਸਾ) :** ਸਤਿਕਾਰਯੋਗ ਸਪੀਕਰ ਸਾਹਿਬ, ਧੰਨਵਾਦ। ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜੋ ਕਾਓ ਸੈੱਸ, ਟੂ-ਵੀਲ੍ਹਰ ਜਾਂ ਥ੍ਰੀ-ਵੀਲ੍ਹਰ 'ਤੇ ਲਿਆ ਜਾਂਦਾ ਹੈ। ਸਾਡਾ ਮਾਨਸਾ ਤੇ ਭੀਖੀ ਛੋਟੇ ਸ਼ਹਿਰ ਹਨ। ਉੱਥੇ ਡੀਲਰਸ਼ਿਪ ਨਹੀਂ ਹੈ ਜਦਕਿ ਸਾਰੇ ਕਿਤੇ ਡੀਲਰਸ਼ਿਪ ਹੈ। ਜਿਹੜੀ ਬਿਲਿੰਗ ਹੁੰਦੀ ਹੈ, ਉਹ ਬਠਿੰਡਾ, ਪਟਿਆਲਾ ਜਾਂ ਸੰਗਰੂਰ ਤੋਂ ਹੁੰਦੀ ਹੈ। ਇਸ ਤਰ੍ਹਾਂ ਜਿਹੜਾ ਕਾਓ ਸੈੱਸ ਕੱਟਿਆ ਜਾਂਦਾ ਹੈ, ਉਹ ਬਠਿੰਡਾ ਦੇ ਖਾਤੇ ਵਿੱਚ ਜਾਂਦਾ ਹੈ, ਮਾਨਸਾ ਸ਼ਹਿਰ ਦੇ ਖਾਤੇ ਵਿੱਚ ਕੋਈ ਕਾਓ ਸੈੱਸ ਨਹੀਂ ਆਉਂਦਾ। ਉੱਥੇ ਜਿੰਨੀਆਂ ਵੀ ਗਊਸ਼ਾਲਾਵਾਂ ਹਨ, ਉਨ੍ਹਾਂ ਵਿੱਚੋਂ ਇੱਕ ਸਰਕਾਰੀ ਗਊਸ਼ਾਲਾ ਹੈ ਜਿਹੜੀ ਕਿ ਫੰਡਾਂ ਦੀ ਕਮੀ ਹੋਣ ਕਰਕੇ ਬੰਦ ਹੋਣ ਦੇ ਕਿਨਾਰੇ ਹੈ। ਸ਼ਹਿਰ ਵਿੱਚ ਅਵਾਰਾ ਅਤੇ ਬੇਸਹਾਰਾ ਪਸ਼ੂਆਂ ਦੀ ਭਰਮਾਰ ਹੈ ਜਿਹੜੇ ਕਿ ਬਹੁਤ ਸਾਰੇ ਭਿਆਨਕ ਐਕਸੀਡੈਂਟਾਂ ਦਾ ਕਾਰਨ ਬਣ ਰਹੇ ਹਨ। ਸੋ, ਮੈਂ ਤੁਹਾਡੇ ਰਾਹੀਂ ਮੈਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਨਸਾ ਅਤੇ ਭੀਖੀ ਵਿੱਚ ਵਹੀਕਲਾਂ ਦੀ ਰਜਿਸਟ੍ਰੇਸ਼ਨ ਹੁੰਦੀ ਹੈ, ਇਸ ਵਿੱਚ ਜਿਹੜਾ ਕਾਓ ਸੈੱਸ ਦਾ ਹਿੱਸਾ ਹੈ, ਉਹ ਉੱਥੇ ਦਿੱਤਾ ਜਾਵੇ। ਇਹ ਫੰਡ ਸਾਡੀਆਂ ਸਰਕਾਰੀ ਗਊਸ਼ਾਲਾਵਾਂ ਨੂੰ ਮੁਹੱਈਆ ਕਰਵਾਏ ਜਾਣ ਤਾਂ ਜੋ ਇਨ੍ਹਾਂ ਅਵਾਰਾ ਅਤੇ ਬੇਸਹਾਰਾ ਪਸ਼ੂਆਂ ਦੀ ਸੰਭਾਲ ਕੀਤੀ ਜਾਵੇ ਅਤੇ ਜਿਹੜੀਆਂ ਸੜਕ ਦੁਰਘਟਨਾਵਾਂ ਨਾਲ ਕੀਮਤੀ ਜਾਨਾਂ ਜਾ ਰਹੀਆਂ ਹਨ, ਉਨ੍ਹਾਂ ਤੋਂ ਲੋਕਾਂ ਨੂੰ ਬਚਾਇਆ ਜਾ ਸਕੇ।

**ਸਰਦਾਰ ਮਨਵਿੰਦਰ ਸਿੰਘ ਗਿਆਸਪੁਰਾ (ਪਾਇਲ, ਐਸ.ਸੀ.):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਮੈਂ ਆਪ ਜੀ ਦਾ ਧਿਆਨ ਬਹੁਤ ਹੀ ਜ਼ਰੂਰੀ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਤੁਹਾਨੂੰ ਪਤਾ ਹੈ ਕਿ ਸਾਲ 2020 ਦੇ ਵਿੱਚ ਜਦੋਂ ਕਾਂਗਰਸ ਦੀ ਸਰਕਾਰ ਸੀ ਤਾਂ ਬਹੁਤ ਸਾਰੇ ਲੋਕ ਨਕਲੀ ਸ਼ਰਾਬ ਪੀਣ ਦੇ ਨਾਲ ਮਾਰੇ ਗਏ ਸੀ, ਬਹੁਤ ਸਾਰਿਆਂ ਦੀਆਂ ਅੱਖਾਂ ਅੰਨ੍ਹੀਆਂ ਹੋ ਗਈਆਂ ਸਨ। ਸਾਲ 2020 ਦੇ ਵਿੱਚ ਸਾਡੇ ਹਲਕੇ ਦੇ ਪਿੰਡ ਬਾਹੂ ਮਾਜਰੇ ਦੇ ਵਿੱਚ ਇੱਕ ਨਕਲੀ ਸ਼ਰਾਬ ਦੀ ਫੈਕਟਰੀ ਫੜੀ ਗਈ ਸੀ, ਉਸ ਸ਼ਰਾਬ ਦੀ ਫੈਕਟਰੀ ਵਿੱਚ ਆਲੇ ਦੁਆਲੇ ਦੇ ਐਮ.ਐਲ.ਏ. ਜਾਂ ਰਾਜਨੀਤਕ ਲੋਕਾਂ ਦੀ ਸ਼ਮੂਲੀਅਤ ਸਾਹਮਣੇ ਆ ਰਹੀ ਸੀ ਪਰ ਉਦੋਂ ਉਨ੍ਹਾਂ ਦੀ ਆਪਣੀ ਸਰਕਾਰ ਹੋਣ ਕਾਰਨ ਜਿਹੜੇ ਰਾਜਨੇਤਾਵਾਂ ਦੇ ਨਾਮ ਸਾਈਡ ਤੇ ਕਰ ਦਿੱਤੇ ਗਏ ਪਰ ਕੁਝ ਪੁਲਿਸ ਅਫਸਰਾਂ ਦੇ ਨਾਮ ਜ਼ਰੂਰ ਸਾਹਮਣੇ ਆਏ ਸੀ। ਮੈਂ ਇਸ ਸਦਨ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਬਾਹੂ ਮਾਜਰੇ ਦੀ ਸ਼ਰਾਬ ਫੈਕਟਰੀ ਹੈ, ਉਸ ਸਬੰਧੀ thoroughly ਦੁਬਾਰਾ ਜਾਂਚ ਹੋਣੀ ਚਾਹੀਦੀ ਹੈ। ਜਿਹੜੇ-ਜਿਹੜੇ ਵੀ ਰਾਜਨੇਤਾ ਉਸ ਵਿੱਚ ਸ਼ਾਮਿਲ ਹਨ, ਜਿਨ੍ਹਾਂ ਨੇ ਲੋਕਾਂ ਦੇ ਬੱਚੇ ਮਾਰੇ ਹਨ। ਜਿਹੜੇ ਘਰ ਦੇ ਚਿਰਾਗ ਸੀ, ਉਨ੍ਹਾਂ ਦੀਆਂ ਅੱਖਾਂ ਅੰਨ੍ਹੀਆਂ ਹੋ ਗਈਆਂ, ਉਨ੍ਹਾਂ ਨੂੰ ਸਖਤ ਤੋਂ ਸਖਤ ਸਜ਼ਾ ਮਿਲਣੀ ਚਾਹੀਦੀ ਹੈ। ਉਹ ਸਾਰੇ ਚਿਹਰੇ ਬੇਨਕਾਬ ਹੋਣੇ ਚਾਹੀਦੇ ਹਨ।

ਕੁ.ਕ/ਰ.ਕ. 11.30

**ਸ਼੍ਰੀਮਤੀ ਨੀਨਾ ਮਿੱਤਲ (ਰਾਜਪੁਰਾ):** ਬਹੁਤ-ਬਹੁਤ ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਜਿਹੜੇ ਵੀ ਸਾਡੇ ਐਮ.ਐਲ.ਏ. ਸਾਹਿਬਾਨ ਦਾ ਮਿਊਂਸਿਪੈਲਿਟੀ ਵਿੱਚ ਏਰੀਆ ਆਉਂਦਾ ਹੈ, ਮਿਊਂਸਿਪੈਲਿਟੀ ਦੇ ਈ.ਓ. ਸਾਹਿਬਾਨ ਕੋਲ 30,000 ਰੁਪਏ ਦੀ ਪਾਵਰ ਹੁੰਦੀ ਹੈ, ਉਹ ਆਪਣੀ ਮਰਜ਼ੀ ਨਾਲ 30,000 ਰੁਪਏ ਤੱਕ ਦਾ ਕੰਮ ਕਰਵਾ ਸਕਦੇ ਹਨ। ਮੰਨ ਲਵੋ, ਕਿਸੇ ਏਰੀਏ ਵਿੱਚ ਇਕਦਮ ਟਿਊਬਵੈੱਲ ਖਰਾਬ ਹੋ ਗਿਆ ਤਾਂ ਪਹਿਲਾਂ ਮਤਾ ਪਾਸ ਹੁੰਦਾ ਹੈ। ਫਿਰ ਅੱਗੇ ਭੇਜਿਆ ਜਾਂਦਾ ਹੈ ਅਤੇ ਫਿਰ ਟੈਂਡਰ ਲਗਦਾ ਹੈ। ਉਸ ਲਈ 4-5 ਮਹੀਨੇ ਅਰਾਮ ਨਾਲ ਲੱਗ ਜਾਂਦੇ ਹਨ। ਹੋਰ ਵੀ ਇਸ ਤਰ੍ਹਾਂ ਦੇ ਕਈ ਮਸਲੇ ਹੁੰਦੇ ਹਨ, ਜਿਨ੍ਹਾਂ ਦਾ ਹੱਲ immediately ਕਰਨਾ ਜ਼ਰੂਰੀ ਹੁੰਦਾ ਹੈ।ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਲੋਕਲ ਬਾਡੀਜ਼ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਮੰਤਰੀ ਸਾਹਿਬ ਇਸ ਗੱਲ ਵੱਲ ਵੀ ਧਿਆਨ ਦਿੱਤਾ ਜਾਵੇ। ਈ.ਓ. ਦੀ ਪੈਸੇ ਵਰਤਣ ਦੀ ਪਾਵਰ ਵਧਾਈ ਜਾਵੇ ਤਾਂ ਕਿ ਜੇ ਕੋਈ ਐਮਰਜੈਂਸੀ ਆਵੇ ਤਾਂ ਉੱਥੇ ਤੁਰੰਤ ਕੰਮ ਕਰਵਾਇਆ ਜਾ ਸਕੇ। ਬਹੁਤ ਬਹੁਤ ਧੰਨਵਾਦ।

**ਸ਼੍ਰੀ ਨਰੇਸ਼ ਕਟਾਰੀਆ (ਜੀਰਾ):** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਜ਼ੀਰੋ ਆਵਰ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਾਡੇ ਜੀਰੇ ਹਲਕੇ ਦੇ ਵਿੱਚ ਪਿਛਲੇ ਦਿਨੀਂ ਸ਼ਰਾਬ ਫੈਕਟਰੀ ਦਾ ਮੁੱਦਾ ਬਹੁਤ ਚਰਚਾ ਵਿੱਚ ਰਿਹਾ ਹੈ ਜਿਸ ਸਬੰਧੀ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਸ਼ਰਾਬ ਫੈਕਟਰੀ ਨੂੰ ਬੰਦ ਕਰਨ ਦਾ ਐਲਾਨ ਕੀਤਾ ਹੈ। ਧਰਨਾਕਾਰੀ ਅਜੇ ਵੀ ਉੱਥੇ ਬੈਠੇ ਹਨ, ਉਨ੍ਹਾਂ ਦੀ ਡਿਮਾਂਡ ਹੈ ਕਿ ਜਦੋਂ ਇਸ ਸਬੰਧੀ ਨੋਟੀਫਿਕੇਸ਼ਨ ਹੋਵੇਗੀ ਤਾਂ ਅਸੀਂ ਧਰਨੇ ਤੋ ਉਠਾਂਗੇ। ਮੇਰੀ ਆਪ ਜੀ ਦੇ ਮਾਧਿਅਮ ਰਾਹੀਂ ਸਰਕਾਰ ਨੂੰ ਬੇਨਤੀ ਹੈ ਕਿ ਇਸ ਸਬੰਧੀ ਨੋਟੀਫਿਕੇਸ਼ਨ ਕਰਾ ਕੇ ਧਰਨਾਕਾਰੀਆਂ ਨੂੰ ਉੱਥੋਂ ਉਠਾਇਆ ਜਾਵੇ। ਥੈਂਕ ਯੂ ਜੀ।

**ਡਾਕਟਰ ਰਵਜੋਤ ਸਿੰਘ (ਸ਼ਾਮ ਚੁਰਾਸੀ, ਐਸ.ਸੀ.):** ਸਪੀਕਰ ਸਾਹਿਬ, ਤੁਸੀਂ ਮੈਨੂੰ ਅੱਜ ਬੋਲਣ ਦਾ ਸਮਾਂ ਦਿੱਤਾ ਹੈ ਮੈਂ ਤੁਹਾਡਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਸਭ ਤੋਂ ਪਹਿਲਾਂ ਮੈਂ, ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਅਤੇ ਉਨ੍ਹਾਂ ਦੀ ਪੂਰੀ ਕੈਬਨਿਟ ਟੀਮ ਨੂੰ ਵਧਾਈ ਦਿੰਦਾ ਹਾਂ ਅਤੇ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਆਉਂਦੇ ਸਾਰ ਹੀ ਬਹੁਤ ਹੀ hot topic, old pension scheme ਸਬੰਧੀ ਨੋਟੀਫਿਕੇਸ਼ਨ ਜਾਰੀ ਕੀਤਾ ਹੈ। ਇਸ ਦੇ regarding ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ OPS ਦੀ ਨੋਟੀਫਿਕੇਸ਼ਨ ਤਾਂ ਜਾਰੀ ਹੋ ਗਈ ਹੈ। ਅਸੀਂ ਚਾਹੁੰਦੇ ਹਾਂ ਅਤੇ ਸਾਡੀ ਇਸ ਸਬੰਧੀ ਮੰਗ ਵੀ ਹੈ ਕਿ ਜਲਦ ਤੋਂ ਜਲਦ ਇਸ ਨੂੰ

ਲਾਗੂ ਕਰਨ ਲਈ ਸਟੈਂਡਿੰਗ ਆਪਰੇਟਿੰਗ ਪ੍ਰੋਸੀਜਰ ਲਿਆਂਦਾ ਜਾਵੇ। ਅੱਜ ਦੀ ਤਰੀਕ ਵਿੱਚ NPS ਲਈ ਪੈਸੇ ਦੀ ਕਟੌਤੀ ਚੱਲ ਰਹੀ ਹੈ। ਇਸ ਕਰਕੇ ਪੰਜਾਬ ਵਿੱਚੋਂ ਤਕਰੀਬਨ 17000 ਕਰੋੜ ਰੁਪਿਆ ਕੇਂਦਰ ਸਰਕਾਰ ਨੂੰ ਜਾ ਰਿਹਾ ਹੈ। ਇਸ ਨੂੰ ਬੰਦ ਕਰਕੇ ਜਲਦ ਤੋਂ ਜਲਦ ਜੀ.ਪੀ.ਐਫ. ਖਾਤੇ ਖੋਲ੍ਹੇ ਜਾਣ ਤਾਂ ਕਿ old pension scheme ਨੂੰ applicable ਕੀਤਾ ਜਾ ਸਕੇ। ਧੰਨਵਾਦ ਸਪੀਕਰ ਸਾਹਿਬ ਜੀ।

**ਸ਼੍ਰੀ ਜਗਦੀਪ ਕੰਬੋਜ ਗੋਲਡੀ (ਜਲਾਲਾਬਾਦ):** ਧੰਨਵਾਦ ਸਪੀਕਰ ਸਾਹਿਬ। ਮੈਂ ਤੁਹਾਡੇ ਮਾਧਿਅਮ ਰਾਹੀਂ ਸਾਡੇ ਹੈਲਥ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ। ਜਲਾਲਾਬਾਦ ਵਿਖੇ ਇੱਕ ਸਿਵਲ ਹਸਪਤਾਲ ਹੈ। ਇਸ ਹਸਪਤਾਲ ਸਬੰਧੀ ਜਦੋਂ ਅਨਾਊਂਸਮੈਂਟ ਕੀਤੀ ਗਈ ਸੀ ਤਾਂ 100 ਬੈੱਡ ਦੇ ਹਸਪਤਾਲ ਦੀ ਅਨਾਊਂਸਮੈਂਟ ਕੀਤੀ ਗਈ ਸੀ। ਅੱਜ ਵੀ ਕਾਗਜ਼ਾਂ ਵਿੱਚ ਉਥੇ 24 ਬੈੱਡ ਦਾ ਹਸਪਤਾਲ ਹੀ ਹੈ।, ਸੋ, ਮੇਰੀ ਬੇਨਤੀ ਹੈ ਕਿ ਇਸ ਹਸਪਤਾਲ ਵੱਲ ਧਿਆਨ ਦਿੱਤਾ ਜਾਵੇ। ਇਹ ਹਸਪਤਾਲ ਬਾਬਾ ਫਰੀਦ ਯੂਨੀਵਰਸਿਟੀ ਦੇ ਅੰਡਰ ਚੱਲ ਰਿਹਾ ਹੈ। ਡਾਕਟਰਾਂ ਦਾ ਟਾਈਮ ਜੇਕਰ ਸਵੇਰ 9.00 ਵਜੇ ਤੋਂ ਦੁਪਹਰਿ 2.00 ਵਜੇ ਤੱਕ ਹੈ ਤਾਂ ਉਹ ਸਵੇਰੇ 10.00 ਵਜੇ ਆਉਂਦੇ ਹਨ ਅਤੇ ਦੁਪਹਿਰ 1.00 ਵਜੇ ਚਲੇ ਜਾਂਦੇ ਹਨ। ਸੋ, ਕਿਰਪਾ ਕਰਕੇ ਇਸ ਸਬੰਧੀ ਜ਼ਰੂਰ ਗੌਰ ਕੀਤੀ ਜਾਵੇ। ਧੰਨਵਾਦ ਸਪੀਕਰ ਸਾਹਿਬ।

**ਸਰਦਾਰ ਕੁਲਵੰਤ ਸਿੰਘ ਸਿੱਧੂ (ਆਤਮ ਨਗਰ):** ਸਪੀਕਰ ਸਾਹਿਬ, ਸਮਾਂ ਦੇਣ ਲਈ ਤੁਹਾਡਾ ਬਹੁਤ-ਬਹੁਤ ਧੰਨਵਾਦ। ਮੈਂ ਸਭ ਤੋਂ ਪਹਿਲਾਂ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸ਼ਲਾਘਾ ਕਰਨੀ ਚਾਹੁੰਦਾ ਹਾਂ ਜਿਨ੍ਹਾਂ ਨੇ ਪੰਜਾਬ ਵਿੱਚੋਂ ਝਾੜੂ ਫੜ ਕੇ ਕੁਰੱਪਸ਼ਨ ਦੀ ਸਫਾਈ ਦੀ ਮੁਹਿੰਮ ਸ਼ੁਰੂ ਕੀਤੀ ਹੈ। ਇਸ ਸਬੰਧੀ ਸਫਲ ਵੀ ਹੋਏ ਹਨ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਆਮ ਰਾਹੀਂ ਸਰਦਾਰ ਨਿੱਜਰ ਸਾਹਿਬ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੀਆਂ ਸਰਕਾਰਾਂ ਨੇ ਲੋਕਾਂ ਦੀਆਂ ਵੋਟਾਂ ਹਥਿਆਉਣ ਲਈ ਇੱਕ ਸਾਲ, ਛੇ ਮਹੀਨੇ ਪਹਿਲਾਂ ਸਕੀਮਾਂ ਕੱਢੀਆਂ ਸੀ। ਗਾਡਰ ਬਾਲਿਆਂ ਦੇ ਨਾਂ ਤੇ ਫਾਰਮ ਭਰਵਾਏ ਗਏ ਸੀ। ਉਸ ਸਮੇਂ ਦੇ ਹੁਕਮਰਾਨਾਂ ਅਤੇ ਕੌਂਸਲਰ ਸਾਹਿਬਾਨਾਂ ਨੇ ਉਨ੍ਹਾਂ ਤੋਂ ਸਾਈਨ ਕਰਵਾ ਕੇ ਕਿਸੇ ਨੂੰ 20000 ਰੁਪਏ ਦਿੱਤੇ ਅਤੇ ਕਿਸੇ ਨੂੰ 30000 ਰੁਪਏ ਦਿੱਤੇ ਸਨ ਜਦ ਕਿ ਇਸ ਲਈ ਡੇਢ-ਡੇਢ ਲੱਖ ਰੁਪਿਆ ਆਇਆ ਸੀ। ਸਾਡੇ ਦਫਤਰਾਂ ਵਿੱਚ ਅੱਜ ਵੀ ਲੋਕ ਆਉਂਦੇ ਹਨ ਅਤੇ ਪੈਸੇ ਦੀ ਕੰਮ ਕਰਦੇ ਹਨ। ਉਨ੍ਹਾਂ ਨੂੰ ਉਹ ਪੈਸਾ ਕਿੱਥੋਂ ਦਿੱਤਾ ਜਾਵੇ? ਉਹ ਪੈਸਾ ਹੁਕਮਰਾਨਾਂ ਨੇ ਖਾ ਲਿਆ ਹੈ। ਪੰਜਾਬ ਦੇ ਟੈਕਸਾਂ ਨਾਲ ਇਕੱਠਾ ਕੀਤਾ ਪੈਸਾ ਹੁਕਮਰਾਨਾਂ ਦੇ ਘਰਾਂ ਵਿੱਚ ਚਲਾ ਗਿਆ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ

ਕਰਨਾ ਚਾਹੁੰਦਾ ਹਾਂ ਕਿ ਇਸ ਸਬੰਧੀ ਕੋਈ ਜਾਂਚ ਕਮੇਟੀ ਬਣਾਈ ਜਾਵੇ ਤਾਂ ਜੋ ਜਿਹੜੇ ਮੁਜਰਮ ਹਨ, ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇ। ਜਿਨ੍ਹਾਂ ਦੇ ਹੱਕ ਹਨ, ਉਨ੍ਹਾਂ ਨੂੰ ਉਹ ਹੱਕ ਦਿਵਾਏ ਜਾਣ। ਧੰਨਵਾਦ ਜੀ।

**ਮਾਨਯੋਗ ਸਪੀਕਰ ਸਾਹਿਬ:** ਕੁਲਵੰਤ ਜੀ ਨੇ ਬੋਲਣਾ ਹੈ? ਸਰਦਾਰ ਕੁਲਵੰਤ ਸਿੰਘ ਬਾਜੀਗਰ ਜੀ।

**ਸਰਦਾਰ ਕੁਲਵੰਤ ਸਿੰਘ ਬਾਜ਼ੀਗਰ (ਸ਼ੁਤਰਾਣਾ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਰ, ਮੇਰੀ ਇੱਕ ਨਰਾਜ਼ਗੀ ਹੈ, ਪਤਾ ਨਹੀਂ ਮੇਰੇ ਨਾਲ ਵਿਤਕਰਾ ਕਿਉਂ ਕੀਤਾ ਜਾਂਦਾ ਹੈ। ਸੱਤ ਦਿਨ ਵਿਧਾਨ ਸਭਾ ਦਾ ਸੈਸ਼ਨ ਚੱਲਿਆ ਹੈ, ਮੈਨੂੰ ਇੱਕ ਦਿਨ ਵੀ ਬੋਲਣ ਦਾ ਮੌਕਾ ਨਹੀਂ ਮਿਲਿਆ।

**ਮਾਨਯੋਗ ਸਪੀਕਰ:** ਤੁਸੀਂ ਤਿੰਨ ਕੁਲਵੰਤ ਹੋ। ਕੁਲਵੰਤ ਵੇਖ ਲਵਾਂਗੇ ਕਿੰਨੇ ਕਿੰਨੇ ਬੋਲੇ ਹਨ। (ਹਾਸਾ)

**ਸਰਦਾਰ ਕੁਲਵੰਤ ਸਿੰਘ ਬਾਜ਼ੀਗਰ:** ਨਹੀਂ ਸਰ, ਇਸ ਵਾਰ ਜ਼ਿਆਦਾ ਕੁਲਵੰਤ ਹਨ। ਇਹ ਗੱਲ ਹੈ ਜੀ। ਸਪੀਕਰ ਸਾਹਿਬ, ਪਾਤੜਾਂ ਦੀ ਅਨਾਜ ਮੰਡੀ ਦਾ ਇੱਕ ਬਹੁਤ ਅਹਿਮ ਮਸਲਾ ਹੈ। ਸਾਲ 1971 ਵਿੱਚ ਪਾਤੜਾਂ ਦੀ ਅਨਾਜ ਮੰਡੀ 11 ਏਕੜ ਦੇ ਵਿੱਚ ਬਣੀ ਸੀ। ਉਸ ਤੋਂ ਬਾਅਦ ਵਿੱਚ ਸਰਕਾਰਾਂ ਬਣਦੀਆਂ ਗਈਆਂ। ਬਹੁਤ ਜ਼ੋਰ ਲਗਾਉਂਦੇ ਰਹੇ। ਪਤਾ ਨਹੀਂ ਉਹ ਪੈਸੇ ਦੇ ਲਾਲਚ ਵਿੱਚ ਆ ਕੇ ਕਿਤੇ ਨਾ ਕਿਤੇ ਘੇਰੇ ਦੇ ਵਿੱਚ ਰਹੇ ਕਿ ਉਹ ਅਨਾਜ ਮੰਡੀ ਬਣ ਨਹੀਂ ਸਕੀ।

ਪ.ਸ਼./ਮ.ਕ/11.35

ਸਰ, ਮੇਰੇ ਹਲਕੇ ਪਾਤੜਾਂ ਵਿੱਚ ਸਭ ਤੋਂ ਵੱਡੀ ਅਨਾਜ ਮੰਡੀ ਹੈ, ਜਿਸ ਵਿੱਚ 63 ਸ਼ੈਲਰ ਅਤੇ 17 ਸੇਲ ਪਲਾਂਟ ਹਨ। ਇਸ ਵਿੱਚ 60 ਲੱਖ ਗੱਟਾ ਜੀਰੀ ਦਾ ਆਉਂਦਾ ਹੈ ਪਰ ਮੰਡੀ ਦੀ ਜਗ੍ਹਾ ਨਾ ਹੋਣ ਕਰਕੇ ਖੇਤਾਂ ਵਿੱਚ ਯਾਰਡ ਬਣਾਏ ਜਾਂਦੇ ਹਨ, ਜਿੱਥੇ ਹਰ ਵਾਰ ਕਿਸਾਨਾਂ ਦਾ ਬਹੁਤ ਵੱਡਾ ਨੁਕਸਾਨ ਹੁੰਦਾ ਹੈ। ਮੰਤਰੀ ਸਾਹਿਬ ਵੀ ਉੱਥੇ ਵਿਜ਼ਟ ਕਰਕੇ ਆਏ ਹਨ। ਮੈਂ ਇਸ ਸਬੰਧੀ ਮਸਲਾ ਵੀ ਤੋਰਿਆ ਹੋਇਆ ਹੈ ਪਰ ਮੰਤਰੀ ਸਾਹਿਬ ਚਲੇ ਗਏ ਹਨ। ਕਣਕ ਦਾ ਸੀਜ਼ਨ ਤਾਂ ਨਿਕਲ ਗਿਆ ਹੈ, ਮੈਂ ਇਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੀਰੀ ਦੇ ਸੀਜ਼ਨ ਵਿੱਚ ਘੱਟੋ ਘੱਟ 100 ਏਕੜ ਵਿੱਚ ਅਨਾਜ ਮੰਡੀ ਬਣਾਈ ਜਾਵੇ, ਜਿਸ ਨਾਲ ਸਾਡੇ ਕਿਸਾਨਾਂ ਅਤੇ ਆੜ੍ਹਤੀਆਂ ਨੂੰ ਅਸਾਨੀ ਹੋ ਸਕੇ। ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਸ਼੍ਰੀ ਅਸ਼ੋਕ ਪਰਾਸ਼ਰ (ਪੱਪੀ) (ਲੁਧਿਆਣਾ ਕੇਂਦਰੀ)**: ਧੰਨਵਾਦ ਸਪੀਕਰ ਸਾਹਿਬ। ਜਿਹੜਾ ***

ਤੁਹਾਨੂੰ ਫੋਟੋਆਂ ਦਿਖਾ ਰਹੇ ਸਨ।

**ਮਾਨਯੋਗ ਸਪੀਕਰ** : ਇਹ ਸ਼ਬਦ ** ਕੱਟ ਦਿੱਤੇ ਜਾਣ।

**ਸ਼੍ਰੀ ਅਸ਼ੋਕ ਪਰਾਸ਼ਰ (ਪੱਪੀ)** : ਮੈਂ ਉਨ੍ਹਾਂ ਨੂੰ ਇਹ ਫੋਟੋਆਂ ਦਿਖਾਉਣਾ ਚਾਹੁੰਦਾ ਸੀ, ਜਿਹੜੀ ਸਰਕਾਰ ਇਹ ਸਾਨੂੰ ਦੇ ਕੇ ਗਏ ਸੀ, ਉਸ ਦੇ ਵਿੱਚ ਇੱਕ ਨੌਜਵਾਨ ਆਪਣੀ ਮਾਂ ਅੱਗੇ ਬੈਠ ਕੇ ਆਪਣੇ ਆਪ ਨੂੰ ਵੱਢ ਰਿਹਾ ਸੀ। ਸਪੀਕਰ ਸਾਹਿਬ, ਜਦੋਂ ਮੈਂ ਉਸ ਦੇ ਘਰ ਗਿਆ ਤਾਂ ਉਸ ਦੀ ਮਾਂ ਨੇ ਮੈਨੂੰ ਸਾਰੀ ਗੱਲ ਦੱਸੀ। ਮੈਂ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਦਾ ਮੈਂਬਰ, ਸਿਪਾਹੀ ਹੋਣ ਦੇ ਨਾਤੇ ਇਹ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇੱਕ ਸਾਲ ਦੇ ਅੰਦਰ ਅੰਦਰ ਉਹ ਬੱਚਾ ਗੁਰਸਿੱਖ ਬਣਾਇਆ ਹੈ (ਥੰਪਿੰਗ)। ਅੱਜ ਇਹ ਜਿਹੜੇ ਲੋਕ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਰੌਲਾ ਪਾ ਕੇ ਬਾਹਰ ਚਲੇ ਗਏ ਹਨ, ਪੰਜਾਬ ਵਿੱਚ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰਕੇ ਗਏ ਸਨ। ਇਹ ਰੋਲਾ ਪਾ ਕੇ ਮੀਡੀਆ ਨੂੰ ਦਿਖਾਉਣਾ ਚਾਹੁੰਦੇ ਹਨ। ਮੈਂ ਉਨ੍ਹਾਂ ਨੂੰ ਵੀ ਦਿਖਾਉਣਾ ਚਾਹੁੰਦਾ ਹਾਂ ਕਿ ਜਿਹੜਾ ਤੁਸੀਂ ਪੰਜਾਬ ਦੀ ਜਵਾਨੀ ਨਾਲ ਘਾਣ ਕੀਤਾ ਸੀ, ਆਹ, ਪੰਜਾਬ ਦੇ ਕੇ ਗਏ ਸੀ? ਮਾਨਯੋਗ ਮੁੱਖ ਮੰਤਰੀ, ਸਰਦਾਰ ਭਗਵੰਤ ਮਾਨ ਜੀ ਦਾ ਸੁਪਨਾ ਹੈ ਕਿ ਅਸੀਂ ਪੰਜਾਬ ਨੂੰ ਰੰਗਲਾ ਪੰਜਾਬ ਬਣਾਉਣਾ ਹੈ। ਇੱਕ ਆਹ ਮਾਂ ਹੈ (ਫੋਟੋ ਦਿਖਾਉਂਦੇ ਹੋਏ), ਜਿਹੜਾ ਰੱਸਾ ਲੈ ਕੇ ਆਪਣੇ ਪੁੱਤ ਨਾਲ ਲਮਕਣ ਲੱਗੀ ਸੀ। ਮੈਨੂੰ ਇਸ ਦੇ ਇੱਕ ਗਵਾਂਢੀ ਨੇ ਇਸ ਬਾਰੇ ਦੱਸਿਆ ਕਿ ਅੱਜ ਇੱਕ ਤੀਵੀਂ ਰੱਸੇ ਨਾਲ ਲਮਕਣ ਨੂੰ ਫਿਰਦੀ ਹੈ ਕਿਉਂਕਿ ਉਸ ਦਾ ਬੱਚਾ ਨਸ਼ੇ ਕਰਦਾ ਹੈ। ਪੰਜਾਬ ਨੂੰ ਖਾਣ ਵਾਲੇ ਇਹ ਲੋਕ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਅੱਜ ਪੰਜਾਬ ਵਾਸੀਆਂ ਨੂੰ ਨਸੀਹਤਾਂ ਦਿੰਦੇ ਫਿਰਦੇ ਹਨ। ਇਨ੍ਹਾਂ ਨੂੰ ਪੰਜਾਬ ਦੇ ਲੋਕਾਂ ਨੇ ਕਦੇ ਮੁਆਫ ਨਹੀਂ ਕਰਨਾ। ਮੈਂ ਕਿਹੜੀਆਂ ਕਿਹੜੀਆਂ ਤਸਵੀਰਾਂ ਨਾਲ ਕਿਹੜੀਆਂ ਕਿਹੜੀਆਂ ਮਾਵਾਂ ਦੇ ਦੁਖੜੇ ਦੱਸਾਂ। ਮੇਰੇ ਕੋਲ 50 ਬੱਚਿਆਂ ਦੀ ਲਿਸਟ ਹੈ, ਜਿਨ੍ਹਾਂ ਦਾ, ਮੈਂ ਇੱਕ ਸਾਲ ਦੇ ਅੰਦਰ ਅੰਦਰ ਦਾਖਲ ਕਰਵਾ ਕੇ, ਇਲਾਜ ਕਰਵਾਇਆ ਹੈ, ਜਿਹੜੇ ਠੀਕ ਹੋ ਕੇ ਆਪਣੀਆਂ ਮਾਵਾਂ ਦੀਆਂ ਗੋਦੀਆਂ ਵਿੱਚ ਬੈਠੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਪੰਜਾਬ ਨੂੰ ਕੀ ਦੇ ਕੇ ਗਏ ਹੋ, ਅੱਜ ਲੋਕ ਤੁਹਾਨੂੰ ਇਹ ਚੀਜ਼ਾਂ ਪੁੱਛ ਰਹੇ ਹਨ?

**ਮਾਨਯੋਗ ਸਪੀਕਰ:** ਠੀਕ ਹੈ ਜੀ। ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ ਜੀ।

*** Expunged as ordered by the Chair.

**ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ (ਜਗਰਾਉਂ,ਐਸ.ਸੀ.)**: ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਤੁਹਾਡਾ ਧਿਆਨ ਆਪਣੇ ਹਲਕੇ ਵਿੱਚ ਚਲ ਰਹੀ ਬੱਸ ਸਰਵਿਸ ਵੱਲ ਦਿਵਾਉਣਾ ਚਾਹੁੰਦੀ ਹਾਂ। ਸਾਡੇ ਦੇਸ਼ ਨੂੰ ਅਜ਼ਾਦ ਹੋਇਆਂ ਨੂੰ 75 ਸਾਲ ਹੋ ਗਏ ਹਨ ਪਰ ਮੇਰੇ ਹਲਕੇ ਜਗਰਾਉਂ ਅਧੀਨ ਪੈਂਦੇ ਬਹੁਤ ਸਾਰੇ ਪਿੰਡਾਂ ਅੰਦਰ ਬੱਸ ਸਰਵਿਸ ਹੀ ਨਹੀਂ ਹੈ, ਜਿਨ੍ਹਾਂ ਵਿੱਚ ਰਣਧੀਰਗੜ੍ਹ, ਚੀਮਾ, ਬੱਸੂਵਾਲ, ਰਸੂਲਪੁਰ (ਜੰਡੀ), ਅੱਬੂਪੁਰਾ, ਪਰਜੀਆਂ ਬਿਹਾਰੀਪੁਰ, ਕੰਨੀਆਂ, ਸ਼ੇਰੇਵਾਲ, ਬਾਘੀਆਂ, ਬਹਾਦਰਕੇ, ਸ਼ੇਖਦੌਲਤ, ਸ਼ੇਰਪੁਰ ਕਲਾਂ, ਸ਼ੇਰਪੁਰ ਖੁਰਦ, ਫਤਹਿਗੜ੍ਹ ਸਿਵੀਆਂ, ਰਾਮਗੜ੍ਹ ਭੁੱਲਰ, ਮਲਸ਼ੀਹਾਂ ਬਾਜਣ ਆਦਿ ਪ੍ਰਮੁੱਖ ਪਿੰਡ ਹਨ। ਸਪੀਕਰ ਸਾਹਿਬ, ਰੋਜ਼ਮਰਾ ਦੇ ਕੰਮਾਂ ਲਈ ਸਾਡੀਆਂ ਭੈਣਾਂ ਨੂੰ ਦੂਰ ਹਲਕੇ ਤੱਕ ਜਾਣਾ ਪੈਂਦਾ ਹੈ, ਜਿਸ ਕਰਕੇ ਉਨ੍ਹਾਂ ਨੂੰ ਨੇੜੇ ਦੇ ਦੂਸਰੇ ਹਲਕੇ ਦੇ ਪਿੰਡ ਵਿੱਚ ਜਾ ਕੇ ਬੱਸ ਫੜਨੀ ਪੈਂਦੀ ਹੈ। ਇੱਥੇ ਪ੍ਰਾਈਵੇਟ ਬੱਸ ਸਰਵਿਸ ਲੱਗੀ ਹੋਈ ਹੈ ਪਰ ਉਹ ਆਪਣੀ ਮਰਜ਼ੀ ਨਾਲ ਰੂਟ ਬੰਦ ਕਰ ਦਿੰਦੇ ਹਨ, ਜਿਸ ਕਰਕੇ ਲੋਕਾਂ ਨੂੰ ਭਾਰੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਦਾ ਧਿਆਨ ਇਸ ਮੁੱਦੇ ਵੱਲ ਦਿਵਾਉਣਾ ਚਾਹੁੰਦੀ ਹਾਂ, ਕਿਰਪਾ ਕਰਕੇ ਇਸ ਵੱਲ ਧਿਆਨ ਦਿੱਤਾ ਜਾਵੇ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਡਾਕਟਰ ਅਜੈ ਗੁਪਤਾ ਜੀ।

**11.40/ਜਸਪਾਲ/ਮੋਨਿਕਾ/**

**ਡਾਕਟਰ ਅਜੈ ਗੁਪਤਾ (ਅੰਮ੍ਰਿਤਸਰ ਕੇਂਦਰੀ):** ਸਭ ਤੋਂ ਪਹਿਲਾਂ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਬੋਲਣ ਦਾ ਮੌਕਾ ਦਿੱਤਾ। ਇੱਕ ਅਹਿਮ ਮੁੱਦਾ, ਜੋ ਮੇਰੀ Constituency Amritsar Central ਦਾ ਹੈ, ਉਹ ਇਹ ਹੈ ਕਿ ਜਿਹੜਾ ਪੀਣ ਵਾਲਾ ਪਾਣੀ ਹੈ ਉਹ ਸੀਵਰੇਜ ਦੇ ਪਾਣੀ ਨਾਲ ਮਿਕਸ ਹੋ ਕੇ ਲੋਕਾਂ ਨੂੰ ਮਿਲ ਰਿਹਾ ਹੈ। ਵੈਸੇ ਤਾਂ ਇਹ ਜਿਹੜੀ ਸਾਰੀ ਪ੍ਰਾਬਲਮ ਹੈ, ਇਹ ਪੂਰੀ ਕਾਂਸਟੀਚਿਊਐਂਸੀ ਦੀ ਹੈ, ਮਗਰ ਜਿਹੜਾ ਵਾਲਡ ਸਿਟੀ ਹੈ ਜਿਸ ਦੇ ਅੰਦਰ ਸ੍ਰੀ ਹਰਿਮੰਦਰ ਸਾਹਿਬ ਗੁਰਦੁਆਰਾ ਸਾਹਿਬ ਵੀ ਆਉਂਦੇ ਹਨ, ਉਸ ਏਰੀਏ ਵਿੱਚ ਵਾਰਡ ਨੰ: 48, 49, 50,59, 60, 61 ਹਨ, ਇਨ੍ਹਾਂ ਛੇ ਵਾਰਡਾਂ ਦੇ ਵਿੱਚ ਜਿਹੜਾ ਪੀਣ ਵਾਲਾ ਪਾਣੀ ਆਉਂਦਾ ਹੈ, ਉਹ ਕੰਟੈਮੀਨੇਟਿਡ ਆਉਂਦਾ ਹੈ। ਪਿਛਲੇ ਦਿਨੀਂ ਮੈਂ ਇਸ ਇਲਾਕੇ ਦੇ ਲੋਕਾਂ ਨੂੰ ਮਿਲਣ ਲਈ ਗਿਆ ਸੀ ਤਾਂ ਉਥੇ ਮੇਰੇ ਕੋਲ ਇੱਕ ਬਜੁਰਗ ਮਾਤਾ ਆਈ ਜਿਹੜੀ ਰੋਣ ਲੱਗ ਪਈ ਔਰ ਕਹਿਣ ਲੱਗ ਪਈ ਕਿ ਮੇਰਾ ਪੂਰਾ ਪਰਿਵਾਰ ਇਸ ਵੇਲੇ ਹਸਪਤਾਲ ਵਿਚ ਐਡਮਿੱਟ ਹੈ, ਕਿਸੇ ਨੂੰ ਟਾਈਫਾਈਡ ਹੋਇਆ ਹੈ, ਕਿਸੇ ਨੂੰ ਹੈਪਟਾਈਟਸ ਹੋਇਆ ਹੈ। ਸਰ, ਸੋ ਮੈਂ ਚਾਹੁੰਦਾ

ਹਾਂ ਕਿ ਇਹ ਜਿਹੜਾ 30, 35, 40 ਸਾਲ ਪਹਿਲਾਂ ਸੀਵਰੇਜ ਪਿਆ ਸੀ, ਉਦੋਂ ਜਿਹੜਾ ਸੀਵਰੇਜ ਦਾ ਵਰਕ ਲੋਡ ਸੀ ਉਹ ਬਹੁਤ ਘੱਟ ਸੀ ਲੇਕਿਨ ਹੁਣ ਇਹ ਸਾਰਾ ਏਰੀਆ ਕਮਰਸ਼ਲਾਈਜ਼ ਹੋ ਗਿਆ ਹੈ, ਹੁਣ ਵਰਕ ਲੋਡ ਬਹੁਤ ਵੱਧ ਗਿਆ ਹੈ । ਉਥੇ ਤਕਰੀਬਨ ਇੱਕ ਲੱਖ ਤੋਂ ਵੱਧ ਟੂਰਿਸਟ ਆਉਂਦੇ ਹਨ ਜਿਨ੍ਹਾਂ ਵਿੱਚੋਂ 70 ਪ੍ਰਤੀਸ਼ਤ ਤੋਂ ਵੱਧ ਜਿਹੜੇ ਟੂਰਿਸਟ ਹਨ ਉਹ ਇਸ ਏਰੀਏ ਦੇ ਵਿੱਚ ਹੀ ਆ ਕੇ reside ਕਰਦੇ ਹਨ। ਸੋ, ਮੇਰੀ ਇਹ ਰਿਕੁਐਸਟ ਹੈ ਕਿ ਉਥੇ ਇੱਕ ਨਵਾਂ ਸੀਵਰੇਜ ਸਿਸਟਮ lay down ਕੀਤਾ ਜਾਵੇ ਤਾਂ ਕਿ ਇਹ ਜਿਹੜੀ ਮੇਰੇ ਹਲਕੇ ਦੀ ਬਹੁਤ ਮੇਜਰ ਪ੍ਰਾਬਲਮ ਹੈ, ਇਸ ਦਾ ਅਸੀਂ ਪਰਮਾਨੈਂਟ ਸਲਿਊਸ਼ਨ ਕੱਢ ਸਕੀਏ। ਧੰਨਵਾਦ।

**ਸਰਦਾਰ ਅਮਰਪਾਲ ਸਿੰਘ (ਸ੍ਰੀ ਹਰਗੋਬਿੰਦਪੁਰ, ਐਸ.ਸੀ.) :** ਧੰਨਵਾਦ, ਸਪੀਕਰ ਸਾਹਿਬ ਕਿ ਤੁਸੀਂ ਮੈਨੂੰ ਜ਼ੀਰੋ ਆਵਰ ਵਿਚ ਬੋਲਣ ਦਾ ਮੌਕਾ ਦਿੱਤਾ ਹੈ। ਹਲਕਾ ਸ੍ਰੀ ਹਰਗੋਬਿੰਦਪੁਰ ਸਾਹਿਬ ਤੋਂ ਜਦੋਂ ਵੀ ਕੋਈ ਮੈਮੋਰੰਡਮ ਦਿੰਦਾ ਹਾਂ ਤਾਂ ਮੈਂ ਉਸ ਦੀ ਅਵਾਜ਼ ਤੁਹਾਡੇ ਜ਼ਰੀਏ ਸੈਂਟਰਲ ਗੌਰਮਿੰਟ ਤੱਕ ਪਹੁੰਚਾਉਣਾ ਚਾਹੁੰਦਾ ਹਾਂ। ਇਸ ਵਾਰ ਜੋ ਮੈਮੋਰੰਡਮ ਦਿੱਤੇ ਗਏ ਹਨ ਉਨ੍ਹਾਂ ਦੇ ਵਿੱਚ ਸਭ ਤੋਂ ਵੱਧ ਬੰਦੀ ਸਿੰਘਾਂ ਦੀ ਰਿਹਾਈ ਵਾਸਤੇ ਮੇਰੇ ਹਲਕਾ ਸ੍ਰੀ ਹਰਗੋਬਿੰਦਪੁਰ ਤੋਂ ਅਵਾਜ਼ ਉਠ ਰਹੀ ਹੈ, ਵੱਧ ਮੈਮੋਰੰਡਮ ਦਿੱਤੇ ਗਏ ਹਨ। ਸੋ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਬੰਦੀ ਸਿੰਘ ਆਪਣੀਆਂ ਸਜ਼ਾਵਾਂ ਪੂਰੀਆਂ ਕਰ ਚੁੱਕੇ ਹਨ, ਉਨ੍ਹਾਂ ਨੂੰ ਕਿਸ ਕਾਨੂੰਨ ਦੇ ਤਹਿਤ ਅਜੇ ਵੀ ਅੰਦਰ ਰੱਖਿਆ ਗਿਆ ਹੈ? ਉਨ੍ਹਾਂ ਨੂੰ ਸੈਂਟਰਲ ਗੌਰਮਿੰਟ ਵੱਲੋਂ ਕਿਉਂ ਰਿਹਾਅ ਨਹੀਂ ਕੀਤਾ ਜਾ ਰਿਹਾ ? ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜੋ ਸਾਨੂੰ ਮੈਮੋਰੰਡਮ ਦੇ ਕੇ ਜਾਂਦੇ ਹਨ, ਇਹ ਸੈਂਟਰਲ ਗੌਰਮਿੰਟ ਦਾ ਮਸਲਾ ਹੈ, ਅਗਰ ਚਾਹੇ ਸੈਂਟਰਲ ਗੌਰਮਿੰਟ ਤਾਂ ਅੱਜ ਹੀ ਬੰਦੀ ਸਿੰਘਾਂ ਨੂੰ ਰਿਹਾਅ ਕਰ ਸਕਦੀ ਹੈ, ਅਗਰ ਨਾ ਚਾਹੇ ਤਾਂ ਫਿਰ ਜਿੰਨਾ ਮਰਜ਼ੀ ਟਾਈਮ ਲੈ ਲਵੇ। ਸੋ, ਸਪੀਕਰ ਸਾਹਿਬ, ਬੰਦੀ ਸਿੰਘਾਂ ਦੀ ਰਿਹਾਈ ਸੰਵਿਧਾਨਕ ਬਣਦੀ ਹੈ ਕਿਉਂਕਿ ਉਨ੍ਹਾਂ ਨੇ ਆਪਣੀ ਸਜ਼ਾ ਪੂਰੀ ਕਰ ਲਈ ਹੈ। ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਜੀ।

**ਸਰਦਾਰ ਅਮਨਸ਼ੇਰ ਸਿੰਘ (ਸ਼ੈਰੀ ਕਲਸੀ) (ਬਟਾਲਾ) :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਡਾ ਬਟਾਲਾ ਇੱਕ ਇਤਿਹਾਸਕ ਸ਼ਹਿਰ ਹੈ। ਅੰਗਰੇਜ਼ਾਂ ਨੇ ਵੀ ਇਸ ਨੂੰ ਪੁਰਾਣੇ ਸਮੇਂ ਦੇ ਵਿੱਚ ਆਪਣਾ ਹੈੱਡਕੁਆਰਟਰ ਬਣਾਇਆ ਸੀ । ਬਟਾਲਾ ਨੂੰ ਇੰਡਸਟਰੀ ਏਰੀਏ ਦੀ ਹੱਬ ਵਜੋਂ ਮੰਨਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਇਥੇ ਵਿਹਾਉਣ ਆਏ ਸੀ, ਪਰ ਪੁਰਾਣੀਆਂ ਸਰਕਾਰਾਂ ਦੇ ਕਾਰਨ, ਸਮੇਂ ਦੀ ਨਿਆਕਤ ਕਰਕੇ ਬਟਾਲੇ ਨੂੰ ਪਛੜਿਆ ਏਰੀਆ ਕਿਹਾ ਜਾ ਸਕਦਾ ਹੈ। ਇੱਥੇ ਸੀਵਰੇਜ ਦਾ ਕੋਈ ਨਿਕਾਸ ਨਹੀਂ ਹੈ। ਇੱਕ ਸਾਡੇ ਬਟਾਲੇ ਪਾਈਨ ਸਕੂਲ ਹੈ, ਇੱਕ ਆਰ.ਡੀ.ਖੋਸਲਾ ਸਕੂਲ ਹੈ, ਉਥੇ ਬੱਚੇ

ਪੜ੍ਹਨ ਆਉਂਦੇ ਹਨ, ਇੱਕ ਸਕੂਲ ਦੇ ਵਿੱਚ 1000 ਬੱਚੇ ਦੀ ਮਾਤਰਾ ਹੈ, ਸੀਵਰੇਜ ਜਿਹੜਾ ਬਲਾਕ ਹੋਇਆ ਹੁੰਦਾ ਹੈ, ਪਾਣੀ ਇਕੱਠਾ ਹੋਇਆ ਹੁੰਦਾ ਹੈ । ਸਪੀਕਰ ਸਾਹਿਬ, ਮੈਂ ਕਹਿ ਸਕਦਾ ਹਾਂ ਕਿ ਮਾਂ ਬਾਪ ਆਪਣੇ ਬੱਚਿਆਂ ਨੂੰ ਸਕੂਲ ਛੱਡਣ ਤੋਂ ਵੀ ਆਤੁਰ ਹੋਏ ਹੋਏ ਹਨ, ਕਈਆਂ ਦੀਆਂ ਤਾਂ ਇਥੇ ਲੱਤਾਂ ਬਾਹਵਾਂ ਵੀ ਟੁੱਟ ਚੁੱਕੀਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਮੇਨ ਕੰਧ ਸਾਹਿਬ ਗੁਰਦੁਆਰਾ ਹੈ, ਕਾਲੀ ਦੁਆਰ ਮੰਦਰ ਹੈ, ਸ਼ਾਮ ਨੂੰ ਲੋਕ ਨਿਕਲਦੇ ਹਨ, ਸੰਗਤ ਨਿਕਲਦੀ ਹੈ, ਉਨ੍ਹਾਂ ਨੇ ਮੱਥਾ ਟੇਕਣ ਜਾਣਾ ਹੁੰਦਾ ਹੈ ਪਰ ਅਫਸੋਸ ਦੀ ਗੱਲ ਹੈ ਕਿ 4.00 ਵਜੇ ਤੋਂ ਬਾਅਦ ਹੀ ਉਥੇ ਸੀਵਰੇਜ ਹੀ ਬਲਾਕ ਹੋ ਜਾਂਦਾ ਹੈ ਤੇ ਪਾਣੀ ਸਾਰਾ ਇਕੱਠਾ ਹੋ ਜਾਂਦਾ ਹੈ। ਸੋ, ਮੈਂ ਤੁਹਾਡੇ ਮਾਧਿਅਮ ਰਾਹੀਂ ਸੀਵਰੇਜ ਬੋਰਡ ਵਾਲਿਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਬਟਾਲੇ ਦੀ ਦਸ਼ਾ ਸੁਧਾਰ ਦਿਉ, ਇਨ੍ਹਾਂ ਨੇ 75 ਸਾਲਾਂ ਵਿੱਚ ਬੜੀ ਤੰਗੀ ਝੱਲੀ ਹੈ। ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸਰਦਾਰ ਸੁਖਵੀਰ ਸਿੰਘ ਮਾਈਸਰਖਾਨਾ।

**ਸਰਦਾਰ ਸੁਖਵੀਰ ਸਿੰਘ ਮਾਈਸਰਖਾਨਾ (ਮੌੜ):** ਮਾਨਯੋਗ ਸਪੀਕਰ ਸਾਹਿਬ, ਮੇਰੇ ਹਲਕੇ ਦਾ ਪਿੰਡ ਜਾਤਰੀ ਪੈਂਦਾ ਹੈ, ਜਿਥੇ ਲਗਭਗ ਨਹਿਰੀ ਪਾਣੀ ਨਾ ਮਿਲਣ ਕਾਰਨ 760 ਏਕੜ ਏਰੀਆ ਜਿਹੜਾ ਹੈ ਉਹ ਲਗਭਗ ਬੰਜਰ ਹੋ ਚੁੱਕਾ ਹੈ, ਜ਼ਮੀਨ ਦੇ ਥੱਲੇ ਵਾਲੇ ਜਿਹੜੇ ਪਾਣੀ ਹਨ, ਉਹ ਬਹੁਤ ਮਾੜੇ ਹਨ। ਇਥੇ ਪਿਛਲੀਆਂ ਸਰਕਾਰਾਂ ਸਮੇਂ ਇੱਕ ਭਾਈ ਬਖਤੌਰ ਸਬ ਲਿੰਕ ਚੈਨਲ ਟੇਲ 3140 ਆਰ ਜਾਤਰੀ ਪਿੰਡ ਪੈਂਦੀ ਹੈ ਜਿਸ ਦਾ ਲੈਵਲ ਜ਼ਮੀਨ ਦੇ ਨਾਲੋਂ 8 ਤੋਂ 10 ਫੁੱਟ ਡੂੰਘਾ ਹੈ ਜਿਸ ਕਰਕੇ ਮਾਨਯੋਗ ਮੰਤਰੀ, ਜਲ ਸਰੋਤ ਜੀ ਨੂੰ 253 ਨੰਬਰ ਕੁਐਸਚਨ ਲਗਾਇਆ ਸੀ ਉਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਇਹ ਉਪਰਾਲਾ ਕੀਤਾ ਜਾ ਰਿਹਾ ਹੈ, ਜੇਕਰ ਵਿੱਤ ਵਿਭਾਗ ਤੋਂ ਫੰਡ ਪ੍ਰਾਪਤ ਕਰਵਾਏ ਜਾਣ। ਸੋ, ਮੈਂ ਤੁਹਾਡੇ ਜ਼ਰੀਏ ਮਾਨਯੋਗ ਵਿੱਤ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਲਦੀ ਤੋਂ ਜਲਦੀ ਇਹ ਫੰਡ ਮੁਹੱਈਆ ਕਰਵਾਏ ਜਾਣ ਤਾਂ ਜੋ ਗਰਾਊਂਡ ਵਾਟਰ ਦਾ ਜਿਹੜਾ ਲੈਵਲ ਡਾਊਨ ਜਾ ਰਿਹਾ ਹੈ, ਉਸ ਨੂੰ ਆਪਾਂ save ਕਰ ਸਕੀਏ ਅਤੇ ਸਿੰਜਾਈ ਲਈ ਪਾਣੀ ਮੁਹੱਈਆ ਕਰਵਾਇਆ ਜਾ ਸਕੇ।

ਬ.ਕ./ਸ਼.ਜ਼/22.3.23/11.45

**ਸਰਦਾਰ ਗੁਰਿੰਦਰ ਸਿੰਘ ਗੈਰੀ ਬੜਿੰਗ (ਅਮਲੋਹ)** : ਸਪੀਕਰ ਸਾਹਿਬ, ਸਮਾਂ ਦੇਣ ਲਈ ਧੰਨਵਾਦ। ਮੈਂ ਦੋ ਮਸਲੇ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਵਾਇਆ ਅਮਲੋਹ-ਭਾਦਸੋਂ, ਮੰਡੀ ਗੋਬਿੰਦਗੜ੍ਹ ਤੋਂ ਭਵਾਨੀਗੜ੍ਹ ਨੂੰ ਸੜਕ ਜਾਂਦੀ ਹੈ। ਇਹ ਸੜਕ ਚਾਰ ਹਲਕਿਆਂ ਵਿਚੋਂ cross ਹੁੰਦੀ ਹੈ ਅਤੇ ਤਿੰਨ ਜ਼ਿਲ੍ਹਿਆਂ ਦੇ ਲੱਖਾਂ ਲੋਕਾਂ ਲਈ ਜੀ.ਟੀ ਰੋਡ ਨਾਲ ਜੁੜਨ ਵਾਸਤੇ ਇਹ ਸੜਕ lifeline ਹੈ। ਇਸ ਸੜਕ ਦਾ Build

operate transfer (BoT) basis ਤੇ ECIL company ਕੋਲ ਇਸ ਦਾ ਠੇਕਾ ਸੀ ਜਿਹੜੀ ਕਿ 2021 ਵਿੱਚ exit clause use ਕਰਦੇ ਹੋਏ notice serve ਕਰਕੇ ਆਪਣਾ ਦਫਤਰ ਬੰਦ ਕਰਕੇ ਚਲੀ ਗਈ ਜਦਕਿ ਐਗਰੀਮੈਂਟ 2023 ਤੱਕ ਦਾ ਹੈ। ਉਸ ਸੜਕ ਨੂੰ relay ਕਰਨ ਵਾਸਤੇ 48 ਕਰੋੜ ਦਾ ਐਸਟੀਮੇਟ ਬਣ ਕੇ PWD ਮੰਤਰੀ ਜੀ ਕੋਲ ਗਿਆ ਹੋਇਆ ਹੈ। ਮੈਂ ਆਪ ਜੀ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ kindly agreement deadline ਤੱਕ ਵੇਟ ਨਾ ਕੀਤਾ ਜਾਵੇ ਕਿਉਂਕਿ ਉਸ ਸੜਕ ਦੀ ਖਸਤਾ ਹਾਲਤ ਹੈ। ਪਿੱਛੇ ਜਿਹੇ ਜਦੋਂ ਬਾਰਸ਼ਾਂ ਹੋਈਆਂ ਹਨ, ਮੇਰੇ ਮੰਡੀ ਗੋਬਿੰਦਗੜ੍ਹ ਹਲਕੇ ਵਿੱਚ ਕਈ ਟਰੱਕ ਸੜਕ ਵਿੱਚ ਉਲਟ ਕੇ ਗਿਰੇ ਹਨ। ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ।

ਦੂਜਾ, ਜਿਹੜੀਆਂ ਅਰਬਨ ਲੋਕਲ ਬਾਡੀਜ਼ ਦੀਆਂ ਪ੍ਰਾਪਰਟੀਜ਼ ਹੁੰਦੀਆਂ ਹਨ।

**ਮਾਨਯੋਗ ਸਪੀਕਰ** : ਇਕੋ ਹੀ ਮੁੱਦਾ ਹੁੰਦਾ ਹੈ।

**ਸਰਦਾਰ ਗੁਰਿੰਦਰ ਸਿੰਘ ਗੈਰੀ ਬੜਿੰਗ** : ਸਰ, ਮੈਂ ਇਕ ਮਿੰਟ ਵਿੱਚ ਹੀ ਖਤਮ ਕਰਾਂਗਾ। ਇਨ੍ਹਾਂ ਪ੍ਰਾਪਰਟੀਜ਼ ਨੂੰ ਖਾਲੀ ਕਰਵਾਉਣ ਵਾਸਤੇ ਪੀ.ਪੀ ਐਕਟ ਅਧੀਨ ਕੇਸ ਲਗਦੇ ਹਨ। ਪੰਜਾਬ ਦੇ 18 ਛੋਟੇ ਜ਼ਿਲ੍ਹਿਆਂ ਵਿੱਚ ਪੀ.ਪੀ ਐਕਟ ਦੀਆਂ ਪਾਵਰਾਂ ਕਿਸੇ ਵੀ ਅਫਸਰ ਕੋਲ ਨਹੀਂ ਹਨ। ਮੇਰੀ ਲੋਕਲ ਬਾਡੀਜ਼ ਮੰਤਰੀ ਨੂੰ ਬੇਨਤੀ ਹੈ ਕਿ kindly PP Act ਦੀਆਂ ਪਾਵਰਾਂ concerned official ਨੂੰ ਡੈਲੀਗੇਟ ਕਰਨ ਤਾਂ ਜੋ ਇਹ ਮਸਲੇ ਹੱਲ ਕੀਤੇ ਜਾ ਸਕਣ। ਮੇਰੇ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਵਿੱਚ 150 ਦੇ ਆਸ ਪਾਸ ਕੇਸਿਜ਼ ਪੈਂਡਿੰਗ ਹਨ। ਧੰਨਵਾਦ।

**ਸਰਦਾਰ ਗੁਰਦਿੱਤ ਸਿੰਘ ਸੇਖੋਂ (ਫਰੀਦਕੋਟ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਮੈਂ ਆਪ ਜੀ ਰਾਹੀਂ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਅੰਦਰ ਫਰੀਦਕੋਟ ਸ਼ਹਿਰ ਲਗਭਗ 800 ਸਾਲ ਪਹਿਲਾਂ ਬਾਬਾ ਫਰੀਦ ਜੀ ਆਏ ਸਨ। ਮੈਂ ਆਪ ਜੀ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਿਲ੍ਹਾ ਮੁਬਾਰਕ, ਰਾਜ ਮਹੱਲ, ਖੂਬਸੂਰਤ ਘੰਟਾ ਘਰ, ਜ਼ਿਲ੍ਹਾ ਕਚਿਹਰੀਆਂ ਜਿਹੜੀਆਂ ਕਿ ਭਾਰਤ ਵਿੱਚ ਪਹਿਲੇ ਨੰਬਰ ਤੇ ਹਨ, ਇਨ੍ਹਾਂ ਨੂੰ ਟੂਰਿਜ਼ਮ ਪੱਖੋਂ ਵਿਕਸਤ ਕੀਤਾ ਜਾਵੇ ਕਿਉਂਕਿ ਅੱਜ ਦੀ ਤਰੀਕ ਵਿੱਚ ਪੰਜਾਬ ਵਿੱਚ ਇਸ ਜਗ੍ਹਾ ਤੋਂ ਸੋਹਣਾ ਕਿਲ੍ਹਾ ਕਿਧਰੇ ਵੀ ਨਹੀਂ ਹੈ। ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਜੈਤੋ ਵਿੱਚ ਮੋਰਚਾ ਲੱਗਿਆ ਸੀ, ਜਿਸ ਵਿੱਚ ਉਸ ਵੇਲੇ 100 ਦੇ ਕਰੀਬ ਦੇਸ਼ ਭਗਤ ਸ਼ਹੀਦ ਹੋਏ ਸਨ ਪਰੰਤੂ ਉਨ੍ਹਾਂ ਦੀ ਅੱਜ ਤੱਕ ਕੋਈ ਯਾਦਗਾਰ ਨਹੀਂ ਬਣਾਈ ਗਈ ਅਤੇ ਨਾ ਹੀ ਉਨ੍ਹਾਂ ਦੇ ਨਾਂ ਤੇ ਕੋਈ ਮੇਲਾ ਲੱਗਦਾ ਹੈ। ਸੋ, ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦੀ ਯਾਦ ਵਿੱਚ ਕੋਈ ਮੇਲਾ ਲੱਗੇ, ਇਸ ਵਾਸਤੇ ਯਾਦਗਾਰਾਂ ਸਥਾਪਤ ਕੀਤੀਆਂ ਜਾਣ। ਬਹੁਤ ਬਹੁਤ ਧੰਨਵਾਦ ਜੀ।

**ਸਰਦਾਰ ਗੁਰਦੇਵ ਸਿੰਘ ਦੇਵ ਮਾਨ (ਨਾਭਾ, ਐਸ.ਸੀ.)** : ਸਪੀਕਰ ਸਾਹਿਬ, ਸਮਾਂ ਦੇਣ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਤੁਹਾਡੇ ਜ਼ਰੀਏ ਐਨ.ਆਰ.ਆਈ. ਮਾਮਲੇ ਮੰਤਰੀ ਸਰਦਾਰ ਕੁਲਦੀਪ ਸਿੰਘ ਧਾਲੀਵਾਲ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਦੁਨੀਆ ਭਰ ਵਿੱਚ ਐਨ.ਆਰ.ਆਈ. ਭਰਾ ਵਸਦੇ ਹਨ ਅਤੇ ਉਨ੍ਹਾਂ ਦੀਆਂ ਦੋ ਗੰਭੀਰ ਸਮੱਸਿਆਵਾਂ ਹਨ। ਪਹਿਲੀ ਗੱਲ, ਜਿਹੜੇ ਬੈਂਕਾਂ ਦੇ ਬੈਂਕ ਖਾਤਿਆਂ ਵਿੱਚ ਉਨ੍ਹਾਂ ਦੀ ਪੈਨਸ਼ਨ ਆਉਂਦੀ ਹੈ ਜਾਂ ਜ਼ਮੀਨ ਦਾ ਠੇਕਾ ਆਉਂਦਾ ਹੈ, ਜਦੋਂ ਉਹ ਕਈ ਕਈ ਸਾਲਾਂ ਬਾਅਦ ਵਾਪਸ ਆਉਂਦੇ ਹਨ ਤਾਂ ਉਥੇ ਉਨ੍ਹਾਂ ਦੇ ਸਾਈਨ ਮੈਚ ਨਹੀਂ ਹੁੰਦੇ। ਜਿਸ ਕਾਰਨ ਉਨ੍ਹਾਂ ਦਾ ਕਾਫੀ ਸਮਾਂ ਬਰਬਾਦ ਹੁੰਦਾ ਹੈ। ਜੇਕਰ ਸਰਕਾਰ ਡਿਜ਼ੀਟਲ ਸਾਈਨ ਅਲਾਓ ਕਰੇ ਤਾਂ ਉਹ ਜਿਹੜੇ ਵੀ ਕੰਟਰੀ ਵਿੱਚ ਬੈਠੇ ਹਨ, ਉਥੋਂ ਹੀ ਆਪਰੇਟ ਕਰ ਸਕਣ, ਇਸ ਨਾਲ ਮਸਲੇ ਦਾ ਹੱਲ ਹੋ ਸਕਦਾ ਹੈ। ਦੂਜਾ, ਜਿਹੜਾ ਇਨ੍ਹਾਂ ਕੋਲ ਅਸਲਾ ਰੱਖਿਆ ਹੋਇਆ ਹੈ, ਉਸ ਦਾ ਲਾਇਸੰਸ ਅੱਪਗ੍ਰੇਡ ਕਰਵਾਉਣਾ ਪੈਂਦਾ ਹੈ। ਐਨ.ਆਰ.ਆਈ. ਭਰਾ ਜ਼ਿਆਦਾਤਰ ਬਾਹਰ ਹੁੰਦੇ ਹਨ ਅਤੇ ਜਦੋਂ ਵਾਪਸ ਆਉਂਦੇ ਹਨ ਤਾਂ ਜਿਵੇਂ ਫਾਦਰ ਦੀ ਡੈੱਥ ਤੋਂ ਬਾਅਦ ਅਸਲਾ ਟ੍ਰਾਂਸਫਰ ਹੋਣਾ ਹੈ, ਉਸ ਵਾਸਤੇ ਕਾਫੀ ਸਮਾਂ ਲਗਦਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਸਲਾ ਟ੍ਰਾਂਸਫਰ ਦਾ ਪ੍ਰਾਸੈੱਸ ਸੌਖਾ ਕੀਤਾ ਜਾਵੇ ਤਾਂ ਜੋ ਐਨ.ਆਰ.ਆਈ. ਭਰਾਵਾਂ ਨੂੰ ਨਿਜਾਤ ਮਿਲ ਸਕੇ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ** : ਇਹ ਬੜਾ ਅੱਛਾ ਸੁਝਾਅ ਹੈ। ਇਹ ਗਵਰਨੈਂਸ ਰਿਫਾਰਮਜ਼ ਵਿੱਚ ਆਉਂਦਾ ਹੈ। ਸ਼੍ਰੀ ਅਮਨ ਅਰੋੜਾ ਜੀ, ਤੁਸੀਂ ਇਸ ਨੂੰ ਦੇਖ ਲੈਣਾ।

**ਸਰਦਾਰ ਜਗਦੀਪ ਸਿੰਘ ਕਾਕਾ ਬਰਾੜ (ਮੁਕਤਸਰ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਮੈਂ ਆਪਣੇ ਹਲਕੇ ਦੀ ਗੱਲ ਤੁਹਾਡੇ ਰਾਹੀਂ ਸਰਕਾਰ ਸਾਹਮਣੇ ਰੱਖਣਾ ਚਾਹੁੰਦਾ ਹਾਂ। ਮੁਕਤਸਰ ਬਹੁਤ ਵੱਡਾ ਇਤਿਹਾਸਕ ਸਥਾਨ ਹੈ, ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਹੁਤ ਵੱਡੀ ਜੰਗ ਲੜੀ ਸੀ ਅਤੇ ਇਸ ਦੇ ਨਾਲ ਹੀ ਇਹ 40 ਮੁਕਤਿਆਂ ਦੀ ਸ਼ਹੀਦੀ ਦੀ ਧਰਤੀ ਹੈ ਪਰ ਸਾਡੀ ਬਦਕਿਸਮਤੀ ਹੈ ਕਿ ਇਸ ਸ਼ਹਿਰ ਦੀ ਹਾਲਤ ਬਹੁਤ ਮਾੜੀ ਹੈ। ਪਿਛਲੇ ਸਮੇਂ ਦੀ ਜਿਹੜੀ ਮੁਕਤਸਰ ਜ਼ਿਲ੍ਹੇ ਦੀ ਸਰਕਾਰ ਸੀ, ਉਸ ਦੇ ਟਰੱਕਾਂ ਰਾਹੀਂ ਤਾਂ ਫੰਡ ਆਉਂਦੇ ਰਹੇ ਪਰ ਚੈੱਕਾਂ ਰਾਹੀਂ ਨਹੀਂ ਆ ਸਕੇ।(ਹਾਸਾ) ਟਰੱਕਾਂ ਦੇ ਫੰਡ ਇਸ ਕਰਕੇ ਆਉਂਦੇ ਰਹੇ ਕਿਉਂਕਿ...

22.3.2023 11.50 KK Shubham

(ਹਾਸਾ) ਟਰੱਕ ਕਿਤੇ ਪੈਂਚਰ ਹੋ ਜਾਂਦਾ ਸੀ, ਉਹ ਪਹੁੰਚਦੇ ਨਹੀਂ ਸੀ। ਅਸੀਂ ਮੁੱਖ ਮੰਤਰੀ ਮਾਨ ਸਾਹਿਬ ਨੂੰ, ਸਾਰੀ ਪੰਜਾਬ ਸਰਕਾਰ ਨੂੰ ਬੇਨਤੀ ਕਰਦੇ ਹਾਂ, ਸਾਡੇ ਫਾਈਨਾਂਸ ਮਨਿਸਟਰ ਸਾਹਿਬ ਇੱਥੇ ਬੈਠੇ ਹਨ। ਇਸ ਸ਼ਹਿਰ ਨੂੰ ਇਤਿਹਾਸਕ ਸ਼ਹਿਰ ਸਮਝਦੇ ਹੋਏ ਕੰਮ ਕਰਵਾਇਆ ਜਾਵੇ। ਜੋ ਉਥੇ ਸ਼ੀਵਰ ਦੀ, ਪੀਣ ਵਾਲੇ ਪਾਣੀ

ਦੀ ਅਤੇ ਸੜਕਾਂ ਦੀ ਹਾਲਤ ਬਹੁਤ ਖਰਾਬ ਹੈ। ਸਾਡੇ ਉਥੇ ਇੱਕ ਲਿਟਲ ਫਲਾਵਰ ਨਾਮ ਦਾ ਸਕੂਲ ਹੈ, ਪਿਛੇ ਜਿਹੇ ਲਗਾਤਾਰ ਦੋ-ਤਿੰਨ ਸਾਲਾਂ ਤੋਂ ਉਸ ਸੜਕ ਤੇ ਜਾਂਦੇ ਹੋਏ ਹਾਦਸੇ ਵਿੱਚ ਇਸ ਸਕੂਲ ਦੇ ਛੋਟੇ-ਛੋਟੇ ਬੱਚਿਆਂ ਦੀਆਂ ਡੈੱਥਜ ਹੋਈਆਂ ਹਨ। ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਅਤੇ ਸ੍ਰੀ ਮੁਕਤਸਰ ਸਾਹਿਬ ਸ਼ਹਿਰ ਨੂੰ ਇਤਿਹਾਸਕ ਸ਼ਹਿਰ ਦੇ ਤੌਰ ਤੇ ਤਵਜੋਂ ਦਿੰਦੇ ਹੋਏ, ਇਸ ਸ਼ਹਿਰ ਦੀ ਹਾਲਤ ਨੂੰ ਸੁਧਾਰਨ ਲਈ ਫੰਡਜ ਦੀ ਲੋੜ ਹੈ, ਉਥੇ ਫੰਡਜ ਦੇ ਕੇ ਕਿਸੇ ਤਰ੍ਹਾਂ ਵੀ ਕੰਮ ਕਰਵਾਏ ਜਾਣ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸ੍ਰੀ ਮੁਕਤਸਰ ਸਾਹਿਬ ਸ਼ਹਿਰ ਦੀ ਹਾਲਤ ਸੁਧਾਰੀ ਜਾਵੇ। ਉਥੇ ਸੀਵਰੇਜ ਅਤੇ ਪੀਣ ਵਾਲੇ ਪਾਣੀ ਦੀ ਖਾਸ ਵੱਡੀ ਸਮੱਸਿਆ ਹੈ, ਇਸ ਸਮੱਸਿਆ ਨੂੰ ਦੂਰ ਕਰਨ ਵਾਸਤੇ ਫੰਡਜ਼ ਦੇਣ ਲਈ ਬੇਨਤੀ ਕਰਨ ਵਾਸਤੇ ਮੈਂ ਖੜ੍ਹਾ ਹੋਇਆ ਹਾਂ। ਧੰਨਵਾਦ ਜੀ।

**ਡਾਕਟਰ ਅਮਨਦੀਪ ਕੌਰ ਅਰੋੜਾ (ਮੋਗਾ) :** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਜੀ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦੀ ਹਾਂ ਕਿ ਮੇਰੇ ਹਲਕੇ ਮੋਗਾ ਵਿਖੇ ਡਾਈਟ ਮੋਗਾ ਇੱਕ ਸਰਕਾਰੀ ਅਦਾਰਾ ਹੈ, ਜਿੱਥੇ ਬੱਚੇ ਪਿਛਲੇ 16 ਸਾਲਾਂ ਤੋਂ ਈ.ਟੀ.ਟੀ. ਦਾ ਕੋਰਸ ਕਰਦੇ ਸੀ। ਸਾਡੇ ਮੋਗਾ ਜ਼ਿਲ੍ਹੇ ਨੂੰ ਜਿਹੜੀਆਂ 100 ਸੀਟਾਂ ਦਿੱਤੀਆਂ ਜਾਂਦੀਆਂ ਸੀ, ਉਹ ਪਤਾ ਨਹੀਂ ਕਿਹੜੇ ਕਾਰਨਾਂ ਕਰਕੇ ਬੰਦ ਕਰ ਦਿੱਤੀਆਂ ਗਈਆਂ ਹਨ। ਜਦੋਂ ਕਿ ਉਥੇ ਦੋ ਤੋਂ ਤਿੰਨ ਪ੍ਰਾਈਵੇਟ ਕਾਲਜ ਚੱਲ ਰਹੇ ਹਨ, ਜਿੱਥੇ ਲੱਖਾਂ ਰੁਪਏ ਦੇ ਕੇ ਸਾਡੇ ਮੋਗੇ ਜ਼ਿਲ੍ਹੇ ਦੇ ਬੱਚਿਆਂ ਨੂੰ ਈ.ਟੀ.ਟੀ. ਦਾ ਕੋਰਸ ਕਰਨਾ ਪੈ ਰਿਹਾ ਹੈ। ਸੋ, ਮੈਂ ਤੁਹਾਨੂੰ ਬੇਨਤੀ ਕਰਦੀ ਹਾਂ, ਕਿਉਂਕਿ ਪੰਜਾਬ ਦੇ ਲੋਕਾਂ ਨੂੰ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ, ਆਮ ਆਦਮੀ ਪਾਰਟੀ ਦੀ ਸਰਕਾਰ ਤੋਂ ਬਹੁਤ ਉਮੀਦਾਂ ਹਨ। ਪਿਛਲੇ 16 ਸਾਲਾਂ ਤੋਂ ਜਿਹੜੀਆਂ ਉਹ 100 ਸੀਟਾਂ, ਉਹ ਸਾਡੇ ਤੋਂ ਖੋਹ ਲਈਆਂ ਗਈਆਂ ਹਨ, ਉਹ 100 ਸੀਟਾਂ ਸਾਡੇ ਮੋਗੇ ਵਿਖੇ ਡਾਈਟ ਨੂੰ ਦਿੱਤੀਆਂ ਜਾਣ ਤਾਂ ਜੋ ਸਾਡੇ ਮੋਗਾ ਜ਼ਿਲ੍ਹੇ ਦੇ ਬੱਚਿਆਂ ਦਾ ਭਵਿੱਖ ਈ.ਟੀ.ਟੀ. ਦਾ ਕੋਰਸ ਸਰਕਾਰੀ ਰੇਟਾਂ ਤੇ ਕਰਕੇ ਹੋਰ ਵੀ ਉਜਵਲ ਹੋ ਸਕੇ। ਤੁਹਾਡਾ ਬਹੁਤ ਬਹੁਤ ਧੰਨਵਾਦ ਜੀ।

**ਸਰਦਾਰ ਅਮ੍ਰਿਤਪਾਲ ਸਿੰਘ ਸੁੱਖਾਨੰਦ (ਬਾਘਾ ਪੁਰਾਣਾ):** ਮਾਨਯੋਗ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ। ਸਰ, ਤੁਸੀਂ ਸਮਾਂ ਦਿੱਤਾ ਹੈ, ਤੁਹਾਡਾ ਬਹੁਤ ਬਹੁਤ ਧੰਨਵਾਦ ਜੀ। ਸਰ, ਟਰਾਂਸਪੋਰਟ ਦੇ ਨਾਲ ਸਬੰਧਿਤ ਇੱਕ ਮਸਲਾ ਹੈ। ਪਿਛਲੇ ਦਿਨੀਂ ਬੜੀਆਂ ਕਾਲਾਂ ਵੀ ਆਈਆਂ ਹਨ ਅਤੇ ਇੱਕ ਦੋ ਲੋਕਾਂ ਨੇ ਵੀ ਕਿਹਾ ਹੈ। ਜਿੰਨੇ ਵੀ ਸਰਕਾਰੀ ਡਿਪਾਰਟਮੈਂਟ ਹਨ, ਉਨ੍ਹਾਂ ਵਿੱਚ ਜਿਹੜੇ ਸਰਕਾਰੀ ਵਹੀਕਲਜ਼ ਹਨ, ਉਹ ਕਿਸੇ ਕਾਰਨ ਕਰਕੇ ਤੇ ਥੋੜ੍ਹੀਆਂ ਬਹੁਤੀਆਂ ਕਮੀਆਂ ਦੇ ਕਰਕੇ ਉਥੇ ਹੀ ਰੁਕ ਜਾਂਦੇ ਹਨ। ਮਨਿਸਟਰ ਸਾਹਿਬ ਵੀ

ਇੱਥੇ ਬੈਠੇ ਹਨ। ਨਾਲ ਦੀ ਨਾਲ ਜਿਹੜੇ ਪੁਲਿਸ ਸਟੇਸ਼ਨ ਹਨ, ਸਾਰੇ ਪੰਜਾਬ ਦੇ ਵਿੱਚ ਵੀ ਅਤੇ ਸਾਡੇ ਮੋਗੇ ਜ਼ਿਲ੍ਹੇ ਵਿੱਚ ਵੀ ਇਹ ਬੜੀ ਸਮੱਸਿਆ ਹੈ ਕਿ ਜਿਹੜੇ ਵਹੀਕਲ ਹਨ, ਉਹ ਉਥੇ 10-10, 20-20 ਸਾਲ ਤੱਕ ਖੜ੍ਹੇ ਖਰਾਬ ਹੋ ਜਾਂਦੇ ਹਨ ਅਤੇ ਜਗ੍ਹਾ ਉਹ ਅਲੱਗ ਘੇਰਦੇ ਹਨ । ਅਸੀਂ ਚਾਹੁੰਦੇ ਹਾਂ ਕਿ ਇਸ ਸਮੱਸਿਆ ਦਾ ਕੋਈ ਇਹੋ ਜਿਹਾ ਪ੍ਰਬੰਧ ਕੀਤਾ ਜਾਵੇ ਕਿ ਜਿਹੜੇ ਉਹ ਸਾਰੇ ਵਹੀਕਲਜ਼ ਹਨ, ਉਨ੍ਹਾਂ ਨੂੰ ਰਿਵਾਈਵ ਕੀਤਾ ਜਾਵੇ ਜਾਂ ਜਿਹੜੇ ਜਿਹੜੇ ਵੀ ਡਿਪਾਰਮੈਂਟ ਵਿੱਚ ਵਹੀਕਲਜ਼ ਖੜ੍ਹੇ ਹਨ, ਜੇ ਉਨ੍ਹਾਂ ਨੂੰ ਥੋੜ੍ਹੀ ਬਹੁਤੀ ਮੁਰੰਮਤ ਦੀ ਲੋੜ ਹੈ ਤਾਂ ਲੋੜੀਂਦੀ ਮੁਰੰਮਤ ਕਰਵਾ ਕੇ ਵੀ ਸਰਕਲ ਦੇ ਵਿੱਚ ਲਿਆਂਦੇ ਜਾਣ। ਇਸ ਤੋਂ ਵਧੀਆ ਹੋਰ ਵੀ ਹੋ ਸਕਦਾ ਹੈ ਕਿ ਪੰਜਾਬ ਦੇ ਵਿੱਚ ਕਈ ਲੋਕ ਬਹੁਤ ਵਧੀਆ ਕੰਮ ਕਰਦੇ ਹਨ, ਜਿਨ੍ਹਾਂ ਨੂੰ ਆਪਾਂ ਅਵਾਰਡ ਦੇਣਾ ਚਾਹੁੰਦੇ ਹਾਂ, ਜੇ ਕੋਈ ਅਜਿਹੀ ਪਾਲਿਸੀ ਬਣ ਜਾਵੇ ਕਿ ਉਨ੍ਹਾਂ ਲੋਕਾਂ ਨੂੰ ਹੀ ਬੋਲੀ ਦੇ ਕੇ ਜਾਂ ਕਿਸੇ ਵੀ ਹੋਰ ਤਰੀਕੇ ਨਾਲ, ਇੱਕ ਇਨਾਮ ਦੇ ਤੌਰ ਤੇ ਉਹ ਵਹੀਕਲਜ਼ ਦੇ ਦਿੱਤੇ ਜਾਣ ਤਾਂ ਇਸ ਦੇ ਨਾਲ ਸਬੰਧਿਤ ਨੌਜਵਾਨਾਂ ਦਾ ਅਤੇ ਲੋਕਾਂ ਦਾ ਹੌਸਲਾ ਵੀ ਵਧੇਗਾ ਅਤੇ ਨਾਲ ਦੀ ਨਾਲ ਹਸਪਤਾਲਾਂ ਵਿੱਚ ਤੇ ਪੁਲਿਸ ਸਟੇਸ਼ਨਾਂ ਵਿੱਚ ਟਰਾਂਸਪੋਰਟ ਦੇ ਜਿਹੜੇ ਵਾਧੂ ਵਾਹਨ ਖੜ੍ਹੇ ਹਨ, ਉਨ੍ਹਾਂ ਦਾ ਪ੍ਰਬੰਧ ਵੀ ਹੋ ਜਾਵੇਗਾ। ਧੰਨਵਾਦ ਜੀ।

**ਸ਼੍ਰੀ ਜੰਗੀ ਲਾਲ ਮਹਾਜਨ (ਮੁਕੇਰੀਆਂ):** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਟ੍ਰੈਫਿਕ ਬਾਰੇ ਆਪਣੀ ਗੱਲ ਰੱਖਣੀ ਚਾਹੁੰਦਾ ਹਾਂ। ਜਲੰਧਰ ਤੋਂ ਜਿਸ ਵੇਲੇ ਅਸੀਂ ਪਠਾਨਕੋਟ ਰੋਡ ਤੇ ਜਾਂਦੇ ਹਾਂ, ਪਹਿਲਾਂ ਤਾਂ ਜਲੰਧਰ ਬਾਈਪਾਸ ਤੇ ਜਾਮ ਹੁੰਦਾ ਹੈ, ਫਿਰ ਭੋਗਪੁਰ ਆ ਜਾਂਦਾ ਹੈ, ਉਥੇ ਜਾਮ ਹੋ ਜਾਂਦਾ ਹੈ, ਫਿਰ ਦਸੂਹੇ ਜਾਮ ਹੁੰਦਾ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਉਥੇ ਤਿੰਨ-ਚਾਰ ਜਾਮ ਬਹੁਤ ਲੰਬੇ ਲਗਦੇ ਹਨ। ਪਿੱਛੇ ਜਿਹੇ ਸਰਕਾਰ ਨੇ ਪਾਸ ਕੀਤਾ ਸੀ ਕਿ ਮੁਕੇਰੀਆਂ ਅਤੇ ਦਸੂਹਾ ਤੋਂ ਬਾਈਪਾਸ ਕੱਢਿਆ ਜਾਵੇਗਾ ਤਾਂ ਕਿ ਇਹ ਜਾਮ ਨਾ ਲੱਗਣ। ਲੇਕਿਨ ਪਤਾ ਨਹੀਂ ਕਿਹੜੇ ਕਾਰਨਾਂ ਕਰਕੇ ਅਜੇ ਤੱਕ ਉਹ ਕੰਮ ਰੁਕਿਆ ਪਿਆ ਹੈ, ਉਸ ਦੀ ਕਾਰਵਾਈ ਨਹੀਂ ਹੋ ਰਹੀ। ਲੇਕਿਨ ਜਿਹੜਾ ਬਾਈਪਾਸ ਕੱਢਣਾ ਸੀ, ਉਹ ਜਗ੍ਹਾ ਜਿਹੜੀ ਹੈ, ਉਹ ਜਿਹੜੀਆਂ ਜ਼ਮੀਨਾਂ ਸੜਕ ਵਿੱਚ ਲੈਣੀਆਂ ਸੀ, ਉਹ ਚਿੰਨ੍ਹ-ਹਿਤ ਕਰ ਲਈਆਂ ਗਈਆਂ ਸੀ। ਉਨ੍ਹਾਂ ਦੇ ਨੰਬਰ ਰਿਜ਼ਰਵ ਕਰ ਲਏ ਗਏ ਸੀ। ਲੇਕਿਨ ਜੇ ਇੱਕ ਪਿੰਡ ਵਿੱਚ ਚਾਰ ਨੰਬਰ ਰਿਜ਼ਰਵ ਹਨ, ਸੜਕ ਬਣਨ ਵਾਸਤੇ, ਲੇਕਿਨ ਉਨ੍ਹਾਂ ਦੀਆਂ ਰਜਿਸਟਰੀਆਂ ਵਾਸਤੇ ਸਾਰੇ ਪਿੰਡ ਨੂੰ ਹੀ ਜਾਮ ਲਗਾ ਦਿੱਤਾ ਹੈ ਕਿ ਪਿੰਡ ਵਿੱਚੋਂ ਕੋਈ ਰਜਿਸਟਰੀ ਨਹੀਂ ਹੋਵੇਗੀ। ਇਸ ਵਿੱਚ 13-14 ਪਿੰਡ ਦਸੂਹੇ ਹਲਕੇ ਦੇ ਹਨ ਅਤੇ 15-16 ਪਿੰਡ ਮੁਕੇਰੀਆਂ ਹਲਕੇ ਦੇ ਆਉਂਦੇ ਹਨ। ਸਪੀਕਰ ਸਾਹਿਬ, ਜਿਸ ਵਿਅਕਤੀ ਨੇ ਜ਼ਮੀਨ ਵੇਚ ਕੇ ਆਪਣਾ ਮੁੰਡਾ ਆਪਣਾ ਬਾਹਰ ਭੇਜਣਾ ਹੈ ਜਾਂ ਜੇ ਕੋਈ ਬਿਮਾਰ ਹੋ ਗਿਆ, ਜੇ ਕਿਸੇ ਨੂੰ ਰਜਿਸਟਰੀਆਂ ਕਰਾਉਣ ਦੀ ਲੋੜ ਹੈ, ਇਨ੍ਹਾਂ ਦੇ ਬੈਅ-ਨਾਮੇ ਰੁਕੇ ਪਏ

ਹਨ ਅਤੇ ਬਿਆਨੇ ਲਿਖੇ ਪਏ ਹਨ, ਉਥੇ ਲੋਕ ਪੰਜ ਪੰਜ, ਸੱਤ ਸੱਤ ਵਾਰੀ ਬਿਆਨੇ ਬਦਲ ਚੁੱਕੇ ਹਨ। ਮੇਰੀ ਬੇਨਤੀ ਹੈ ਕਿ ਉਨ੍ਹਾਂ ਲੋਕਾਂ ਨੂੰ ਰਜਿਸਟਰੀਆਂ ਕਰਨ ਦੀ ਇਜਾਜ਼ਤ ਦਿੱਤੀ ਜਾਵੇ ਜੀ।ਧੰਨਵਾਦ।

ਹਰਪ੍ਰੀਤ ਸਿੰਘ/ਅਭਿਸ਼ੇਕ ਗੌਤਮ/11.55/

**ਡਾਕਟਰ ਜਸਬੀਰ ਸਿੰਘ ਸੰਧੂ (ਅੰਮ੍ਰਿਤਸਰ ਪੱਛਮੀ, ਐਸ.ਸੀ.):** ਸਪੀਕਰ ਸਾਹਿਬ, ਮੈਂ ਖੁਰਾਕ ਤੇ ਸਿਵਲ ਸਪਲਾਈ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਜਿਹੜੇ ਰਾਸ਼ਨ ਕਾਰਡ ਕੱਟੇ ਗਏ ਹਨ, ਉਨ੍ਹਾਂ ਨਾਲ ਗਰੀਬਾਂ ਦਾ ਬਹੁਤ ਨੁਕਸਾਨ ਹੋਇਆ ਹੈ, ਖਾਸ ਕਰਕੇ ਜਿਨ੍ਹਾਂ ਲੋਕਾਂ ਨੇ ਸਾਨੂੰ ਵੋਟਾਂ ਪਾਈਆਂ ਹਨ, ਉਨ੍ਹਾਂ ਗਰੀਬਾਂ ਦੇ ਕਾਰਡ ਕੱਟੇ ਗਏ ਹਨ ਅਤੇ ਜਿਹੜੇ ਘਰਾਂ ਨੂੰ ਕਣਕ ਦੀ ਲੋੜ ਨਹੀਂ ਸੀ, ਉਨ੍ਹਾਂ ਨੂੰ ਡਿਪੂ ਹੋਲਡਰਾਂ ਵੱਲੋਂ ਘਰ ਜਾ ਕੇ ਦਿੱਤੀ ਜਾਂਦੀ ਹੈ। ਮੇਰੇ ਹਲਕੇ ਦੇ ਤਕਰੀਬਨ 1500 ਗਰੀਬ ਲੋਕਾਂ ਦੇ ਕਾਰਡ ਕੱਟੇ ਗਏ ਹਨ। ਸੋ, ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਦੀ ਜਾਂਚ ਕਰਵਾਈ ਜਾਵੇ ਅਤੇ ਜਿਨ੍ਹਾਂ ਨੂੰ ਕਾਰਡ ਦੀ ਲੋੜ ਹੈ, ਉਨ੍ਹਾਂ ਦਾ ਕਾਰਡ ਰੱਖਿਆ ਜਾਵੇ ਅਤੇ ਜਿਹੜੇ ਪਰਿਵਾਰਾਂ ਨੂੰ ਕਾਰਡ ਦੀ ਲੋੜ ਨਹੀਂ ਹੈ, ਉਨ੍ਹਾਂ ਦੇ ਕਾਰਡ ਕੱਟੇ ਜਾਣ। ਧੰਨਵਾਦ।

**ਸਰਦਾਰ ਫੌਜਾ ਸਿੰਘ (ਗੁਰੂ ਹਰ ਸਹਾਏ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਅਤੇ ਮੇਰੇ ਧੰਨ ਭਾਗ ਕਿ ਮੈਨੂੰ ਜ਼ੀਰੋ ਆਵਰ ਵਿਚ ਪਹਿਲੀ ਵਾਰ ਬੋਲਣ ਦਾ ਮੌਕਾ ਮਿਲਿਆ ਹੈ। ਪਿਛਲੀ ਸਾਉਣੀ ਦੀ ਫਸਲ ਵਿਚ ਜਿਹੜਾ ਨਰਮੇ ਦਾ ਖਰਾਬਾ ਹੋਇਆ ਸੀ, ਉਹ ਪੰਜਾਬ ਸਰਕਾਰ ਨੇ ਦੇ ਦਿੱਤਾ ਹੈ। ਸਾਡੇ ਹਲਕੇ ਵਿਚ ਵੱਧ ਮੀਂਹ ਪੈਣ ਕਰਕੇ ਬਹੁਤ ਸਾਰਾ ਝੋਨਾ ਖਰਾਬ ਹੋਇਆ ਸੀ, ਉਸ ਦੀ ਗਿਰਦਾਵਰੀ ਵੀ ਹੋਈ ਸੀ ਅਤੇ ਜਿੰਨੇ ਫੀਸਦੀ ਨੁਕਸਾਨ ਹੋਇਆ ਸੀ, ਉਹ ਵੀ ਦਿੱਤਾ ਜਾਣਾ ਬਣਦਾ ਹੈ। ਇਸ ਤੋਂ ਇਲਾਵਾ ਬਾਰਡਰ ਪੱਟੀ ਤੇ ਅਜ਼ਾਦੀ ਤੋਂ ਬਾਅਦ ਜਿਹੜੇ ਲੋਕ ਵਸੇ, ਜੰਗਲ ਆਬਾਦ ਕਰਕੇ ਉਨ੍ਹਾਂ ਨੇ ਸਰਕਾਰੀ ਰੇਟਾਂ ਤੇ ਜ਼ਮੀਨਾਂ ਦੇ ਮਾਲਕੀ ਹੱਕ ਲਏ। ਪਿਛਲੀ ਸਰਕਾਰ ਵਿਚ ਜਦੋਂ ਸਰਦਾਰ ਅਜੀਤ ਸਿੰਘ ਕੋਹਾੜ ਮੰਤਰੀ ਹੁੰਦੇ ਸੀ ਤਾਂ ਸਰਕਾਰੀ ਰੇਟ ਤੋਂ 10 ਗੁਣਾ ਪੈਸੇ ਲੈ ਕੇ ਕੁਰੱਪਸ਼ਨ ਦੇ ਰੂਪ ਵਿਚ ਜਿਹੜੀਆਂ ਜ਼ਮੀਨਾਂ ਪੱਕੀਆਂ ਕੀਤੀਆਂ ਸੀ, ਉਹ ਕੱਚੀਆਂ ਕੀਤੀਆਂ ਗਈਆਂ। ਸੋ, ਮੇਰੀ ਬੇਨਤੀ ਹੈ ਕਿ ਜ਼ਮੀਨਾਂ ਦੇ ਮਾਲਕੀ ਹੱਕ ਕੇਵਲ ਉਨ੍ਹਾਂ ਨੂੰ ਮਿਲਣੇ ਚਾਹੀਦੇ ਹਨ, ਜਿਨ੍ਹਾਂ ਨੇ ਜ਼ਮੀਨਾਂ ਆਬਾਦ ਕੀਤੀਆਂ ਸਨ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਰਾਏ ਸਿੱਖ ਬਰਾਦਰੀ ਦੀ ਗੱਲ ਕਰਾਂਗਾ। ਰਾਏ ਸਿੱਖ ਬਰਾਦਰੀ ਦੇ ਲੋਕਾਂ ਦੇ ਸਾਲ 1996 ਤੋਂ ਬਾਅਦ ਵਿਮੁਕਤ ਜਾਤੀਆਂ ਦੇ ਸਰਟੀਫਿਕੇਟ ਬਣਾਉਣੇ ਬਿਨਾਂ ਦੱਸੇ ਬੰਦ ਕਰ ਦਿੱਤੇ ਗਏ। ਵੈਸੇ ਮੈਂ ਮੰਤਰੀ ਸਾਹਿਬ ਦੇ ਧਿਆਨ ਵਿਚ ਇਹ ਮਸਲਾ ਲਿਆਂਦਾ ਹੋਇਆ ਹੈ। ਮੇਰੀ ਬੇਨਤੀ ਹੈ ਕਿ ਇਹ ਸਰਟੀਫਿਕੇਟ ਉਸੇ ਤਰ੍ਹਾਂ ਜਾਰੀ ਕੀਤੇ ਜਾਣੇ ਚਾਹੀਦੇ ਹਨ। ਧੰਨਵਾਦ।

**ਸਰਦਾਰ ਗੁਰਮੀਤ ਸਿੰਘ ਖੁੱਡੀਆਂ (ਲੰਬੀ):** ਸਪੀਕਰ ਸਾਹਿਬ, ਧੰਨਵਾਦ। ਸਿੱਖਿਆ ਅਤੇ ਸਿਹਤ ਸਾਡੀ ਸਰਕਾਰ ਦੀ ਪ੍ਰਾਇਰਟੀ ਰਹੀ ਹੈ। ਮੇਰੇ ਹਲਕੇ ਵਿਚ ਦੋ ਹਸਪਤਾਲ ਹਨ, ਸੀ.ਐਚ.ਸੀ. ਲੰਬੀ ਅਤੇ ਸੀ.ਐਚ.ਸੀ. ਆਲਮਵਾਲਾ। ਲੰਬੀ ਵਿਚ 8 ਮੈਡੀਕਲ ਅਫ਼ਸਰਾਂ ਦੀ ਲੋੜ ਹੈ ਅਤੇ ਉੱਥੇ ਇਕ ਵੀ ਨਹੀਂ ਹੈ ਅਤੇ ਇਸੇ ਤਰ੍ਹਾਂ ਆਲਮਵਾਲਾ ਵਿਚ ਵੀ ਨਹੀਂ ਹੈ। ਦਵਾਈਆਂ ਲੈਣ ਲਈ ਵੀ ਲੋਕਾਂ ਨੂੰ ਮੁਸ਼ਕਲ ਆਉਂਦੀ ਹੈ ਅਤੇ ਜੇਕਰ ਕਿਤੇ ਕੋਈ ਲੜਾਈ ਝਗੜਾ ਹੋ ਜਾਂਦਾ ਹੈ ਤਾਂ ਐਮ.ਐਲ.ਆਰ. ਗਿੱਦੜਬਾਹਾ ਜਾ ਕੇ ਕਟਵਾਉਣੀ ਪੈਂਦੀ ਹੈ। ਸੋ, ਮੇਰੀ ਬੇਨਤੀ ਹੈ ਕਿ ਸਾਡੇ ਹਸਪਤਾਲਾਂ ਵਿਚ ਮੈਡੀਕਲ ਅਫ਼ਸਰਾਂ ਦੀਆਂ ਅਸਾਮੀਆਂ ਭਰੀਆਂ ਜਾਣ। ਧੰਨਵਾਦ।

**ਡਾਕਟਰ ਕਸ਼ਮੀਰ ਸਿੰਘ ਸੋਹਲ (ਤਰਨਤਾਰਨ):** ਸਪੀਕਰ ਸਾਹਿਬ, ਧੰਨਵਾਦ ਜੀ। ਮੈਨੂੰ ਜਾਪਦਾ ਸੀ ਕਿ ਸ਼ਾਇਦ ਮੇਰੀ ਵਾਰੀ ਨਹੀਂ ਆਉਣੀ ਪਰ ਫਿਰ ਵੀ ਤੁਸੀਂ ਸਮਾਂ ਦਿੱਤਾ, ਤੁਹਾਡਾ ਧੰਨਵਾਦ। ਅੱਜ ਪੰਜਾਬ ਦੇ ਥਾਣਿਆਂ ਵਿਚ ਬਹੁਤ ਬਾਰੇ ਵਹੀਕਲਜ਼ ਖੜ੍ਹੇ ਹਨ, ਜਿਹੜੇ ਕਿ ਕੋਰਟ ਕੇਸਾਂ ਵਿਚ ਲੋੜੀਂਦੇ ਹਨ। ਇਹ ਵੀ ਦੇਖਣ ਵਿਚ ਆਇਆ ਹੈ ਕਿ ਕੋਰਟ ਕੇਸਾਂ ਦਾ ਫੈਸਲਾ ਹੋ ਜਾਣ ਤੋਂ ਬਾਅਦ ਵੀ ਉਹ ਵਹੀਕਲਜ਼ ਉੱਥੇ ਹੀ ਖੜ੍ਹੇ ਰਹਿੰਦੇ ਹਨ, ਉਨ੍ਹਾਂ ਦੀ ਡਿਸਪੋਜਲ ਦਾ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ। ਇਸ ਕਾਰਨ ਇਕ ਤਾਂ ਉਨ੍ਹਾਂ ਨੂੰ ਖੜ੍ਹਾ ਕਰਨ ਲਈ ਜਗ੍ਹਾ ਦੀ ਮੁਸ਼ਕਲ ਆਉਂਦੀ ਅਤੇ ਉਨ੍ਹਾਂ ਦੀ ਸਾਂਭ ਸੰਭਾਲ ਦੀ ਵੀ ਮੁਸ਼ਕਲ ਆਉਂਦੀ ਹੈ। ਕਈ ਥਾਵਾਂ ਤੇ ਇਹ ਵਹੀਕਲ ਥਾਣਿਆਂ ਦੇ ਬਾਹਰ ਸੜਕਾਂ ਤੇ ਖੜ੍ਹੇ ਹਨ, ਜਿਸ ਕਾਰਨ ਟਰੈਫਿਕ ਦੀ ਵੀ ਸਮੱਸਿਆ ਆਉਂਦੀ ਹੈ। ਸੋ, ਜਿਨ੍ਹਾਂ ਵਹੀਕਲਾਂ ਦਾ ਅਦਾਲਤਾਂ ਵਿਚ ਫੈਸਲਾ ਹੋ ਚੁੱਕਾ ਹੈ, ਉਨ੍ਹਾਂ ਨੂੰ ਡਿਸਪੋਜ਼ ਆਫ ਕਰਨ ਦਾ ਪ੍ਰਬੰਧ ਕਰਨਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਡਾਕਟਰ ਕਸ਼ਮੀਰ ਸਿੰਘ ਸੋਹਲ:** ਸਪੀਕਰ ਸਾਹਿਬ, ਮੇਰਾ ਇਕ ਛੋਟਾ ਜਿਹਾ ਮਸਲਾ ਹੋਰ ਹੈ।

**ਮਾਨਯੋਗ ਸਪੀਕਰ:** ਸੋਹਲ ਸਾਹਿਬ, ਬੈਠੋ। ਮਸਲੇ ਹੋਰ ਬਹੁਤ ਹਨ।ਹਾਂ ਜੀ, ਮਾਸਟਰ ਜਗਸੀਰ ਸਿੰਘ ਜੀ।

aman-abhishek/12.00/22.3.23

**ਸਰਦਾਰ ਜਗਸੀਰ ਸਿੰਘ (ਭੁੱਚੋ ਮੰਡੀ, ਐਸ.ਸੀ.):** ਸਪੀਕਰ ਸਾਹਿਬ, ਮੇਰੇ ਹਲਕੇ ਭੁੱਚੋ ਵਿੱਚ ਇੱਕ ਥਰਮਲ ਪਲਾਂਟ ਲੱਗਿਆ ਹੋਇਆ ਹੈ। ਉੱਥੇ ਲਗਭਗ 1700-1800 ਕੱਚੇ ਕਾਮੇ ਕੰਮ ਕਰ ਰਹੇ ਹਨ। ਠੇਕੇ

ਵਾਲੇ ਮੁਲਾਜ਼ਮ ਆਮ ਤੌਰ ਤੇ ਇਹ ਗੱਲ ਕਹਿੰਦੇ ਹਨ ਕਿ ਸਾਨੂੰ ਪੱਕਾ ਕੀਤਾ ਜਾਵੇ ਪਰ ਉਹ ਵਿਚਾਰੇ ਤਾਂ ਇਹ ਗੱਲ ਕਹਿੰਦੇ ਹਨ ਕਿ ਪੱਕਾ ਕਰਨ ਦੀ ਬਜਾਏ ਸਾਡੀ ਤਨਖਾਹ ਵਧਾ ਦਿੱਤੀ ਜਾਵੇ। ਇਹ ਇੱਕ ਵਾਸਤਾ ਹੀ ਹੈ, ਕਿਰਪਾ ਕਰਕੇ ਉਨ੍ਹਾਂ ਦੀ ਤਨਖਾਹ ਵਧਾ ਦਿੱਤੀ ਜਾਵੇ।

**ਸਰਦਾਰ ਤਰੁਨਪ੍ਰੀਤ ਸਿੰਘ ਸੌਂਦ (ਖੰਨਾ):** ਮਾਨਯੋਗ ਸਪੀਕਰ ਸਾਹਿਬ, ਤੁਹਾਡ ਧੰਨਵਾਦ ਜੀ। ਮੈਂ ਇੱਕ ਬਹੁਤ ਹੀ ਅਹਿਮ ਮਸਲੇ ਤੇ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਦੋਂ ਜੀ.ਟੀ. ਰੋਡ ਬਣੀ ਸੀ ਤਾਂ ਮੰਡੀ ਗੋਬਿੰਦਗੜ੍ਹ, ਜੋ ਕਿ ਅਮਲੋਹ ਹਲਕੇ ਵਿੱਚ ਪੈਂਦਾ ਹੈ, ਤੋਂ ਮੇਰੇ ਹਲਕਾ ਖੰਨਾ ਤੇ ਦੋਰਾਹੇ ਤੱਕ, ਜੋ ਕਿ ਪਾਇਲ ਹਲਕਾ ਵਿੱਚ ਪੈਂਦਾ ਹੈ। ਇਹ Soma Isolux company ਨੇ elevated highways ਬਣਾਏ ਸੀ, ਜਿਸ ਦੇ ਵਿੱਚ ਇਹ ਤਿੰਨੇ ਹਲਕੇ ਮੰਡੀ ਗੋਬਿੰਦਗੜ੍ਹ, ਖੰਨਾ ਤੇ ਦੋਰਾਹਾ ਰਾਤ ਨੂੰ ਘੁੱਪ ਹਨੇਰੇ ਵਿੱਚ ਡੁੱਬੇ ਰਹਿੰਦੇ ਹਨ। ਜਦੋਂ ਇਨ੍ਹਾਂ ਨੂੰ ਬੁਲਾ ਕੇ ਪੁੱਛਿਆ ਗਿਆ ਕਿ ਇੱਥੋਂ ਦੀਆਂ ਲਾਈਟਾਂ ਦਾ ਪ੍ਰਬੰਧ ਕਿਉਂ ਨਹੀਂ ਕਰਵਾਉਂਦੇ ਤਾਂ ਉਨ੍ਹਾਂ ਨੇ ਤੱਥ ਇਹ ਦੱਸੇ ਕਿ ਜਿਹੜੀ ਇਹ ਕੰਪਨੀ ਸੋਮਾ ਸੀ, ਇਹ ਆਪਣਾ ਕੰਮ ਵਿੱਚੇ ਛੱਡ ਕੇ ਭੱਜ ਗਈ, defaulter ਹੋ ਗਈ ਤੇ NHAI ਨੇ ਇਸ ਦਾ ਕੰਮ take over ਕਰ ਲਿਆ ਹੈ। ਜਦੋਂ NHAI ਨੂੰ ਲਾਈਟਾਂ ਲਾਉਣ ਵਾਸਤੇ ਕਿਹਾ ਗਿਆ ਤਾਂ ਉਨ੍ਹਾਂ ਨੇ excuse ਦੱਸਿਆ ਕਿ ਸੋਮਾ ਕੰਪਨੀ ਨੇ ਪੀ.ਐਸ.ਪੀ.ਸੀ.ਐਲ ਦੇ ਇੰਨੇ ਕਰੋੜ ਰੁਪਏ ਦੇਣੇ ਹਨ, ਜਦੋਂ ਤੱਕ ਉਹ ਸੋਮਾ ਕੰਪਨੀ ਇਹ ਪੈਸੇ ਪੀ.ਐਸ.ਪੀ.ਸੀ.ਐਲ ਨੂੰ ਨਹੀਂ ਦਿੰਦੀ, ਇਹ ਤਿੰਨ ਹਲਕੇ ਰਾਤ ਨੂੰ ਜੀ.ਟੀ.ਰੋਡ ਦੇ ਉੱਤੇ ਹਨੇਰੇ ਵਿੱਚ ਡੁੱਬੇ ਰਹਿਣਗੇ। ਮੇਰੀ ਆਪ ਜੀ ਅੱਗੇ ਬੇਨਤੀ ਹੈ ਕਿ ਜਿਹੜੀ ਕੰਪਨੀ defaulter ਹੋ ਕੇ ਜਾ ਚੁੱਕੀ ਹੈ, ਉਹ ਕਦੋਂ ਪੈਸੇ ਦੇਵੇਗੀ, ਦੇਵੇਗੀ ਵੀ ਜਾਂ ਨਹੀਂ? ਇਹ ਮੈਟਰ ਕੋਰਟ ਵਿੱਚ ਜਾ ਚੁੱਕਿਆ ਹੈ। ਜੀ.ਟੀ ਰੋਡ ਤੇ ਰਾਤ ਨੂੰ ਹਨੇਰੇ ਵਿੱਚ ਇਹ ਹਲਕੇ ਡੁੱਬੇ ਰਹਿੰਦੇ ਹਨ, ਇਹ ਵੱਡੇ ਹਾਦਸਿਆਂ ਦਾ ਕਾਰਨ ਬਣਦੇ ਹਨ। ਇਸ ਦੀ ਕੋਈ ਨਾ ਕੋਈ ਤਜਵੀਜ਼ ਕੱਢੀ ਜਾਵੇ ਤਾਂ ਜੋ ਜੀ.ਟੀ. ਰੋਡ ਤੇ ਇਨ੍ਹਾਂ ਤਿੰਨ ਹਲਕਿਆਂ ਵਿੱਚ ਲਾਈਟਾਂ ਜਲਦੀਆਂ ਹੋ ਸਕਣ ਅਤੇ ਲੋਕਾਂ ਦਾ ਨੁਕਸਾਨ ਨਾ ਹੋਵੇ।

**ਸਰਦਾਰ ਜਗਤਾਰ ਸਿੰਘ ਦਿਆਲਪੁਰਾ (ਸਮਰਾਲਾ):** ਸਪੀਕਰ ਸਾਹਿਬ, ਸਮਾਂ ਦੇਣ ਵਾਸਤੇ ਬਹੁਤ-ਬਹੁਤ ਧੰਨਵਾਦ। ਮੈਂ ਤੁਹਾਡੇ ਮਾਧਿਅਮ ਰਾਹੀਂ ਸਰਕਾਰ ਦੇ ਧਿਆਨ ਵਿੱਚ ਇੱਕ ਬਹੁਤ ਗੰਭੀਰ ਮਸਲਾ ਲਿਆਉਣਾ ਚਾਹੁੰਦਾ ਹਾਂ। ਤੁਹਾਨੂੰ ਪਤਾ ਹੈ ਕਿ ਵਿੱਦਿਅਕ ਵਰ੍ਹਾ ਸ਼ੁਰੂ ਹੋਣ ਵਾਲਾ ਹੈ ਤੇ ਪੰਜਾਬ ਦੇ ਸਕੂਲਾਂ ਵਿੱਚ ਰੂਲ ਮੁਤਾਬਿਕ ਕੋਈ ਵੀ ਐਕਟੀਵਿਟੀ ਨਹੀਂ ਕੀਤੀ ਜਾ ਸਕਦੀ ਪਰ ਜਿੰਨੇ ਵੀ ਪ੍ਰਾਈਵੇਟ ਸਕੂਲ ਹਨ, ਉਨ੍ਹਾਂ ਵਿੱਚ ਕਾਪੀਆਂ-ਕਿਤਾਬਾਂ ਤੇ ਵਰਦੀਆਂ ਦਾ ਧੰਦਾ ਪੂਰੇ ਜ਼ੋਰਾਂ-ਸ਼ੋਰਾਂ ਨਾਲ ਚੱਲਦਾ ਹੈ। ਉਸ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ ਅਤੇ commercial activity ਨੂੰ ਰੋਕਿਆ ਜਾਵੇ।

**ਸਰਦਾਰ ਮਨਜਿੰਦਰ ਸਿੰਘ ਲਾਲਪੁਰਾ (ਖਡੂਰ ਸਾਹਿਬ):** ਸਪੀਕਰ ਸਾਹਿਬ, ਮੈਨੂੰ ਸਮਾਂ ਦੇਣ ਲਈ ਧੰਨਵਾਦ। ਮੈਂ ਤੁਹਾਡਾ ਧਿਆਨ ਬੜੇ ਅਹਿਮ ਮੁੱਦੇ ਵੱਲ ਲਿਆਉਣਾ ਚਾਹੁੰਦਾ ਹਾਂ। ਇਹ ਮਸਲਾ ਡਾਇਰੈਕਟ ਇਨਸਾਨ ਨਾਲ ਜੁੜਿਆ ਹੈ। ਮੈਂ ਇਸ ਵਿਧਾਨ ਸਭਾ ਵਿੱਚ ਪ੍ਰਸ਼ਨ ਲਾਇਆ ਸੀ ਕਿ ਮੈਨੂੰ ਇਹ ਦੱਸਿਆ ਜਾਵੇ ਕਿ ਪੰਜਾਬ ਵਿੱਚ ਕਿੰਨੇ ਲੋਕਾਂ ਨੂੰ ਪਿਛਲੇ 10 ਸਾਲਾਂ ਵਿੱਚ heart attack ਹੋਇਆ ਹੈ। ਮੇਰੇ ਜ਼ਿਲ੍ਹਾ ਤਰਨਤਾਰਨ ਵਿੱਚ ਕਿੰਨੇ ਲੋਕਾਂ ਨੂੰ ਹਾਰਟ ਅਟੈਕ ਹੋਇਆ ਹੈ। ਮੈਨੂੰ ਗਿਣਤੀ ਵੇਖ ਕੇ ਹੈਰਾਨੀ ਹੋਈ ਕਿ ਪਿਛਲੇ ਸਾਲ ਮੇਰੇ ਜ਼ਿਲ੍ਹੇ ਤਰਨਤਾਰਨ ਦੇ ਵਿੱਚ 4500 ਲੋਕਾਂ ਨੂੰ ਹਾਰਟ ਅਟੈਕ ਹੋਇਆ। ਗਿਣਤੀ ਮੁਤਾਬਿਕ ਮੇਰੇ ਜ਼ਿਲ੍ਹੇ ਵਿੱਚ ਹਰ ਮਹੀਨੇ 400 ਲੋਕਾਂ ਦੀ ਮੌਤ ਹੋਈ। ਅਜੇ ਬਚ ਗਿਆਂ ਦੀ ਗਿਣਤੀ ਵੀ ਹੋਵੇਗੀ, ਜਿਨ੍ਹਾਂ ਦਾ ਇਲਾਜ ਹੋ ਗਿਆ ਹੋਵੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਤੁਸੀਂ ਇੱਥੇ ਸਰ੍ਹੋਂ ਦੀ ਫਸਲ ਤੇ ਚਰਚਾ ਕਰਵਾਈ ਸੀ, ਉਵੇਂ ਹੀ ਇੱਥੇ ਹੈਲਥ ਅਤੇ ਹਾਰਟ ਅਟੈਕ ਤੇ ਹਾਲ ਵਿੱਚ ਚੰਗੇ ਡਾਕਟਰਾਂ ਨਾਲ ਚਰਚਾਕਰਵਾਈ ਜਾਵੇ ਤਾਂ ਜੋ ਇਸ ਬਿਮਾਰੀ ਤੋਂ ਬਚਿਆ ਜਾ ਸਕੇ।

**ਸਰਦਾਰ ਨਰਿੰਦਰ ਪਾਲ ਸਿੰਘ ਸਵਨਾ (ਫਾਜ਼ਿਲਕਾ):** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ, ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਬਾਰਡਰ ਪੱਟੀ ਦੇ ਕਿਸਾਨਾਂ ਨੂੰ ਆ ਰਹੀ ਪ੍ਰਾਬਲਮ ਵੱਲ ਦਿਵਾਉਣਾ ਚਾਹੁੰਦਾ ਹਾਂ।ਜੋ Provincial Government ਦੀਆਂ ਜ਼ਮੀਨਾਂ ਸਨ, ਉਨ੍ਹਾਂ ਦੀ ਗਿਰਦਾਵਰੀ ਜੋ ਕਿਸਾਨਾਂ ਦੇ ਨਾਮ ਸੀ। ਪਿੱਛੇ ਜਿਹੇ ਸਾਲ 2011 ਦੇ ਸੁਪਰੀਮ ਕੋਰਟ ਦੇ ਆਡਰ ਨਾਲ ਸਾਲ 2007 ਦੇ ਵਿੱਚ ਜ਼ਮੀਨਾਂ ਕਿਸਾਨਾਂ ਦੇ ਨਾਮ ਕੀਤੀਆਂ ਗਈਆਂ। ਆਪਣਾ ਦੇਸ਼ ਜਦੋਂ ਆਜ਼ਾਦ ਹੋਇਆ ਸੀ ਤਾਂ ਉਸ ਸਮੇਂ ਜਿਹੜੇ ਕਿਸਾਨ ਸਨਉਹ ਜ਼ਿਆਦਾਤਰ ਰਾਏ ਸਿੱਖ ਬਿਰਾਦਰੀ ਦੇ ਲੋਕ ਸਨ। ਉਨ੍ਹਾਂ ਨੇ ਜਿਹੜੀਆਂ ਜ਼ਮੀਨਾਂ ਉਦੋਂ ਆਬਾਦ ਕੀਤੀਆਂ, ਉਸ ਵਿੱਚ ਫੌਜ ਨੇ ਵੀ ਸਾਥ ਦਿੱਤਾ। 1976 ਦੀ ਪਾਲਿਸੀ ਪੰਜਾਬ ਪੈਕੇਜ ਡੀਲ ਰਾਹੀਂ ਇਨ੍ਹਾਂ ਜ਼ਮੀਨਾਂ ਤੇ ਜਿਸ ਕਿਸੇ ਦਾ ਵੀ ਕਬਜ਼ਾ ਹੁੰਦਾ ਹੈ, ਉਹ ਉਸ ਦੇ ਨਾਮ ਤੇ ਕੀਤੀਆਂ ਜਾ ਸਕਦੀਆਂ ਹਨ।

ਤ.ਸ. / ਹ.ਸ.ਟ. / 12.05 / 22.03.2023

ਸਾਲ 2007 ਵਿੱਚ ਇਹ ਜ਼ਮੀਨਾਂ ਕਿਸਾਨਾਂ ਦੇ ਨਾਂ ਕੀਤੀਆਂ ਗਈਆਂ ਸਨ। ਉਸ ਸਰਕਾਰ ਦੇ ਕੁਝ ਨੇੜਲੇ ਆਗੂਆਂ ਨੇ ਪੰਚਾਇਤੀ ਜ਼ਮੀਨਾਂ ਵੀ ਆਪਣੇ ਨਾਂ ਕਰਵਾ ਲਈਆਂ। ਪਰ ਉਸ ਤੋਂ ਬਾਅਦ 2011 ਵਿੱਚ ਸੁਪਰੀਮ ਕੋਰਟ ਵਿੱਚ ਇਹ ਕੇਸ ਗਿਆ ਜੋ ਕਿ ਮੇਰੇ ਧਿਆਨ ਵਿੱਚ ਹੈ। ਇਹ ਪਾਲਿਸੀ ਕੈਂਸਲ ਕਰ ਦਿੱਤੀ ਗਈ ਸੀ। ਜਿਹੜੀਆਂ ਗਿਰਦਾਵਰੀਆਂ ਕਿਸਾਨਾਂ ਦੇ ਨਾਂ ਸਨ, ਉਹ ਵੀ ਕੈਂਸਲ ਕਰ ਦਿੱਤੀਆਂ ਗਈਆਂ ਸਨ। ਪਹਿਲਾਂ ਇਹ ਗਿਰਦਾਵਰੀਆਂ ਕਿਸਾਨਾਂ ਦੇ ਨਾਂ ਹੁੰਦੀਆਂ ਸਨ, ਫਸਲ ਦਾ ਜੋ ਵੀ ਨੁਕਸਾਨ ਹੁੰਦਾ ਸੀ, ਖਰਾਬਾ ਹੁੰਦਾ ਸੀ, ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਜਾਂਦਾ ਸੀ। ਪਰ ਹੁਣ provincial government ਦੀਆਂ ਜ਼ਮੀਨਾਂ ਤੇ ਜਿਹੜੇ

ਕਾਬਜ਼ਕਾਰ ਹਨ, ਉਨ੍ਹਾਂ ਨੂੰ ਮੁਆਵਜ਼ਾ ਨਹੀਂ ਦਿੱਤਾ ਜਾ ਰਿਹਾ। ਸੋ, ਸਾਡੇ ਬਾਰਡਰ ਦੇ ਏਰੀਏ ਦੀ ਇਹ ਬਹੁਤ ਵੱਡੀ ਪ੍ਰਾਬਲਮ ਹੈ। ਫਾਜ਼ਿਲਕਾ, ਫਿਰੋਜ਼ਪੁਰ, ਤਰਨਤਾਰਨ, ਸ੍ਰੀ ਅੰਮ੍ਰਿਤਸਰ ਸਾਹਿਬ ਜਾਂ ਗੁਰਦਾਸਪੁਰ ਜ਼ਿਲ੍ਹੇ ਦੀ ਗੱਲ ਕਰ ਲਈਏ, ਇਨ੍ਹਾਂ ਜ਼ਿਲ੍ਹਿਆਂ ਦੇ ਸਾਰੇ ਕਿਸਾਨ, ਛੋਟੇ ਕਿਸਾਨਾਂ ਦੀ ਬਹੁਤ ਵੱਡੀ ਪ੍ਰਾਬਲਮ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਕੋਈ ਨਵੀਂ ਪਾਲਿਸੀ ਬਣਾਈ ਜਾਵੇ ਜਿਸ ਨਾਲ ਇਨ੍ਹਾਂ ਕਿਸਾਨਾਂ ਨੂੰ ਜ਼ਮੀਨਾਂ ਦੇ ਮਾਲਕੀ ਹੱਕ ਦਿੱਤੇ ਜਾਣ ਅਤੇ ਫਸਲਾਂ ਦੇ ਖਰਾਬੇ ਦਾ ਮੁਆਵਜ਼ਾ ਦਿੱਤਾ ਜਾ ਸਕੇ।

**ਸ਼੍ਰੀ ਬਲਕਾਰ ਸਿੰਘ ਸਿੱਧੂ (ਰਾਮਪੁਰਾ ਫੂਲ)** : ਮਾਨਯੋਗ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਮੇਰੇ ਹਲਕੇ ਰਾਮਪੁਰਾ ਫੂਲ ਦਾ ਸੀਵਰੇਜ ਇਕੱਠਾ ਹੈ। ਰਾਮਪੁਰਾ ਅਤੇ ਫੂਲ ਦਾ 5 ਕਿਲੋਮੀਟਰ ਦਾ ਫਾਸਲਾ ਹੈ। ਸੀਰਵੇਜ ਸੈਂਟਰ ਵਿੱਚੋਂ ਓਵਰ ਫਲੋਅ ਹੋ ਜਾਂਦਾ ਹੈ। ਇੱਕ ਪਾਸੇ ਟੀ.ਪੀ.ਡੀ. ਕਾਲਜ ਹੈ ਅਤੇ ਇੱਕ ਪਾਸੇ ਬੀੜ ਹੈ। ਸੀਵਰੇਜ ਇੰਨਾ ਓਵਰ ਫਲੋਅ ਹੋ ਜਾਂਦਾ ਹੈ ਕਿ ਟੀ.ਪੀ.ਡੀ. ਕਾਲਜ ਵਿੱਚ ਗੰਦਾ ਪਾਣੀ ਜਾ ਵੜਦਾ ਹੈ ਜਾਂ ਦੂਸਰੇ ਪਾਸੇ ਬੀੜ ਦੇ ਦਰਖਤ ਇਸ ਗੰਦੇ ਪਾਣੀ ਨਾਲ ਸੜ ਰਹੇ ਹਨ। ਸੀਵਰੇਜ ਵਿਭਾਗ ਵਾਲਿਆਂ ਨਾਲ ਬਹੁਤ ਵਾਰੀ ਗੱਲ ਹੋਈ ਹੈ ਪਰ ਕੋਈ ਗੱਲ ਸਿਰੇ ਨਹੀਂ ਲੱਗ ਸਕੀ। ਮੈਂ ਇਹੋ ਬੇਨਤੀ ਕਰਦਾ ਹਾਂ ਕਿ ਅਸੀਂ ਦਰਖਤ ਬਚਾਈਏ, ਬੀੜ ਬਚਾਈਏ।

**ਸ਼੍ਰੀ ਬਰਿੰਦਰ ਕੁਮਾਰ ਗੋਇਲ ਵਕੀਲ (ਲਹਿਰਾ)** : ਸਪੀਕਰ ਸਾਹਿਬ, ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦਿਨਾਂ ਵਿੱਚ ਇੱਕ ਬਹੁਤ ਹੀ ਮਹੱਤਵਪੂਰਨ ਮੁੱਦਾ ਚੱਲ ਰਿਹਾ ਹੈ। ਜਿਸ ਤਰੀਕੇ ਨਾਲ ਸਰਦਾਰ ਭਗਵੰਤ ਸਿੰਘ ਮਾਨ, ਮੁੱਖ ਮੰਤਰੀ ਜੀ ਨੇ, ਉਨ੍ਹਾਂ ਦੀ ਸਰਕਾਰ ਨੇ ਸਾਰੇ ਕੰਮ ਨੂੰ ਨਜਿੱਠਿਆ ਹੈ, ਸਾਰੇ ਹੀ ਬਹੁਤ ਵਧਾਈ ਦੇ ਪਾਤਰ ਹਨ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਅੱਜ ਗਰਾਊਂਡ ਲੈਵਲ ਤੇ ਸਾਰਾ ਪੰਜਾਬ, ਸਰਦਾਰ ਭਗਵੰਤ ਸਿੰਘ ਮਾਨ, ਮੁੱਖ ਮੰਤਰੀ ਸਾਹਿਬ ਤੇ ਫ਼ਖ਼ਰ ਮਹਿਸੂਸ ਕਰ ਰਿਹਾ ਹੈ ਕਿ ਉਨ੍ਹਾਂ ਨੇ ਸੰਜਮ ਨਾਲ ਇਸ ਕੰਮ ਨੂੰ ਨਜਿੱਠਿਆ ਹੈ। ਮੈਨੂੰ ਇਸ ਗੱਲ ਦੀ ਹੈਰਾਨੀ ਵੀ ਹੈ ਕਿ ਜਿਹੜੇ ਲੋਕ ਕੱਲ੍ਹ ਤੱਕ ਇਹ ਕਹਿੰਦੇ ਸਨ ਕਿ ਕੋਈ ਕਾਰਵਾਈ ਨਹੀਂ ਹੋ ਰਹੀ, ਹੁਣ ਜੇਕਰ ਕਾਰਵਾਈ ਕਰ ਦਿੱਤੀ ਤਾਂ ਇਹ ਰੌਲਾ ਪਾਈ ਜਾਂਦੇ ਹਨ।

**ਸਰਦਾਰ ਦਲਬੀਰ ਸਿੰਘ ਟੌਂਗ (ਬਾਬਾ ਬਕਾਲਾ, ਐਸ.ਸੀ.)** : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ, ਸਰਦਾਰ ਹਰਭਜਨ ਸਿੰਘ ਈ.ਟੀ.ਓ. ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਰਈਆ ਕਸਬਾ ਬਹੁਤ ਮਹੱਤਵਪੂਰਨ ਕਸਬਾ ਹੈ। ਇੱਥੋਂ ਲੰਘਦੇ ਹੋਏ ਐਨ.ਐਚ.1 ਰੋਡ ਨੂੰ ਲਗਭਗ ਇੱਕ ਸਾਲ ਤੋਂ ਬਾਜ਼ਾਰ ਵਾਲਿਆਂ ਨੇ ਪੁਲ ਨੂੰ ਡੱਕਿਆ ਹੋਇਆ ਹੈ। ਮੰਤਰੀ ਸਾਹਿਬ ਨੂੰ ਮਿਲ

ਕੇ ਉਸ ਪੁਲ ਨੂੰ ਬਣਾਉਣ ਲਈ ਕੋਈ ਪ੍ਰਬੰਧ ਕੀਤਾ ਜਾਵੇ ਅਤੇ ਕੋਈ ਹੱਲ ਲੱਭਿਆ ਜਾਵੇ। ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਾਂਗਾ ਕਿ ਜਲਦੀ ਤੋਂ ਜਲਦੀ ਇਸ ਧਰਨੇ ਨੂੰ ਉਠਾਇਆ ਜਾਵੇ।

**ਡਾਕਟਰ ਚਰਨਜੀਤ ਸਿੰਘ (ਚਮਕੌਰ ਸਾਹਿਬ, ਐਸ.ਸੀ.)** : ਧੰਨਵਾਦ, ਸਪੀਕਰ ਸਾਹਿਬ, ਮੈਂ ਇੱਕ ਮਸਲਾ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਬੇਰੁਜ਼ਗਾਰ ਕਿਸੇ ਪੋਸਟ ਲਈ ਅਪਲਾਈ ਕਰਦੇ ਹਨ ਤਾਂ ਉਨ੍ਹਾਂ ਤੋਂ ਕਾਫੀ ਜ਼ਿਆਦਾ ਫੀਸ, ਹਜ਼ਾਰ ਰੁਪਏ ਦੇ ਕਰੀਬ ਫੀਸ ਲਈ ਜਾਂਦੀ ਹੈ। ਪਿਛਲੀਆਂ ਸਰਕਾਰਾਂ ਵੀ ਇਹ ਫੀਸ ਲੈਂਦੀਆਂ ਰਹੀਆਂ ਹਨ। ਕਈ ਵਾਰ ਉਨ੍ਹਾਂ ਨੂੰ ਆਉਣ ਜਾਣ ਸਮੇਂ ਬਹੁਤ ਦੂਰ ਜਾਣਾ ਪੈਂਦਾ ਹੈ। ਇਸ ਲਈ ਮੈਂ ਚਾਹੁੰਦਾ ਹਾਂ ਕਿ ਸਰਕਾਰ ਇਨ੍ਹਾਂ ਬੇਰੁਜ਼ਗਾਰਾਂ ਲਈ ਜੇਕਰ ਪੂਰੀ ਫੀਸ ਨਹੀਂ ਮੁਆਫ ਕਰ ਸਕਦੀ ਤਾਂ ਘੱਟ ਕਰਨੀ ਚਾਹੀਦੀ ਹੈ। ਦੂਜੀ ਗੱਲ ਹੈ ਕਿ ਟਰਾਂਸਪੋਰਟ ਲਈ, ਆਉਣ ਜਾਣ ਲਈ, ਜੇਕਰ ਫਰੀ ਨਹੀਂ ਤਾਂ ਕੋਈ ਨਾ ਕੋਈ ਕੰਸੈਸ਼ਨ ਦੇਣੀ ਚਾਹੀਦੀ ਹੈ।

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ) (ਲੁਧਿਆਣਾ ਪੂਰਬੀ)** : ਧੰਨਵਾਦ ਸਪੀਕਰ ਸਾਹਿਬ, ਮੇਰਾ ਪਹਿਲਾਂ ਵੀ ਟਰੈਫਿਕ ਬਾਰੇ ਸਵਾਲ ਸੀ। ਹੁਣ ਵੀ ਉਸ ਬਾਰੇ ਹੀ ਗੱਲ ਕਰਨੀ ਚਾਹੁੰਦਾ ਹਾਂ। ਲੁਧਿਆਣਾ ਵਿੱਚ ਟਰੈਫਿਕ ਦੀ ਬਹੁਤ ਵੱਡੀ ਸਮੱਸਿਆ ਹੈ, ਇਸ ਕਾਰਨ ਉਥੇ ਹਵਾ ਵੀ ਖਰਾਬ ਹੋ ਰਹੀ ਹੈ ਅਤੇ ਲੋਕਾਂ ਦਾ ਕੀਮਤੀ ਸਮਾਂ ਬਰਬਾਦ ਹੋ ਰਿਹਾ ਹੈ। ਲੋਕਾਂ ਦਾ ਪੈਸਾ ਬਰਬਾਦ ਹੋ ਰਿਹਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਨੈਸ਼ਨਲ ਹਾਈਵੇਅ ਦੇ ਪ੍ਰਾਜੈਕਟ ਚੱਲਦੇ ਹਨ, ਉਹ ਬੜੀ ਧੀਮੀ ਗਤੀ ਨਾਲ ਚੱਲਦੇ ਹਨ। ਜਿਹੜੀ ਉਨ੍ਹਾਂ ਨੇ ਸੁਵਿਧਾ ਦੇਣੀ ਹੁੰਦੀ ਹੈ, ਉਹ ਸੁਵਿਧਾ ਨਹੀਂ ਦੇ ਰਹੇ।

ਤਸ.ਸ.–ਹ.ਸ.ਟ/12:10

ਉਹ ਟਰੈਫਿਕ ਦਾ ਮਸਲਾ ਹੱਲ ਨਹੀਂ ਕਰ ਰਹੇ, ਉਨ੍ਹਾਂ ਨੂੰ ਹੱਲ ਕਰਨਾ ਚਾਹੀਦਾ ਹੈ। ਦੂਸਰਾ ਸਮਰਾਲਾ ਚੌਂਕ ਦਾ ਡਿਜ਼ਾਈਨ ਸਹੀ ਢੰਗ ਨਾਲ ਨਹੀਂ ਬਣਿਆ ਹੋਇਆ, ਉੱਥੇ ਪੰਜ ਸੜਕਾਂ ਹਨ ਅਤੇ ਉੱਥੇ ਸਹੀ ਢੰਗ ਨਾਲ ਲਾਈਟਾਂ ਨਹੀਂ ਲੱਗੀਆਂ ਹੋਈਆਂ। ਉੱਥੇ ਬੜਾ ਜਾਮ ਲੱਗਦਾ ਹੈ, ਉਸ ਦਾ ਡਿਜ਼ਾਈਨ ਚੇਂਜ ਕਰਕੇ ਸਮੱਸਿਆ ਦਾ ਹੱਲ ਕੀਤਾ ਜਾਵੇ। ਮੈਂ ਸਰਕਾਰ ਦਾ ਧਿਆਨ ਖਾਸ ਕਰਕੇ ਲੁਧਿਆਣਾ ਦੀ ਟਰੈਫਿਕ ਦੀ ਸਮੱਸਿਆ ਵੱਲ ਦਿਵਾਉਣਾ ਚਾਹੁੰਦਾ ਹਾਂ, ਇਸ ਦਾ ਜ਼ਰੂਰ ਹੱਲ ਕੀਤਾ ਜਾਵੇ।

**ਮਾਨਯੋਗ ਸਪੀਕਰ:** ਧੰਨਵਾਦ। ਧਿਆਨ ਦਿਵਾਊ ਨੋਟਿਸ, ਸ਼੍ਰੀ ਦਿਨੇਸ਼ ਕੁਮਾਰ ਚੱਢਾ ਜੀ।

__________

## CALLING ATTENTION NOTICES UNDER RULE 66
## (ਕ੍ਰਮ ਨੰਬਰ 51)

**ਸ਼੍ਰੀ ਦਿਨੇਸ਼ ਕੁਮਾਰ ਚੱਢਾ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਪੰਜਾਬ ਵਿੱਚ ਸ਼ਹਿਰਾਂ ਅਤੇ ਪਿੰਡਾਂ ਵਿੱਚ ਸੜਕਾਂ ਦੇ ਕਿਨਾਰੇ ਪਲਾਸਟਿਕ ਦੇ ਲਿਫਾਫਿਆਂ ਦੇ ਢੇਰ ਲੱਗੇ ਹੋਏ ਹਨ। ਇਨ੍ਹਾਂ ਵਿੱਚੋਂ ਜ਼ਿਆਦਾਤਰ ਲਿਫਾਫੇ ਵੱਖ-ਵੱਖ ਤਰ੍ਹਾਂ ਦੀਆਂ ਬਰੈਂਡਿਡ ਕੰਪਨੀਆਂ ਦੇ ਹਨ। ਸੜਕਾਂ ਕੰਢੇ ਲਿਫਾਫਿਆਂ ਦੇ ਲੱਗੇ ਹੋਏ ਢੇਰ ਜਿੱਥੇ ਵਾਤਾਵਰਨ ਸਬੰਧੀ, ਸੀਵਰੇਜ ਅਤੇ ਪਾਣੀ ਦੀ ਨਿਕਾਸੀ ਸਬੰਧੀ ਵੱਡੇ ਖਤਰੇ ਨੂੰ ਸੱਦਾ ਦੇ ਰਹੇ ਹਨ ਉੱਥੇ ਹੀ ਇਹ ਕਾਨੂੰਨ ਅਨੁਸਾਰ ਇਨ੍ਹਾਂ ਕੰਪਨੀਆਂ ਦੀ Extended Producers Responsibility ਦੀ ਉਲੰਘਣਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਤਕਨਾਲੋਜੀ ਤੇ ਵਾਤਾਵਰਨ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ) :** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਮੈਂਬਰ ਸਾਹਿਬ ਦੀ ਸ਼ਲਾਘਾ ਕਰਦਾ ਹਾਂ ਕਿ ਇਨ੍ਹਾਂ ਨੇ ਬਹੁਤ ਇੰਪਾਰਟੈਂਟ ਮੁੱਦਾ ਸਦਨ ਦੇ ਧਿਆਨ ਵਿੱਚ ਲਿਆਂਦਾ ਹੈ। ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਿਤੀ 1.2.2016 ਤੋਂ ਪੰਜਾਬ ਵਿੱਚ ਪਲਾਸਟਿਕ carry bags ਦੀ ਮੈਨੂਫੈਕਚਰਿੰਗ ਅਤੇ ਉਨ੍ਹਾਂ ਦੀ ਵਰਤੋਂ ਤੇ ਪੂਰਨ ਤੌਰ ਤੇ ਪਾਬੰਦੀ ਲਗਾਈ ਹੋਈ ਹੈ। ਇਸ ਲਈਸਾਡਾ ਡਿਪਾਰਟਮੈਂਟ, ਲੋਕਲ ਬਾਡੀਜ਼ ਡਿਪਾਰਟਮੈਂਟ ਅਤੇ ਰੂਰਲ ਡਿਵੈਲਪਮੈਂਟ ਡਿਪਾਰਟਮੈਂਟ, ਇਹ ਸਾਰੇ ਵਿਭਾਗ ਸਮੇਂ-ਸਮੇਂ ਤੇ ਰੇਡਜ਼ ਵੀ ਕਰਦੇ ਹਨ ਅਤੇ ਪਲਾਸਟਿਕ ਬੈਗ ਫੜੇ ਵੀ ਜਾਂਦੇ ਹਨ ਪਰ ਇਨ੍ਹਾਂ ਦੀ ਮੈਨੂਫੈਕਚਰਿੰਗ ਤੇ ਪੂਰਨ ਤੌਰ ਤੇ ਪਾਬੰਦੀ ਹੈ। ਅੱਜ ਵੀ ਜੇ ਕਿਤੇ ਮੈਨੂਫੈਕਚਰਿੰਗ ਹੁੰਦੀ ਹੈ ਕਿਉਂਕਿ ਜਦੋਂ ਲਿਫਾਫੇ ਫੜਦੇ ਹਾਂ ਤਾਂ ਉਹ ਕਹਿ ਦਿੰਦੇ ਹਨ ਕਿ ਤੁਸੀਂ ਮੈਨੂਫੈਕਚਰਿੰਗ ਬੰਦ ਕਰ ਦਿਉ, ਤੁਸੀਂ ਫੈਕਟਰੀਆਂ ਚੱਲਣ ਕਿਉਂ ਦਿੰਦੇ ਹੋ? ਸਰ, ਪੰਜਾਬ ਵਿੱਚ ਇਹ ਨਹੀਂ ਹੈ ਕਿ ਕੋਈ ਵੱਡੀ ਫੈਕਟਰੀ ਚੱਲਦੀ ਹੈ ਜਿੱਥੇ ਲਿਫਾਫੇ ਬਣਦੇ ਹਨ। ਇਹ ਤਾਂ ਕੋਈ ਗਲੀ ਵਿੱਚ ਲਿਆ ਕੇ ਛੋਟੀ ਮਸ਼ੀਨ ਲਗਾ ਲੈਂਦਾ ਹੈ ਅਤੇ ਉੱਥੇ ਲਿਫਾਫੇ ਬਣਾਉਣੇ ਸ਼ੁਰੂ ਕਰ ਦਿੰਦੇ ਹਨ। ਸਾਡੇ ਗੁਆਂਢੀ ਸੂਬਿਆਂ ਵਿੱਚ ਪਲਾਸਟਿਕ ਬੈਗਾਂ ਤੇ ਰੋਕ ਪੂਰਨ ਤੌਰ ਤੇ ਨਹੀਂ ਲੱਗੀ ਹੋਈ ਅਤੇ ਮੈਨੂਫੈਕਚਰਿੰਗ ਤੇ ਵੀ ਰੋਕ ਨਹੀਂ ਲੱਗੀ ਹੋਈ। ਉੱਥੋਂ ਇਹ ਲਿਫਾਫੇ ਆਉਂਦੇ ਰਹਿੰਦੇ ਹਨ ਪਰ ਅਸੀਂ ਸਮੇਂ ਸਮੇਂ ਤੇ ਰੇਡ ਵੀ ਕਰਦੇ ਹਾਂ ਅਤੇ ਜਿੱਥੇ ਸਾਨੂੰ ਪਲਾਸਟਿਕ carry bags ਮਿਲਦੇ ਹਨ, ਉੱਥੇ ਉਨ੍ਹਾਂ ਤੇ ਕਾਰਵਾਈ ਵੀ ਕੀਤੀ ਜਾਂਦੀ ਹੈ। ਪਿਛਲੇ ਸਮੇਂ ਵਿੱਚ ਵੀ ਤਕਰੀਬਨ 2165 ਰੇਡਾਂ ਕੀਤੀਆਂ ਗਈਆਂ। ਉਨ੍ਹਾਂ

ਵਿੱਚ ਬਹੁਤ ਜਗ੍ਹਾ ਤੋਂ ਲਿਫਾਫੇ ਫੜੇ ਗਏ, ਉਹ ਜ਼ਬਤ ਵੀ ਕੀਤੇ ਗਏ, ਉਨ੍ਹਾਂ ਤੇ ਫਾਈਨ ਵੀ ਲਗਾਇਆ ਗਿਆ ਸੀ।

ਇਸ ਤੋਂ ਇਲਾਵਾ ਮਲਟੀਲੇਅਰ ਪਲਾਸਟਿਕ ਲਈ ਸੈਂਟਰ ਸਰਕਾਰ ਨੇ ਇੱਕ ਪੋਰਟਲ ਮਿਤੀ 16.2.2022 ਨੂੰ ਜਾਰੀ ਕੀਤਾ ਹੈ ਜਿਸ ਵਿੱਚ Extended Producers Responsibility (EPR) ਗਾਈਡਲਾਈਨਜ਼ ਵੀ ਜਾਰੀ ਕੀਤੀਆਂ ਗਈਆਂ ਹਨ। ਇਸ ਵਿੱਚ producers, importers, brand owners, plastic waste processors ਹਨ, ਉਹ ਆਪਣੇ-ਆਪ ਨੂੰ ਆਨਲਾਈਨ ਰਜਿਸਟਰ ਕਰਵਾਉਂਦੇ ਹਨ। ਸਰ, ਉਸ ਵਿੱਚ ਇਹ ਹੈ ਕਿ ਜਿੰਨਾ ਮੈਟੀਰੀਅਲ ਮਾਰਕੀਟ ਵਿੱਚ ਕੰਪਨੀ ਸਪਲਾਈ ਕਰਦੀ ਹੈ, ਉਨ੍ਹਾਂ ਨੇ ਓਨਾ ਹੀ ਪਲਾਸਟਿਕ ਦਾ ਮੈਟੀਰੀਅਲ ਕੁਲੈਕਟ ਕਰਕੇ ਜਮ੍ਹਾਂ ਕਰਵਾਉਣਾ ਹੈ। ਉਸ ਦਾ ਪੰਜਾਬ ਵਿੱਚ ਕੰਮ ਚੱਲ ਰਿਹਾ ਹੈ। ਅਸੀਂ ਟਾਰਗੈਟ ਨੂੰ ਅਚੀਵ ਕਰਨ ਲਈ ਲਗਾਤਾਰ ਕੰਮ ਕਰ ਰਹੇ ਹਨ।

**ਸ਼੍ਰੀ ਦਿਨੇਸ਼ ਕੁਮਾਰ ਚੱਢਾ :** ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਸੜਕਾਂ ਦੇ ਕਿਨਾਰਿਆਂ ਤੇ ਵੱਡੀ ਮਾਤਰਾ ਵਿੱਚ ਲਿਫਾਫੇ ਹੁੰਦੇ ਹਨ, ਉਹ ਅੱਜਕੱਲ੍ਹ ਅਲੱਗ ਅਲੱਗ ਕੰਪਨੀਆਂ ਦੇ ਕੁਰਕੁਰੇ, ਲਹਿਰ ਨਮਕੀਨ ਜਾਂ ਕੋਈ ਡਿਟਰਜੈਂਟ ਪਾਊਡਰ ਦਾ ਬ੍ਰੈਂਡਿਡ ਕੂੜਾ ਜ਼ਿਆਦਾ ਹੁੰਦਾ ਹੈ। ਜਿਹੜੀ Extended Producers Responsibility (EPR) ਦੇ ਮੁਤਾਬਿਕ ਇਨ੍ਹਾਂ ਕੰਪਨੀਆਂ ਦੀ ਜ਼ਿੰਮੇਵਾਰੀ ਹੈ ਕਿ ਇਨ੍ਹਾਂ ਨੇ ਆਪਣੇ ਲਿਫਾਫੇ ਅਤੇ ਆਪਣੇ ਇਨਵੈਲਪ ਆਪ ਹੀ dispose of ਕਰਨੇ ਹਨ। ਮੰਤਰੀ ਸਾਹਿਬ, ਪਿਛਲੇ ਸਾਲ 2022-23 ਲਈ ਗਾਈਡਲਾਈਨਜ਼ ਦੇ ਮੁਤਾਬਿਕ ਇਨ੍ਹਾਂ ਦਾ ਜੋ ਟਾਰਗੈਟ ਸੀ ਜਿਸ ਪਰਸੈਂਟੇਜ ਵਿੱਚ ਇਨ੍ਹਾਂ ਨੇ ਲਿਫਾਫੇ ਚੁੱਕਣੇ ਸੀ, dispose of ਕਰਨੇ ਸੀ, ਉਹ ਪੰਜਾਬ ਵਿੱਚ ਬਿਲਕੁਲ ਨਹੀਂ ਕੀਤੇ। ਗਰਾਊਂਡ ਲੈਵਲ ਤੇ ਇਨ੍ਹਾਂ ਕੰਪਨੀਆਂ ਨੇ ਆਪਣੀ ਜ਼ਿੰਮੇਵਾਰੀ ਨਹੀਂ ਨਿਭਾਈ। ਆਪਣੇ ਪ੍ਰੋਡਕਟ ਵੇਚ ਕੇ ਆਪਣੇ ਖਾਲੀ ਇਨਵੈਲਪ ਸਾਡੇ ਪਿੰਡਾਂ ਅਤੇ ਸ਼ਹਿਰਾਂ ਵਿੱਚ ਢੇਰ ਬਣਾ ਕੇ ਕੰਪਨੀਆਂ ਪਾਸੇ ਹੋ ਗਈਆਂ। ਸੋ, ਇਨ੍ਹਾਂ ਕੰਪਨੀਆਂ ਦੇ ਖਿਲਾਫ Extended Producers Responsibility (EPR) ਦੀਆਂ ਗਾਈਡਲਾਈਨਜ਼ ਮੁਤਾਬਿਕ ਸਖਤ ਤੋਂ ਸਖਤ ਕਾਰਵਾਈ ਹੋਣੀ ਚਾਹੀਦੀ ਹੈ।

**ਮ.ਰ. ਬ.ਸਿੰ/12.15/22.03.2023**

ਤਾਂ ਕਿ ਬਰਾਂਡਿਡ ਕੰਪਨੀਆਂ ਦਾ ਕੂੜਾ ਸਾਡੀਆਂ ਸੜਕਾਂ ਅਤੇ ਸਾਡੇ ਸੀਵਰੇਜ ਦਾ ਸ਼ਿੰਗਾਰ ਨਾ ਬਣੇ। ਇਹ ਕੰਪਨੀਆਂ ਆਪਣੇ ਕੂੜੇ ਨੂੰ ਆਪ ਸੰਭਾਲਣ। ਇਨ੍ਹਾਂ ਦੇ ਖਿਲਾਫ ਸਾਨੂੰ ਸਖਤ ਕਾਰਵਾਈ ਕਰਨੀ ਚਾਹੀਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਅਤੇ ਸਦਨ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਮੰਨ ਲਉ ਲਿਫਾਫਾ lays ਦਾ ਹੈ, ਉਸ ਨੂੰ Nestle ਵਾਲੇ ਤਾਂ ਨਹੀਂ ਚੁੱਕਣਗੇ। ਇਸ ਲਈ ਲਿਫਾਫਾ ਕੋਈ ਕਿਤੇ ਪਿਆ ਹੈ ਅਤੇ ਕੋਈ ਕਿਤੇ ਪਿਆ ਹੈ ਜਾਂ ਵੱਖ-ਵੱਖ ਕੰਪਨੀਆਂ ਦੇ ਹਨ। ਸੋ, ਇਸ ਲਈ ਅਸੀਂ 37 ਕੰਪਨੀਆਂ ਦੀ ਇੱਕ ਸੁਸਾਇਟੀ ਬਣਾਈ ਹੈ, ਇਹ ਪੰਜਾਬ ਪਲਾਸਟਿਕ ਵੇਸਟ ਮੈਨੇਜਮੈਂਟ ਸੁਸਾਇਟੀ ਹੈ, ਜੋ ਕਿ ਸਾਡੇ ਕੋਲ ਰਜਿਸਟਰਡ ਹੈ। ਇਹ ਸੁਸਾਇਟੀ ਜਿਹੜੀਆਂ 37 ਕੰਪਨੀਆਂ ਹਨ, ਉਨ੍ਹਾਂ ਦੇ ਕੂੜੇ ਨੂੰ ਕੁਲੈਕਟ ਕਰਨ ਲਈ rag pickers ਲਗਾ ਕੇ ਕੂੜਾ ਚੁੱਕਣ ਦਾ ਕੰਮ ਕਰੇਗੀ। ਜੇਕਰ ਮੈਂ ਪਿਛਲੇ ਸਾਲ ਨਾਲ ਕੰਪੇਅਰ ਕਰਾਂ ਤਾਂ 2018-19 ਵਿੱਚ 1378 ਟਨ, 2019-20 ਵਿੱਚ 5645 ਟਨ, 2020-21 ਵਿੱਚ 9065 ਟਨ ਤੇ ਇਸ ਸਾਲ ਤਕਰੀਬਨ ਅੱਜ ਦੀ ਡੇਟ ਤੱਕ 12 ਹਜ਼ਾਰ ਟਨ ਹੁਣ ਤੱਕ ਮਾਰਕੀਟ ਵਿੱਚੋਂ ਕੁਲੈਕਟ ਕਰ ਲਿਆ ਗਿਆ ਹੈ। ਬਾਕੀ ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਈ.ਪੀ.ਆਰ. ਦੀਆਂ ਗਾਈਡਲਾਈਨਜ਼ ਮੁਤਾਬਿਕ ਕਾਰਵਾਈ ਹੋਣੀ ਚਾਹੀਦੀ ਹੈ, ਉਸ ਸਬੰਧ ਵਿੱਚ ਦੱਸਣਾ ਚਾਹਾਂਗਾ ਕਿ ਜੇਕਰ ਈ.ਪੀ.ਆਰ. ਦੀਆਂ ਗਾਈਡਲਾਈਨਜ਼ ਮੁਤਾਬਿਕ ਜੇਕਰ ਕੰਪਨੀਆਂ ਟਾਰਗੈਟ ਅਚੀਵ ਨਹੀਂ ਕਰਨਗੀਆਂ ਜਾਂ ਜਿੰਨਾ ਮਾਰਕੀਟ ਵਿੱਚ ਲਿਆ ਕਰ ਰਹੇ ਹਨ, ਉਨਾ ਕੁਲੈਕਟ ਨਹੀਂ ਕਰਨਗੀਆਂ ਤਾਂ ਉਨ੍ਹਾਂ ਵਿਰੁੱਧ ਕਾਰਵਾਈ ਹੋਵੇਗੀ। ਸਪੀਕਰ ਸਾਹਿਬ, ਮੈਂ ਐਸ਼ੋਅਰ ਕਰਦਾ ਹਾਂ ਕਿ ਉਨ੍ਹਾਂ ਉੱਤੇ ਬਣਦੀ ਕਾਰਵਾਈ ਜ਼ਰੂਰ ਕੀਤੀ ਜਾਵੇਗੀ।

------

**(ਕ੍ਰਮ ਨੰ: 54 ਅਤੇ 55)**

**2. (i) ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ) :**

**(ii) ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਸ਼ਹਿਰ ਵਿੱਚ ਅਵਾਰਾ ਪਸ਼ੂਆਂ ਦੀ ਵਧਦੀ ਦਰ ਕਾਰਨ ਲੋਕਾਂ ਨੂੰ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਸ ਕਾਰਨ ਆਵਾਜਾਈ ਵੀ ਪ੍ਰਭਾਵਿਤ ਹੋ ਰਹੀ ਹੈ ਅਤੇ ਜਾਨੀ-ਮਾਲੀ ਨੁਕਸਾਨ ਵੀ ਹੋ ਰਿਹਾ ਹੈ। ਇਸ ਸਬੰਧੀ ਤੁਰੰਤ ਕਦਮ ਚੁੱਕਣ ਦੀ ਜ਼ਰੂਰਤ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸੰਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਥਾਨਕ ਸਰਕਾਰ ਮੰਤਰੀ (ਸਰਦਾਰ ਇੰਦਰਬੀਰ ਸਿੰਘ ਨਿੱਜਰ):** ਸਪੀਕਰ ਸਾਹਿਬ, ਜਿਹੜੀ ਅਵਾਰਾ ਪਸ਼ੂਆਂ ਦੀ ਸਮੱਸਿਆ ਹੈ, ਇਹ ਬਹੁਤ ਹੀ ਗੰਭੀਰ ਸਮੱਸਿਆ ਹੈ। ਜਿਹੜਾ ਵੀਹਵਾਂ livestock census ਹੋਇਆ ਸੀ, ਉਸ ਅਨੁਸਾਰ 1 ਲੱਖ 40 ਹਜ਼ਾਰ ਅਵਾਰਾ ਪਸ਼ੂ ਪੰਜਾਬ ਵਿੱਚ ਹਨ, ਇਹ ਅਰਬਨ ਏਰੀਆ ਅਤੇ ਰੂਰਲ ਏਰੀਆ ਵਿੱਚ ਹਨ। ਸਾਡੇ ਕੋਲ 417 ਸਰਕਾਰੀ ਅਤੇ ਪ੍ਰਾਈਵੇਟ ਰਜਿਸਟਰਡ ਗਊਸ਼ਾਲਾਵਾਂ ਹਨ, ਜਿਨ੍ਹਾਂ ਵਿੱਚ 1 ਲੱਖ 70 ਹਜ਼ਾਰ ਦੇ ਕਰੀਬ ਪਸ਼ੂ ਹਨ। ਸਰਕਾਰੀ ਤੌਰ ਤੇ ਜਿਹੜਾ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਹੈ, ਇਨ੍ਹਾਂ ਕੋਲ ਆਪਣੇ 20 ਸਰਕਾਰੀ ਕੈਟਲ ਪੌਂਡਜ਼ ਅਤੇ 77 ਸ਼ੈੱਡਜ਼ ਹਨ, ਉਨ੍ਹਾਂ ਵਿੱਚ ਦਸ ਹਜ਼ਾਰ ਦੇ ਕਰੀਬ ਪਸ਼ੂ ਹਨ ਔਰ ਲੋਕਲ ਗੌਰਮਿੰਟ ਵਿਭਾਗ ਦੀਆਂ 10 ਗਊਸ਼ਾਲਾਵਾਂ ਹਨ, ਜਿਸ ਵਿੱਚ 3300 ਦੇ ਕਰੀਬ ਪਸ਼ੂ ਹਨ।ਅਸੀਂ ਪਿਛਲੇ ਪੰਜ ਸਾਲਾਂ ਦੇ ਦੌਰਾਨ 33,575 ਪਸ਼ੂ ਫੜ ਕੇ ਅੱਡ-ਅੱਡ ਗਊਸ਼ਾਲਾਵਾਂ ਨੂੰ ਦਿੱਤੇ ਹਨ। ਸਪੀਕਰ ਸਾਹਿਬ, ਜਿਹੜੀਆਂ 185 ਰਜਿਸਟਰਡ ਸਰਕਾਰੀ ਅਤੇ ਪ੍ਰਾਈਵੇਟ ਗਊਸ਼ਾਲਾਵਾਂ ਹਨ, ਅਸੀਂ ਉਨ੍ਹਾਂ ਨੂੰ ਪਸ਼ੂ ਰੱਖਣ ਲਈ 10/-ਰੁਪਏ ਤੋਂ 30/-ਰੁਪਏ ਪ੍ਰਤੀਦਿਨ ਦਾ ਖਰਚਾ ਦਿੰਦੇ ਹਾਂ ਤਾਂ ਕਿ ਉਹ ਗਊਸ਼ਾਲਾਵਾਂ ਚਲਾ ਸਕਣ।

ਸਪੀਕਰ ਸਾਹਿਬ, ਇਹ ਸਮੱਸਿਆ ਕਾਫੀ ਗੰਭੀਰ ਹੈ, ਇਸ ਲਈ ਸਭ ਨੂੰ ਰਲ-ਮਿਲ ਕੇ ਹੀ ਕੰਮ ਕਰਨਾ ਪਵੇਗਾ। ਇਸ ਤੋਂ ਇਲਾਵਾ ਇੱਕ ਸੁਝਾਅ ਇਹ ਵੀ ਹੈ ਕਿ ਜਿਹੜਾ ਪੰਚਾਇਤੀ ਰਾਜ ਵਿਭਾਗ ਹੈ, ਇਨ੍ਹਾਂ ਕੋਲੋਂ ਪੰਚਾਇਤੀ ਜ਼ਮੀਨ ਲੈ ਕੇ, ਲੋਕਲ ਗੌਰਮਿੰਟ ਵਿਭਾਗ ਫੰਡ ਲੈ ਕੇ, ਉਥੇ ਕੈਟਲ ਪੌਂਡਜ਼ ਬਣਾ ਲਵੇ ਤਾਂ ਜੋ ਜਿਹੜੇ ਅਵਾਰਾ ਪਸ਼ੂ ਹਨ, ਉਹ ਉਥੇ ਛੱਡੇ ਜਾਣ। ਸੋ, ਇਸ ਤਰੀਕੇ ਨਾਲ ਵੀ ਕੰਮ ਕੀਤਾ ਜਾ ਰਿਹਾ ਹੈ। ਜਿੱਥੇ ਇਹ ਜਾਨੀ-ਮਾਲੀ ਨੁਕਸਾਨ ਦੀ ਗੱਲ ਕਰ ਰਹੇ ਹਨ, ਉਥੇ ਮੈਂ ਦੱਸਣਾ ਚਹਾਂਗਾ ਕਿ ਜਦੋਂ ਕੋਈ ਵੀ ਐਕਸੀਡੈਂਟ ਹੁੰਦਾ ਹੈ ਜਾਂ ਜਾਨ ਚਲੀ ਜਾਂਦੀ ਹੈ ਤਾਂ ਫਿਲਹਾਲ ਇੱਕ ਲੱਖ ਰੁਪਿਆ ਦਿੱਤਾ ਜਾਂਦਾ ਹੈ। ਪਰੰਤੂ ਇੱਕ ਕਮੇਟੀ ਬਣੀ ਹੈ, ਜਿਸ ਨੇ ਇਹ ਸੁਝਾਅ ਦਿੱਤਾ ਹੈ ਕਿ ਰਕਮ ਵਧਾ ਕੇ ਪੰਜ ਲੱਖ ਰੁਪਏ ਕਰਨੀ ਚਾਹੀਦੀ ਹੈ ਔਰ ਜੇਕਰ ਕੋਈ permanent disabled ਹੋ ਜਾਂਦਾ ਹੈ ਤਾਂ ਉਸ ਨੂੰ ਦੋ ਲੱਖ ਰੁਪਿਆ ਦੇਣਾ ਚਾਹੀਦਾ ਹੈ ਪਰੰਤੂ ਹਾਲੇ ਇਹ ਇੱਕ ਸੁਝਾਅ ਹੀ ਹੈ। ਇਹ ਲਾਗੂ ਨਹੀਂ ਕੀਤਾ ਗਿਆ ਹੈ।

**ਸਰਦਾਰ ਦਲਜੀਤ ਸਿੰਘ ਗਰੇਵਾਲ (ਭੋਲਾ) :** ਸਪੀਕਰ ਸਾਹਿਬ, ਮੰਤਰੀ ਸਾਹਿਬ ਬਿਲਕੁਲ ਠੀਕ ਕਹਿ ਰਹੇ ਹਨ ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਗਊਸ਼ਾਲਾ ਵਾਲੇ ਹਨ, ਉਨ੍ਹਾਂ ਨੂੰ ਆਪਾਂ ਪੈਸੇ ਵੀ ਦਿੰਦੇ ਹਾਂ ਪਰੰਤੂ ਉਹ ਸਹੀ ਢੰਗ ਨਾਲ ਗਊਆਂ ਦੀ ਸੰਭਾਲ ਨਹੀਂ ਕਰਦੇ ਹਨ।ਜੇਕਰ ਆਪਾਂ ਗਊਸ਼ਾਲਾਵਾਂ ਵਿੱਚ ਗਊਆਂ ਛੱਡ ਦਿੰਦੇ ਹਾਂ ਤਾਂ ਉਹ ਫਿਰ ਬਾਹਰ ਛੱਡ ਦਿੰਦੇ ਹਨ, ਖਾਸ ਕਰਕੇ ਜਿਹੜੇ ਡੇਅਰੀਆਂ ਵਾਲੇ ਹਨ, ਜਦੋਂ ਕੋਈ

ਗਾਂ/ਪਸ਼ੂ ਦੁੱਧ ਦੇਣਾ ਛੱਡ ਦਿੰਦਾ ਹੈ ਤਾਂ ਉਹ ਬਾਹਰ ਛੱਡ ਦਿੰਦੇ ਹਨ। ਸੋ, ਸਪੀਕਰ ਸਾਹਿਬ, ਇਸ ਦਾ ਵੀ ਕੋਈ ਹੱਲ ਕਰਨਾ ਚਾਹੀਦਾ ਹੈ। ਉਨ੍ਹਾਂ ਉੱਤੇ ਵੀ ਕੋਈ ਨਾ ਕੋਈ ਪਾਬੰਦੀ ਲਗਾਈ ਜਾਵੇ। ਉਨ੍ਹਾਂ ਉੱਤੇ ਕੋਈ ਟੈਗ ਲਗਾ ਕੇ ਦਿੱਤਾ ਜਾਵੇ ਤਾਂ ਕਿ ਉਹ ਆਪਣੀ ਗਾਂ ਆਪ ਸੰਭਾਲਣ।

GK/BS 12.20 22-3--2023

ਜਾਂ ਫਿਰ ਉਹ ਪਸ਼ੂ ਨੂੰ ਗਊਸ਼ਾਲਾ ਛੱਡ ਕੇ ਉਸ ਦੇ ਲਈ ਪੈਸੇ ਦੇਣ। ਖਾਸ ਕਰਕੇ ਗਊਸ਼ਾਲਾ ਨੂੰ ਜਿਹੜੇ ਪੈਸੇ ਦਿੰਦੇ ਹਾਂ ਅਤੇ ਹਰੇਕ ਚੀਜ਼ ਤੇ ਜੋ ਗਊ ਸੈੱਸ ਲਗਾਇਆ ਜਾਂਦਾ ਹੈ ਉਸ ਦਾ ਵੀ ਇੱਕ ਹੈੱਡ ਬਣਾਇਆ ਜਾਵੇ ਤਾਂ ਕਿ ਕਿਸੇ ਢੰਗ ਨਾਲ ਉਸ ਦੀ ਸਾਰੀ ਗਿਣਤੀ ਮਿਣਤੀ ਹੋ ਸਕੇ ਕਿ ਕਿਸ ਨੂੰ ਕਿੰਨਾ ਗਊ ਸੈੱਸ ਜਾਂਦਾ ਹੈ ਅਤੇ ਕਿੰਨਾ ਗਊ ਸੈੱਸ ਇਕੱਠਾ ਹੁੰਦਾ ਹੈ ਤਾਂ ਕਿ ਉਹ ਸਾਰੀ ਸਮੱਸਿਆ ਦਾ ਹੱਲ ਕੀਤਾ ਜਾ ਸਕੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਗੁਰਪ੍ਰੀਤ ਸਿੰਘ ਬਨਾਵਾਂਲੀ ਜੀ।

**ਸਰਦਾਰ ਗੁਰਪ੍ਰੀਤ ਸਿੰਘ ਬਨਾਵਾਂਲੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਮਾਧਿਅਮ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਢੱਠਿਆਂ ਦੀ ਨਸਬੰਦੀ ਹੈ ਕੀ ਇਸ ਸਬੰਧੀ ਡਿਪਾਰਟਮੈਂਟ ਕੋਈ ਵਿਆਪਕ ਯੋਜਨਾ ਬਣਾ ਰਿਹਾ ਹੈ?

ਦੂਜਾ, ਜਿਵੇਂ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਜਿਹੜੀਆਂ ਗਊਆਂ ਹਨ ਅਤੇ ਜਿਹੜੇ ਉਨ੍ਹਾਂ ਦੇ ਬੱਚੇ ਪੈਦਾ ਹੁੰਦੇ ਹਨ ਉਨ੍ਹਾਂ ਦੀ ਵੀ ਰਜਿਸਟ੍ਰੇਸ਼ਨ ਕੀਤੀ ਜਾਵੇ ਅਤੇ ਉਨ੍ਹਾਂ ਨੂੰ ਟੈਗ ਲਗਾਇਆ ਜਾਵੇ। ਜਦੋਂ ਕੋਈ ਦੁੱਧ ਪੀ ਕੇ ਗਊ ਨੂੰ ਛੱਡਦਾ ਹੈ ਜਾਂ ਵੱਛੇ ਨੂੰ ਛੱਡਦਾ ਹੈ ਤਾਂ ਰਜਿਸਟ੍ਰੇਸ਼ਨ ਤੋਂ ਪਤਾ ਲੱਗ ਸਕਦਾ ਹੈ ਕਿ ਇਸ ਦਾ ਮਾਲਕ ਕੌਣ ਹੈ? ਜਦੋਂ ਕੋਈ ਬੇਸਹਾਰਾ ਗਊ ਸੜਕ ਤੇ ਆਉਂਦੀ ਹੈ ਤਾਂ ਰਜਿਸਟ੍ਰੇਸ਼ਨ ਤੋਂ ਉਸ ਦਾ ਪਤਾ ਲੱਗ ਸਕਦਾ ਹੈ। ਤੀਜਾ, ਮੈਂ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਨਾਲ ਐਕਸੀਡੈਂਟ ਹੁੰਦੇ ਹਨ ਜਾਂ ਕਿਸਾਨਾਂ ਦਾ ਨੁਕਸਾਨ ਹੁੰਦਾ ਹੈ, ਕੀ ਸਰਕਾਰ ਇਸ ਬਾਰੇ ਸੋਚ ਰਹੀ ਹੈ ਕਿ 5-5 ਪਿੰਡਾਂ ਦਾ ਕਲੱਸਟਰ ਬਣਾ ਕੇ ਜਿੱਥੇ ਪੰਚਾਇਤਾਂ ਦੀ ਜ਼ਮੀਨ ਹੈ ਉੱਥੇ ਗਊਸ਼ਲਾਵਾਂ ਖੋਲ੍ਹੀਆਂ ਜਾਣ। ਲੋਕ ਇਸ ਲਈ ਦਾਨ ਕਰਨ ਲਈ ਵੀ ਤਿਆਰ ਹਨ। ਇਸ ਲਈ ਐਨ.ਜੀ.ਓ ਦੀ ਮਦਦ ਲਈ ਜਾਵੇ, ਪੰਚਾਇਤਾਂ ਦੀ ਮਦਦ ਲਈ ਜਾਵੇ। ਲੋਕ ਵੀ ਮਦਦ ਦੇਣ ਲਈ ਤਿਆਰ ਹਨ। ਕੀ ਸਰਕਾਰ ਦੀ ਕੋਈ ਅਜਿਹੀ ਯੋਜਨਾ ਹੈ ਕਿ 5-5 ਪਿੰਡਾਂ ਦਾ ਕਲੱਸਟਰ ਬਣਾ ਕੇ ਨਵੀਆਂ ਗਊਸ਼ਲਾਵਾਂ ਖੋਲ੍ਹੀਆਂ ਜਾਣ ਅਤੇ ਇਨ੍ਹਾਂ ਦੀ ਰਜਿਸਟ੍ਰੇਸ਼ਨ ਅਤੇ ਨਸਬੰਦੀ ਕੀਤੀ ਜਾਵੇ। ਧੰਨਵਾਦ ਜੀ।

**ਮੰਤਰੀ :** ਮੈਂਬਰ ਸਾਹਿਬ ਨੇ ਬਹੁਤ ਚੰਗਾ ਸੁਝਾਅ ਦਿੱਤਾ ਹੈ। ਮੈਂ ਪਹਿਲਾਂ ਵੀ ਕਹਿ ਦਿੱਤਾ ਹੈ ਕਿ ਅਸੀਂ ਇਸ ਤੇ ਕੰਮ ਕਰ ਰਹੇ ਹਾਂ। ਟੈਗਜ਼ ਦੀ ਪਾਸੀਬਿਲਟੀ ਬਾਰੇ ਵੀ ਅਸੀਂ ਕਈ ਵਾਰ ਸੋਚਿਆ ਹੈ। ਜੇਕਰ ਜੰਮਦੇ ਬੱਚੇ ਨੂੰ ਹੀ ਟੈਗ ਕਰ ਦਿੱਤਾ ਜਾਵੇ ਤਾਂ ਫਿਰ ਕੋਈ ਵੱਛੇ ਨੂੰ ਸੜਕਾਂ ਤੇ ਵੀ ਨਹੀਂ ਛੱਡ ਸਕੇਗਾ। ਇਸ ਗੱਲ ਤੇ ਵੀ ਵਿਚਾਰ ਕਰ ਰਹੇ ਹਾਂ। ਪੌਂਡਜ਼ ਬਾਰੇ ਵੀ ਮੈਂਬਰ ਸਾਹਿਬ ਨੇ ਬਹੁਤ ਚੰਗੀ ਗੱਲ ਕੀਤੀ ਹੈ। ਮੈਂ ਐਮ.ਐਲ.ਏ ਸਾਹਿਬ ਨੂੰ ਇਹੀ ਸੁਜੈਸਟ ਕਰਾਂਗਾ ਕਿ ਮੈਂਬਰ ਸਾਹਿਬ ਵੀ ਸਾਡੇ ਨਾਲ ਅਟੈਚ ਹੋ ਜਾਣ। ਮੈਂਬਰ ਸਾਹਿਬ ਇਹ ਪ੍ਰਾਜੈਕਟ ਵੀ ਸੰਭਾਲ ਲੈਣ। ਅਸੀਂ ਇਹ ਕੰਮ ਰਲ-ਮਿਲ ਕੇ ਕਰ ਲਵਾਂਗੇ। ਮੈਂਬਰ ਸਾਹਿਬ ਦਾ ਇਹ ਬਹੁਤ ਚੰਗਾ ਸੁਝਾਅ ਹੈ।

**ਮਾਨਯੋਗ ਸਪੀਕਰ:** ਮੰਤਰੀ ਸਾਹਿਬ, ਤੁਸੀਂ ਬਹੁਤ ਫਰਾਖਦਿਲ ਹੋ।

**ਮੰਤਰੀ:** ਸਪੀਕਰ ਸਾਹਿਬ, ਇਹ ਤੁਹਾਡੇ ਤੋਂ ਹੀ ਸਿੱਖ ਰਹੇ ਹਾਂ।

---

**(ਕ੍ਰਮ ਨੰ: 70)**

**ਸਰਦਾਰ ਰੁਪਿੰਦਰ ਸਿੰਘ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਪੰਜਾਬ ਦੇ ਵਿਚ ਮੰਡੀਆਂ ਵਿਚ ਫਸਲਾਂ ਦੀ ਤੁਲਾਈ ਲਈ ਡਿਜੀਟਲ ਕੰਡੇ ਲਗਾਉਣੇ ਜ਼ਰੂਰੀ ਹਨ ਕਿਉਂਕਿ ਦੂਜੇ ਮੈਨੁਅਲ ਕੰਡਿਆਂ ਵਿਚ ਤੋਲ ਸਹੀ ਨਹੀਂ ਹੁੰਦਾ, ਜਿਸ ਨਾਲ ਘੱਟ ਤੁਲਾਈ ਨਾਲ ਕਿਸਾਨਾਂ ਦੀ ਲੁੱਟ-ਖਸੁੱਟ ਹੋ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ ।

**ਖੇਤੀਬਾੜੀ ਅਤੇ ਕਿਸਾਨ ਭਲਾਈ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਬਹੁਤ ਅਹਿਮੀਅਤ ਵਾਲਾ ਮੁੱਦਾ ਉਠਾਇਆ ਹੈ।

1. ਪੰਜਾਬ ਰਾਜ ਦੀਆਂ ਸਮੂਹ ਮਾਰਕਿਟ ਕਮੇਟੀਆਂ ਨੂੰ ਰੂਲਜ਼/ਬਾਈਲਾਅਜ਼ ਅਨੁਸਾਰ ਆੜ੍ਹਤੀਆਂ ਨਾਲ ਤਾਲਮੇਲ ਕਰਦੇ ਹੋਏ ਮੰਡੀਆਂ ਵਿਚ ਖੇਤੀਬਾੜੀ ਜਿਨਸਾਂ ਦੀ ਤੁਲਾਈ ਲਈ ਕੰਪਿਊਟਰ ਕੰਡਿਆਂ ਦਾ ਪ੍ਰਬੰਧ ਕਰਵਾਉਣ ਲਈ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ।

2. ਉਕਤ ਹਦਾਇਤਾਂ ਸਬੰਧੀ ਦੱਸਿਆ ਜਾਂਦਾ ਹੈ ਕਿ "ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕਿਟ ਐਕਟ, 1961" ਅਧੀਨ ਬਣੇ "ਪੰਜਾਬ ਐਗਰੀਕਲਚਰਲ ਪ੍ਰੋਡਿਊਸ ਮਾਰਕਿਟ (ਜਨਰਲ) ਰੂਲਜ਼ 1962" ਦੇ ਰੂਲ 26 (1) ਵਿਚ ਹੇਠ ਲਿਖੇ ਅਨੁਸਾਰ ਉਪਬੰਧ ਹੈ:-

" (1) ਕੇਵਲ ਅਜਿਹੇ ਤੋਲ ਯੰਤਰ ਜੋ ਕਿ ਪੰਜਾਬ ਤੋਲ ਅਤੇ ਮਾਪ ਐਕਟ, 1958 ਦੁਆਰਾ ਨਿਰਧਾਰਤ ਕੀਤੇ ਗਏ ਹਨ ਅਤੇ ਅਜਿਹੇ ਤੋਲ ਅਤੇ ਮਾਪ ਦੀਆਂ ਲੋੜਾਂ ਨੂੰ ਪੂਰਾ ਕਰਦੇ ਹਨ ਅਤੇ ਇਸ ਦੇ ਅਧੀਨ ਬਣਾਏ ਗਏ ਨਿਯਮਾਂ ਦੀ ਵਰਤੋਂ ਇਕ ਸੂਚਿਤ (ਨੋਟੀਫਾਈਡ) ਬਾਜ਼ਾਰ ਖੇਤਰ ਵਿਚ ਖੇਤੀਬਾੜੀ ਉਪਜ ਨੂੰ ਤੋਲਣ ਅਤੇ ਮਾਪਣ ਲਈ ਕੀਤੀ ਜਾਵੇਗੀ।

ਬਸ਼ਰਤੇ ਕਿ ਸੂਚਿਤ ਬਜਾਰ ਖੇਤਰ ਦੇ ਪ੍ਰਮੁੱਖ ਮਾਰਕਿਟ ਯਾਰਡ ਅਤੇ ਸਬ-ਮਾਰਕਿਟ ਯਾਰਡਾਂ ਵਿਚ ਖੇਤੀਬਾੜੀ ਉਪਜ ਦੀ ਵਿਕਰੀ ਅਤੇ ਖਰੀਦ ਦੇ ਲੈਣ ਦੇਣ ਵਿਚ ਸਿਰਫ਼ ਇਲੈਕਟ੍ਰਾਨਿਕ ਤੋਲ ਸਕੇਲ ਦੀ ਵਰਤੋਂ ਕੀਤੀ ਜਾਵੇਗੀ"

"ਪੰਜਾਬ ਮਾਰਕਿਟ ਕਮੇਟੀ ਬਾਈਲਾਅਜ਼, 1963" ਦੇ ਬਾਈਲਾਅ 12(3) ਵਿਚ ਹੇਠ ਲਿਖੇ ਅਨੁਸਾਰ ਉਪਬੰਧ ਹੈ:-

ਕੱਚੇ ਆੜਤੀਆਂ ਰਾਹੀਂ ਵੇਚੀ ਜਾਂਦੀ ਖੇਤੀਬਾੜੀ ਜਿਨਸ ਲਈ ਤੋਲ, ਨਾਪ ਅਤੇ ਤੋਲ ਯੰਤਰ ਉਸ ਵੱਲੋਂ ਹੀ ਮੁਹੱਈਆ ਕਰਵਾਏ ਜਾਣਗੇ।"

ਉਕਤ ਅਨੁਸਾਰ ਪੰਜਾਬ ਮੰਡੀ ਬੋਰਡ ਵੱਲੋਂ ਸਮੂਹ ਫੀਲਡ ਅਧਿਕਾਰੀਆਂ ਨੂੰ ਪੱਤਰ ਨੰ: ਪ੍ਰਾਜੈਕਟ/5362/64, ਮਿਤੀ 13.08.2020 ਰਾਹੀਂ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ।

12.25 22.03.2023 Rajneet/Rajneesh

**ਸਰਦਾਰ ਰੁਪਿੰਦਰ ਸਿੰਘ :** ਮੰਤਰੀ ਜੀ, ਪਿਛਲਿਆਂ ਸਮਿਆਂ ਦੌਰਾਨ ਜਿਹੜੀਆਂ ਇਸ ਵਿੱਚ ਕੁਤਾਹੀਆਂ ਵਰਤੀਆਂ ਗਈਆਂ ਹਨ। ਅੰਕੜਿਆਂ ਮੁਤਾਬਿਕ ਜੇ 100 ਗ੍ਰਾਮ ਵੀ ਵੱਧ ਤੋਲਿਆ ਜਾਵੇ, ਜੇਕਰ ਥੋੜ੍ਹਾ ਜਿਹਾ ਵੀ

ਫਰਕ ਪੈ ਜਾਵੇ ਤਾਂ ਜਿਹੜੀ ਸਲਾਨਾ ਜਿਨਸ ਆਉਂਦੀ ਹੈ, ਉਸ ਵਿੱਚ 100 ਕਰੋੜ ਦਾ ਘਾਟਾ ਪੰਜਾਬ ਦੇ ਕਿਸਾਨਾਂ ਨੂੰ ਪੈਂਦਾ ਹੈ। ਮੰਡੀ ਬੋਰਡ ਨੂੰ ਤਕਰੀਬਨ 4 ਤੋਂ 5 ਕਰੋੜ ਦਾ ਘਾਟਾ ਪੈਂਦਾ ਹੈ। ਮੈਂ ਤੁਹਾਡੀ ਇਸ ਗੱਲ ਲਈ ਐਪਰੀਸ਼ੇਟ ਕਰਦਾ ਹਾਂ ਕਿ ਤੁਸੀਂ ਮੰਨ ਲਿਆ ਹੈ ਕਿ ਆਪਾਂ ਉੱਥੇ ਕੰਡੇ ਲਗਾ ਦੇਈਏ। ਇਸ ਦੇ ਨਾਲ ਹੀ ਮੈਂ ਇੱਕ ਗੱਲ ਹੋਰ ਦੱਸ ਦੇਣਾ ਚਾਹੁੰਦਾ ਹਾਂ ਕਿ ਆਪਾਂ ਮਾਰਕਿਟ ਕਮੇਟੀਆਂ ਵਿੱਚ ਵੀ ਕੰਡੇ ਲਗਾਈਏ ਕਿਉਂਕਿ ਜੇਕਰ ਉੱਥੇ ਹੀ ਤੁਲਾਈ ਹੋ ਜਾਵੇ ਤਾਂ ਬਾਹਰ ਲੈ ਕੇ ਜਾਣ ਦੀ ਲੋੜ ਨਹੀਂ ਪਏਗੀ। ਜੇਕਰ ਅਸੀਂ ਬਾਹਰ ਤੋਲਣ ਲਈ ਲੈ ਕੇ ਜਾਂਦੇ ਹਾਂ ਤਾਂ ਇਸ ਨਾਲ ਸਾਨੂੰ ਦੋ ਘਾਟੇ ਹਨ, ਇੱਕ ਤਾਂ ਤੁਲਾਈ ਫੀਸ ਬਾਹਰ ਜਾਏਗੀ ਤੇ ਦੂਜਾ ਤੁਹਾਨੂੰ ਪਤਾ ਹੈ ਕਿ ਜਿਹੜੇ ਕੰਡੇ ਹਨ ਉਹ ਆਪਣੇ ਹਿਸਾਬ ਨਾਲ ਸੈਟਿੰਗ ਕਰਕੇ ਚਲਾਉਂਦੇ ਹਨ, ਸਾਰਿਆਂ ਨੂੰ ਇਸ ਗੱਲ ਦਾ ਪਤਾ ਹੈ। ਮੈਂ ਪਤਾ ਕੀਤਾ ਹੈ ਕਿ ਇਨ੍ਹਾਂ ਕੰਡਿਆਂ ਦੀ ਕੋਈ ਜ਼ਿਆਦਾ ਕੀਮਤ ਨਹੀਂ ਹੈ। ਮੇਰੇ ਕੋਲ ਇਸ ਸਬੰਧੀ ਡਾਟਾ ਵੀ ਹੈ ਤੇ ਮੈਂ ਤੁਹਾਨੂੰ ਪ੍ਰੋਵਾਈਡ ਵੀ ਕਰਵਾ ਸਕਦਾ ਹਾਂ। ਇਸ ਤਰ੍ਹਾਂ ਜਿਹੜਾ ਤੁਲਾਈ ਦਾ ਪੈਸਾ ਹੈ, ਉਹ ਆਪਣੇ ਕੋਲ ਹੀ ਆ ਜਾਵੇਗਾ। ਜਿਹੜਾ ਆਉਣ ਜਾਣ ਦਾ ਟਰਾਂਸਪੋਰਟੇਸ਼ਨ ਦਾ ਖਰਚਾ ਪੈਂਦਾ ਹੈ, ਉਹ ਸਰਕਾਰ ਤੇ ਪੈਂਦਾ ਹੈ, ਇਹ ਵੀ ਬਚ ਜਾਵੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਵੱਲ ਧਿਆਨ ਦਿੱਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਸ ਵਾਸਤੇ ਕਾਫੀ ਕੁਝ ਪਲਾਨ ਕੀਤਾ ਹੈ। ਜਿਵੇਂ ਇਨ੍ਹਾਂ ਨੇ ਕਿਹਾ ਹੈ ਕੁਝ ਮਾਰਕਿਟ ਕਮੇਟੀਆਂ ਵਿੱਚ ਸਾਡੇ ਆਪਣੇ ਕੰਡੇ ਵੀ ਹਨ। ਮੈਂ ਹਾਊਸ ਆਸ਼ਵਾਸਨ ਦਿਵਾਉਂਦਾ ਹਾਂ ਕਿ ਜਿੱਥੇ ਕਿਤੇ ਵੀ ਕੰਡੇ ਨਹੀਂ ਹਨ, ਉੱਥੇ ਕੰਡਿਆਂ ਦਾ ਪ੍ਰਬੰਧ ਕੀਤਾ ਜਾਵੇਗਾ।

**ਮਾਨਯੋਗ ਸਪੀਕਰ :** ਮੰਤਰੀ ਜੀ, ਜੇਕਰ ਇਲੈਕਟ੍ਰਾਨਿਕ ਕੰਡਿਆਂ ਬਾਰੇ ਹਦਾਇਤਾਂ ਜਾਰੀ ਹੋਈਆਂ ਹਨ ਤਾਂ ਇਸ ਤੇ ਸਖਤੀ ਨਾਲ ਪਾਲਣਾ ਕਰਵਾ ਲਈ ਜਾਵੇ।

**ਮੰਤਰੀ :** ਹਾਂ ਜੀ, ਅਸੀਂ ਸਖਤੀ ਨਾਲ ਪਾਲਣਾ ਕਰਵਾਵਾਂਗੇ। ਵੈਸੇ ਨਿਯਮਾਂ ਅਨੁਸਾਰ ਇਹ ਆੜ੍ਹਤੀਏ ਨੇ ਲਗਵਾਉਣਾ ਹੁੰਦਾ ਹੈ। ਕੁਝ ਥਾਵਾਂ ਤੇ ਅਸੀਂ ਵੀ ਲਗਾਏ ਹਨ। ਜਿੱਥੇ ਕਿਤੇ ਸਮੱਸਿਆ ਆਏਗੀ, ਕੋਈ ਗੱਲ ਨਹੀਂ ਅਸੀਂ ਲਗਵਾ ਦਿਆਂਗੇ।

**ਮਾਨਯੋਗ ਸਪੀਕਰ :** ਜੇਕਰ ਕੋਈ ਕਾਨੂੰਨ ਬਣਿਆ ਹੈ, ਕੋਈ ਇੰਸਟਰਕਸ਼ਨ ਗਈ ਹੈ ਤਾਂ ਇਸ ਨੂੰ ਇੰਪਲੀਮੈਂਟ ਤਾਂ ਸਰਕਾਰ ਨੇ ਕਰਵਾਉਣਾ ਹੈ ਫੇਰ ਤੁਸੀਂ ਇਸ ਨੂੰ ਲਾਗੂ ਕਰਵਾਉ।

**ਮੰਤਰੀ :** ਠੀਕ ਹੈ ਜੀ, ਜ਼ਰੂਰ ਕਰਵਾਵਾਂਗੇ।

-----

## MOTION UNDER RULE 16

**ਮਾਨਯੋਗ ਸਪੀਕਰ :** ਨਿਯਮ 16 ਅਧੀਨ ਪ੍ਰਸਤਾਵ। ਸੰਸਦੀ ਮਾਮਲਿਆਂ ਬਾਰੇ ਮੰਤਰੀ ਪ੍ਰਸਤਾਵ ਪੇਸ਼ ਕਰਨ ।

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

***ਪ੍ਰਸਤਾਵ ਪ੍ਰਵਾਨ ਹੋਇਆ ।***

----

## PRESENTATION OF REPORTS OF THE COMMITTEES

**ਮਾਨਯੋਗ ਸਪੀਕਰ :** ਸ਼੍ਰੀ ਬੁੱਧ ਰਾਮ, ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ ਰਿਪੋਰਟ ਪੇਸ਼ ਕਰਨ।

**ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ (ਸ਼੍ਰੀ ਬੁੱਧ ਰਾਮ):** ਸ਼੍ਰੀਮਾਨ ਜੀ, ਮੈਂ ਪੰਜਾਬ ਐਗਰੋ ਫੂਡਗ੍ਰੇਨਜ਼ ਕਾਰਪੋਰੇਸ਼ਨ ਲਿਮਟਿਡ ਅਤੇ ਪੰਜਾਬ ਰਾਜ ਵੇਅਰ ਹਾਊਸਿੰਗ ਕਾਰਪੋਰੇਸ਼ਨ ਲਿਮਟਿਡ ਨਾਲ ਸਬੰਧਿਤ ਸਾਲ 2017-18 ਲਈ ਭਾਰਤ ਦੇ ਲੇਖਾ ਨਿਰੀਖਕ ਤੇ ਮਹਾਂ ਲੇਖਾ ਪਰੀਖਕ ਦੀ ਰਿਪੋਰਟ ਸਾਰਵਜਨਿਕ ਖੇਤਰ ਦੇ ਅਦਾਰੇ (ਸਮਾਜਿਕ, ਆਮ ਅਤੇ ਆਰਥਿਕ ਖੇਤਰ) ਵਿੱਚ ਆਉਂਦੇ ਆਡਿਟ ਪੈਰ੍ਹਿਆਂ ਤੇ ਸਰਕਾਰੀ ਕਾਰੋਬਾਰ ਕਮੇਟੀ ਦੀ 121ਵੀਂ ਰਿਪੋਰਟ ਪੇਸ਼ ਕਰਦਾ ਹਾਂ।

ਸਰ, ਮੈਂ ਸਿਰਫ ਦੋ ਮਿੰਟ ਲਈ ਬੋਲਣਾ ਹੈ। ਸਰ, ਇਹ 621 ਕਰੋੜ ਰੁਪਏ ਦਾ ਬਹੁਤ ਜ਼ਿਆਦਾ ਘਾਟਾ ਪਿਆ ਹੈ। ਇਸ ਲਈ ਮੇਰਾ ਬੋਲਣਾ ਬਹੁਤ ਜ਼ਰੂਰੀ ਹੈ।

**ਮਾਨਯੋਗ ਸਪੀਕਰ :** ਹਾਂ ਜੀ।

**ਸਭਾਪਤੀ, ਸਰਕਾਰੀ ਕਾਰੋਬਾਰ ਕਮੇਟੀ :** ਧੰਨਵਾਦ ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ। ਸਰਕਾਰੀ ਕਾਰੋਬਾਰ ਕਮੇਟੀ ਨੇ ਸਾਲ 2022-23 ਦੌਰਾਨ ਪੰਜਾਬ ਐਗਰੋ ਫੂਡਗ੍ਰੇਨਜ਼ ਕਾਰਪੋਰੇਸ਼ਨ ਲਿਮਟਿਡ ਅਤੇ ਪੰਜਾਬ ਵੇਅਰ ਹਾਊਸਿੰਗ ਕਾਰਪੋਰੇਸ਼ਨ ਨਾਲ ਸਬੰਧਿਤ ਖਰਾਬ ਕਣਕ ਦੇ ਨਿਪਟਾਰੇ ਉੱਤੇ ਆਡਿਟ ਵਿਭਾਗ ਦੇ ਸਾਲ 2017-18 ਦੇ ਆਡਿਟ ਪੈਰ੍ਹਿਆਂ ਦੀ ਘੋਖ ਕੀਤੀ। ਇਸ ਕਮੇਟੀ ਨੇ ਆਪਣੀਆਂ ਸਤੰਬਰ, ਅਕਤੂਬਰ, ਦਸੰਬਰ ਦੀਆਂ ਮੀਟਿੰਗਾਂ ਵਿੱਚ ਡਿਸਕਸ ਕੀਤਾ ਅਤੇ ਦੇਖਿਆ। ਸਰ, ਜਿਹੜੇ ਇਹ ਚਲੇ ਗਏ ਹਨ, ਤੁਸੀਂ ਇਨ੍ਹਾਂ ਬਾਰੇ ਧਿਆਨ ਨਾਲ ਸੁਣਨਾ ਹੈ। ਕਮੇਟੀ ਨੇ ਦੇਖਿਆ ਕਿ ਸਾਲ 2014-15 ਤੋਂ ਲੈ ਕੇ 2017-18 ਦੇ ਸਮੇਂ ਦੌਰਾਨ ਕਾਰਪੋਰੇਸ਼ਨਾਂ ਨੇ ਖਰਾਬ ਕਣਕ ਦੇ ਨਿਪਟਾਰੇ ਲਈ 607.57 ਕਰੋੜ ਰੁਪਏ ਦਾ ਨੁਕਸਾਨ ਕੀਤਾ ਹੈ।

ਕ੍ਰ.ਕ/ਰ.ਕ. 12.30 22.03.2023

ਇਹ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ) ਕਹਿੰਦੇ ਹਨ ਕਿ ਪੰਜਾਬ ਦਾ ਨੁਕਸਾਨ ਕਰ ਦਿੱਤਾ ਹੈ। ਇਨ੍ਹਾਂ ਦੇ ਸਮੇਂ ਦੌਰਾਨ 607.57 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ ਜੋ ਕਿ ਸਟੋਰੇਜ ਪ੍ਰਬੰਧ ਦੀ ਕਮੀ ਕਰਕੇ, ਅਣਉਚਿਤ ਸਟੋਰੇਜ ਕਰਕੇ, ਸਟਾਕ ਦੀ ਪਰਾਪਰ ਤਰੀਕੇ ਨਾਲ ਸਾਂਭ-ਸੰਭਾਲ ਨਾ ਕਰਨ ਕਰਕੇ ਤੇ ਨਵੀਂ ਕਣਕ ਨੂੰ ਪੁਰਾਣੀ ਕੀੜਾ ਲੱਗੀ ਹੋਈ ਕਣਕ ਨਾਲ ਸਟਾਕ ਕਰਨ ਤੇ ਇਹ ਨੁਕਸਾਨ ਹੋਇਆ ਹੈ।

Second sir, ਕਮੇਟੀ ਨੇ ਇਹ ਵੀ ਦੇਖਿਆ ਕਿ ਖਰਾਬ ਕਣਕ ਦੇ ਨਿਪਟਾਰੇ ਵਿੱਚ ਦੇਰੀ ਕਰਨ ਕਰਕੇ ਇਸ ਸਟੋਰੇਜ ਦਾ ਕਿਰਾਇਆ ਵੀ ਦੇਣਾ ਪਿਆ। ਇਸ ਕਰਕੇ 8.77 ਕਰੋੜ ਰੁਪਏ ਦਾ ਫਾਲਤੂ ਖਰਚਾ ਸਟੋਰੇਜ ਸੁਰੱਖਿਆ ਕਰਕੇ ਕਰਨਾ ਪਿਆ। ਕਮੇਟੀ ਨੇ ਇਹ ਵੀ ਦੇਖਿਆ ਕਿ ਕਣਕ ਦੀ ਅਪਗ੍ਰੇਡੇਸ਼ਨ ਦੀ ਦੇਰੀ ਕਰਕੇ 1.04 ਕਰੋੜ ਰੁਪਏ ਦੀ ਅਪਗ੍ਰੇਡੇਸ਼ਨ ਦਾ ਖਰਚਾ 4.15 ਕਰੋੜ ਰੁਪਏ ਦੀ ਕੈਰੀ ਓਵਰ ਚਾਰਜਿਜ਼, ਐਫ.ਸੀ.ਆਈ. ਤੋਂ ਵਸੂਲੇ ਨਾ ਜਾ ਸਕੇ ਜਿਸ ਕਰਕੇ 5.19 ਕਰੋੜ ਰੁਪਏ ਦਾ ਇਹ ਨੁਕਸਾਨ ਵੀ ਹੋਇਆ।

ਸਰ, last para, ਉਪਰੋਕਤ ਪੈਰ੍ਹਿਆਂ ਦੀ ਚਰਚਾ ਕਰਦੇ ਹੋਏ ਕਮੇਟੀ ਨੇ ਇਹ ਦੇਖਿਆ ਕਿ ਕਾਰਪੋਰੇਸ਼ਨਾਂ ਦੇ ਸਟਾਫ ਦੀ ਲਾਪਰਵਾਹੀ ਕਰਕੇ ਇਨ੍ਹਾਂ ਨੇਪੰਜਾਬ ਸਰਕਾਰ ਦਾ ਟੋਟਲ 621 ਕਰੋੜ 33 ਲੱਖ ਰੁਪਏ ਦਾ ਨੁਕਸਾਨ ਕੀਤਾ ਹੈ, ਜਿਹੜੇ ਕਿ ਹੁਣ ਚਲੇ ਗਏ ਹਨ। ਇਹ ਕਹਿੰਦੇ ਹਨ ਕਿ ਸਰਕਾਰ ਕੀ ਕਰ ਰਹੀ ਹੈ? ਇਨ੍ਹਾਂ ਦੇ ਕਾਰਜਕਾਲ ਦੌਰਾਨ ਪੰਜਾਬ ਦਾ ਜਿਹੜਾ ਨੁਕਸਾਨ ਹੋਇਆ ਹੈ, ਉਹ ਹੈਰਾਨੀਜਨਕ ਹੈ। ਇਨ੍ਹਾਂ ਕਾਰਪੋਰੇਸ਼ਨਾਂ ਨੇ ਇਸ ਨੁਕਸਾਨ ਦੀ ਜ਼ਿੰਮੇਵਾਰੀ ਹੇਠਲੇ ਪੱਧਰ ਦੇ ਕਰਮਚਾਰੀਆਂ ਦੀ ਫਿਕਸ ਕਰ ਦਿੱਤੀ ਹੈ। ਇਨ੍ਹਾਂ ਵਿੱਚੋਂ ਕੋਈ ਮੈਨੇਜਰ ਹੈ, ਕੋਈ ਅਸਿਸਟੈਂਟ ਹੈ, ਕੋਈ ਸਟੋਰ ਕੀਪਰ ਹੈ। ਜਿਹੜੇ ਕਲਾਸ-3 ਮੁਲਾਜ਼ਮ

ਸਨ। ਇਹ ਪੜ੍ਹ ਕੇ ਹੈਰਾਨੀ ਹੋਈ ਕਿ 24 ਕਰੋੜ ਰੁਪਿਆ ਇੱਕ ਹੇਠਲੇ ਪੱਧਰ ਦੇ ਕਰਮਚਾਰੀ ਨੂੰ ਪਾਇਆ ਗਿਆ ਹੈ। ਕਿਸੇ ਨੂੰ 8 ਕਰੋੜ ਰੁਪਿਆ ਪਾਇਆ ਗਿਆ ਹੈ। ਉਸ ਦੀ ਕੀ ਜੁਅੱਰਤ ਹੈ ਕਿ ਉਪਰਲੇ ਕਰਮਚਾਰੀਆਂ ਦੀ ਮਿਲੀਭੁਗਤ ਤੋਂ ਬਿਨਾਂ ਉਹ ਕੋਈ ਕੰਮ ਕਰ ਦੇਵੇ। ਉਹ 24 ਕਰੋੜ ਰੁਪਿਆ ਸਾਰੀ ਉਮਰ ਭਰਦਾ-ਭਰਦਾ ਮਰ ਜਾਵੇਗਾ। ਉਹ ਕਿਸੇ ਹਾਲਤ ਵਿੱਚ ਭਰ ਹੀ ਨਹੀਂ ਸਕਦਾ। ਇਨ੍ਹਾਂ ਕਾਰਪੋਰੇਸ਼ਨਾਂ ਨੂੰ ਨਿਰਦੇਸ਼ ਦਿੱਤੇ ਕਿ ਕਸੂਰਵਾਰ ਅਧਿਕਾਰੀਆਂ/ਕਰਮਚਾਰੀਆਂ ਦੀ ਜ਼ਿੰਮੇਵਾਰੀ ਫਿਕਸ ਕੀਤੀ ਜਾਵੇ। ਇਸ ਨੁਕਸਾਨ ਦੀ ਉਨ੍ਹਾਂ ਤੋਂ ਬਣਦੀ ਰਿਕਵਰੀ ਜਲਦੀ ਤੋਂ ਜਲਦੀ ਕੀਤੀ ਜਾਵੇ। ਕਮੇਟੀ ਮੁੱਖ ਸਕੱਤਰ, ਪੰਜਾਬ ਸਰਕਾਰ ਨੂੰ ਸਿਫਾਰਸ਼ ਕਰਦੀ ਹੈ ਕਿ ਇਸ ਮਾਮਲੇ ਦੀ ਨਿਰਪੱਖ ਜਾਂਚ ਵਿਜੀਲੈਂਸ ਤੋਂ ਕਰਵਾਈ ਜਾਵੇ। ਦੋਸ਼ੀ ਪਾਏ ਗਏ ਅਧਿਕਾਰੀਆਂ ਅਤੇ ਕਰਮਚਾਰੀਆਂ ਤੋਂ ਨੁਕਸਾਨ ਦੀ ਵਸੂਲੀ ਕੀਤੀ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਸਰਦਾਰ ਮਨਜੀਤ ਸਿੰਘ ਬਿਲਾਸਪੁਰ, ਸਭਾਪਤੀ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੀ ਰਿਪੋਰਟ ਪੇਸ਼ ਕਰਨ।

**ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ (ਸਰਦਾਰ ਮਨਜੀਤ ਸਿੰਘ ਬਿਲਾਸਪੁਰ):** ਸ਼੍ਰੀਮਾਨ ਜੀ, ਮੈਂ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੀ ਕਮੇਟੀ ਦੁਆਰਾ ਇਹ ਅਧਿਕਾਰ ਦਿੱਤੇ ਜਾਣ ਤੇ ਕਮੇਟੀ ਦੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਲਈ ਚਲਾਈਆਂ ਜਾ ਰਹੀਆਂ ਕੇਂਦਰੀ ਅਤੇ ਸਟੇਟ ਪਰਿਯੋਜਿਤ ਭਲਾਈ ਸਕੀਮਾਂ ਦੇ ਲਾਭ ਦਿਵਾਉਣ ਲਈ ਅਤੇ ਕਰਮਚਾਰੀ ਨੂੰ ਰਾਜ ਦੀਆਂ ਸੇਵਾਵਾਂ ਵਿੱਚ ਬਣਦੀ ਪ੍ਰਤੀਨਿਧਤਾ ਦਿਵਾਉਣ ਲਈ ਪ੍ਰਸੋਨਲ ਵਿਭਾਗ ਵੱਲੋਂ ਜਾਰੀ ਪੱਤਰ ਨੰ: 4/40/13-3.ਪੀ.ਪੀ.1-855, ਮਿਤੀ 10-10-2014 ਨੂੰ ਵਾਪਿਸ ਕਰਵਾਉਣ ਸਬੰਧੀ ਕਮੇਟੀ ਦੀ ਸਾਲ 2022-23 ਲਈ 47ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਸਰਦਾਰ ਜਗਰੂਪ ਸਿੰਘ ਗਿੱਲ, ਸਭਾਪਤੀ, ਸਥਾਨਕ ਸੰਸਥਾਵਾਂ ਸਬੰਧੀ ਕਮੇਟੀ ਦੀ ਰਿਪੋਰਟ ਪੇਸ਼ ਕਰਨ।

**ਸਭਾਪਤੀ, ਸਥਾਨਕ ਸੰਸਥਾਵਾਂ ਸਬੰਧੀ ਕਮੇਟੀ (ਸਰਦਾਰ ਜਗਰੂਪ ਸਿੰਘ ਗਿੱਲ):** ਸਪੀਕਰ ਸਾਹਿਬ, ਮੈਂ ਸਥਾਨਕ ਸੰਸਥਾਵਾਂ ਸਬੰਧੀ ਕਮੇਟੀ ਦੀ ਸਾਲ 2022-23 ਵਿੱਚ ਕੀਤੇ ਕਮੇਟੀ ਦੇ ਆਮ ਕੰਮ-ਕਾਰ ਦੀ ਸਮੀਖਿਆ ਤੇ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ। ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਬੇਨਤੀ ਕਰਦਾ ਹਾਂ ਕਿ ਸਾਡੀ ਕਮੇਟੀ ਨੇ ਬਹੁਤ deeply ਜਾ ਕੇ ਕੁਝ 4-5 ਸੁਝਾਅ ਅਜਿਹੇ ਦਿੱਤੇ ਹਨ ਜਿਸ ਨਾਲ

ਸਰਕਾਰ ਦੀ ਆਮਦਨ ਵਿੱਚ ਇਜ਼ਾਫਾ ਹੋ ਸਕਦਾ ਹੈ ਔਰ ਨਗਰ ਨਿਗਮਾਂ ਔਰ ਨਗਰ ਕੌਂਸਲਾਂ ਦੇ ਕੰਮਾਂ ਵਿੱਚ ਸੁਧਾਰ ਹੋ ਸਕਦਾ ਹੈ। ਜੇਕਰ ਆਗਿਆ ਹੋਵੇ ਤਾਂ ਮੈਂ ਇਸ ਸਬੰਧੀ ਦੋ ਮਿੰਟ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਹਾਂ ਜੀ।

**ਸਭਾਪਤੀ, ਸਥਾਨਕ ਸੰਸਥਾਵਾਂ ਸਬੰਧੀ ਕਮੇਟੀ:** ਮਾਨਯੋਗ ਸਪੀਕਰ ਸਾਹਿਬ, ਤੁਸੀਂ ਸਮੁੱਚੇ ਹਾਊਸ ਵੱਲੋਂ ਸਾਨੂੰ 13 ਮੈਂਬਰਾਂ ਨੂੰ ਇਹ ਜ਼ਿੰਮੇਵਾਰੀ ਸੌਂਪੀ ਸੀ ਕਿ ਅਸੀਂ ਸਥਾਨਕ ਸੰਸਥਾਵਾਂ ਕਮੇਟੀਆਂ ਦੀਆਂ ਨਗਰ ਕੌਂਸਲਾਂ ਅਤੇ ਨਗਰ ਨਿਗਮਾਂ ਦੀ ਸਮੀਖਿਆ ਕਰ ਸਕੀਏ। ਸਾਡੀ ਕਮੇਟੀ ਨੇ ਮੇਰੇ ਸਾਥੀ ਮੈਂਬਰਾਂ ਦੀ ਸੂਝ-ਬੂਝ ਨਾਲ 174 ਪੈਂਡਿੰਗ ਪੈਰ੍ਹਿਆਂ ਦਾ ਨਿਪਟਾਰਾ ਕੀਤਾ ਹੈ। 8 ਨਗਰ ਕੌਂਸਲਾਂ ਦੇ ਕੰਮ ਕਾਰ ਦੀ ਸਮੀਖਿਆ ਕੀਤੀ। ਇੱਕ ਨਗਰ ਨਿਗਮ ਤੇ ਇੱਕ ਨਗਰ ਕੌਂਸਲ ਨੂੰ ਮੌਕੇ ਤੇ ਜਾ ਕੇ ਵਿਜ਼ਿਟ ਕੀਤਾ ਹੈ। ਅਸੀਂ ਇਨ੍ਹਾਂ ਸਾਰੀਆਂ ਨਗਰ ਕੌਂਸਲਾਂ ਔਰ ਨਗਰ ਨਿਗਮਾਂ ਦੇ ਕੰਮ-ਕਾਰ ਦੀ ਸਮੀਖਿਆ ਦੇ ਸਮੇਂ ਦੇਖਿਆ ਕਿ ਉੱਥੇ ਕੋਈ ਅਜਿਹੇ ਕੰਮ ਹਨ ਜਿਹੜੇ ਸਾਰੇ ਪੰਜਾਬ ਨੂੰ ਇਫੈਕਟ ਕਰਦੇ ਹਨ। ਨੰਬਰ ਇੱਕ ਤੇ ਪੰਜਾਬ ਦੇ ਵਿੱਚ ਪੀ.ਟੀ.1 ਰਜਿਸਟਰ ਲਾਗੂ ਹੋਣ ਤੋਂ ਪਹਿਲਾਂ ਟੀ.ਐਸ. 1 ਰਜਿਸਟਰ ਲਾਗੂ ਹੁੰਦਾ ਸੀ। ਜਿਹੜਾ ਪ੍ਰਾਪਰਟੀ ਟੈਕਸ ਹੁਣ ਲਾਗੂ ਕੀਤਾ ਗਿਆ ਹੈ। ਟੀ.ਐਸ. 1 ਰਜਿਸਟਰ ਦੇ ਵਿੱਚ ਬਕਾਇਦਾ ਮਾਲਕ, ਕਿਰਾਏਦਾਰ ਦਾ ਨਾਂ, ਕਿਰਾਇਆ ਆਦਿ ਸਾਰਾ ਕੁਝ ਐਂਟਰ ਹੁੰਦਾ ਸੀ।

ਪ.ਸ਼./ਮ.ਸ਼/12.35/22.03.2023

ਜਿਸ ਤਰ੍ਹਾਂ ਰੈਵੇਨਿਊ ਰਿਕਾਰਡ ਵਿੱਚ ਜਮ੍ਹਾਬੰਦੀਆਂ ਬਣਦੀਆਂ ਹਨ, ਲੋਕਾਂ ਦੀਆਂ ਰਜਿਸਟਰੀਆਂ ਵੀ ਹੁੰਦੀਆਂ ਸਨ ਅਤੇ ਉਹ ਉਸ ਤੇ ਲੋਨ ਵੀ ਲੈਂਦੇ ਸਨ। ਪਰ ਸਾਲ 2014 ਵਿੱਚ ਜਦੋਂ ਤੋਂ self assessment ਹੋਈ ਹੈ, ਉਸ ਰਜਿਸਟਰ ਨੂੰ ਬੰਦ ਕਰ ਦਿੱਤਾ ਗਿਆ ਹੈ। ਉਸ ਦੇ ਨਾਲ ਜਿਹੜੀਆਂ 5-7 ਪੀੜ੍ਹੀਆਂ ਉਸ ਨੂੰ ownership ਵਜੋਂ ਵਰਤ ਰਹੇ ਸਨ, ਅੱਜ ਕੋਈ ਵੀ ਬੈਂਕ ਉਨ੍ਹਾਂ ਨੂੰ ਲੋਨ ਦੇਣ ਨੂੰ ਤਿਆਰ ਨਹੀਂ। ਅਸੀਂ recommend ਕੀਤਾ ਹੈ ਕਿ ਸਥਾਨਕ ਸੰਸਥਾਵਾਂ ਸਰਕਾਰ ਦੇ ਜਿਹੜੇ ਹੈੱਡ (ਸਕੱਤਰ) ਹਨ, ਉਸ ਉੱਤੇ ਗੌਰ ਕਰਕੇ ਇਸ ਨੂੰ ਇੱਕ ਲੀਗਲ ਡਾਕੂਮੈਂਟ ਵਜੋਂ ਤਿਆਰ ਕੀਤਾ ਜਾਵੇ ਤਾਂ ਕਿ ਉਸ ਨੂੰ ਬਤੌਰ ਮਾਲਕੀ ਵਰਤਿਆ ਜਾਵੇ ਅਤੇ ਉਸ ਤੇ ਲੋਨ ਵਗੈਰਾ ਵੀ ਲਿਆ ਜਾ ਸਕੇ। ਇਹ ਇੱਕ ਬੜਾ ਹੀ ਗੰਭੀਰ ਮੁੱਦਾ ਹੈ। ਅਸੀਂ ਇਸ ਤੇ ਸਿਫਾਰਸ਼ ਕੀਤੀ ਹੈ।

ਦੂਜੀ ਗੱਲ, ਪੰਜਾਬ ਵਿੱਚ ਇੱਕ ਅਨਆਥੋਰਾਈਜ਼ਡ ਕਾਲੋਨੀਆਂ ਅਤੇ ਬਿਲਡਿੰਗਾਂ ਦੀ ਬਹੁਤ ਭਰਮਾਰ ਹੈ। ਅਗਰ ਇਸ ਉੱਤੇ ਸਰਕਾਰ ਕੋਈ one time settlement ਦਾ ਫੈਸਲਾ ਲਵੇ ਤਾਂ ਸੈਂਕੜੇ ਕਰੋੜ ਰੁਪਏ ਦੀ ਆਮਦਨ ਹੋਵੇਗੀ ਅਤੇ ਇਸ ਨਾਲ ਸਰਕਾਰ ਦਾ ਰੈਵੇਨਿਊ ਵਧੇਗਾ। ਅਸੀਂ ਇੱਕ ਇਹ ਵੀ ਸੁਝਾਅ ਦਿੱਤਾ ਹੈ ਕਿ ਸਥਾਨਕ ਸੰਸਥਾਵਾਂ ਐਡਵਰਟਾਈਜਮੈਂਟ ਪਾਲਿਸੀ ਠੇਕੇ ਤੇ ਦੇਣ ਦੀ ਬਜਾਏ ਆਪਣੇ ਦਫਤਰਾਂ ਵਿੱਚ ਇਸ ਦਾ ਪ੍ਰਬੰਧ ਚਲਾਉਣ। ਮੈਂ ਤੁਹਾਨੂੰ ਇਹ ਗੱਲ ਬੜੀ ਖੁਸ਼ੀ ਦੇ ਨਾਲ ਦੱਸਣਾ ਚਾਹੁੰਦਾ ਹਾਂ ਕਿ ਨਗਰ ਨਿਗਮ ਬਠਿੰਡਾ ਪਹਿਲੀ ਅਜਿਹੀ ਨਗਰ ਨਿਗਮ ਹੈ, ਜਿਸ ਨੇ ਆਨ ਲਾਈਨ ਪੋਰਟਲ ਚਾਲੂ ਕੀਤਾ ਹੈ ਅਤੇ ਕੁਰੱਪਸ਼ਨ ਨੂੰ ਬਿਲਕੁਲ ਪਲੱਗ ਕਰ ਦਿੱਤਾ ਹੈ। ਅੱਜ ਜੇਕਰ ਪੰਜਾਬ ਸਰਕਾਰ ਜਾਂ ਨਗਰ ਨਿਗਮ ਨੇ ਵੀ ਕਿਧਰੇ advertisement ਦੇਣੀ ਹੈ ਤਾਂ ਪੋਰਟਲ ਤੇ ਜਾਣਾ ਪੈਂਦਾ ਹੈ ਅਤੇ ਫਿਰ ਉਹ ਸਾਈਟ ਬੁੱਕ ਕਰਦੀ ਹੈ। ਇਸ ਨਾਲ ਨਗਰ ਨਿਗਮ ਵੀ ਖੁਦ ਦੀ customer ਬਣ ਗਈ ਹੈ। ਇਸ ਨਾਲ ਇੱਕ ਮਹੀਨੇ ਵਿੱਚ ਨਗਰ ਨਿਗਮ ਬਠਿੰਡਾ ਨੇ 40 ਲੱਖ ਰੁਪਏ advertisement ਤੋਂ ਕਮਾਏ ਹਨ। ਮੈਂ ਸਮਝਦਾ ਹਾਂ ਕਿ ਪੰਜਾਬ ਵਿੱਚ ਬਹੁਤ ਵੱਡੇ ਸ਼ਹਿਰ ਜਿਵੇਂ ਲੁਧਿਆਣਾ, ਜਲੰਧਰ, ਅੰਮ੍ਰਿਤਸਰ, ਮੁਹਾਲੀ ਆਦਿ ਹਨ, advertisement ਜ਼ਰੀਏ ਨਗਰ ਨਿਗਮ ਦੀ ਆਮਦਨ ਵਿੱਚ ਵਾਧਾ ਕਰ ਸਕਦੇ ਹਨ।

ਜਿਹੜੀ ਅਵਾਰਾ ਗਊਆਂ ਹਨ, ਇਨ੍ਹਾਂ ਦੀ ਸ਼ਹਿਰਾਂ ਵਿੱਚ ਭਰਮਾਰ ਇਸ ਕਰਕੇ ਹੈ ਕਿਉਂਕਿ ਜਦੋਂ ਇਹ ਦੁੱਧ ਦੇਣ ਤੋਂ ਹੱਟ ਜਾਂਦੀਆਂ ਹਨ ਤਾਂ ਪਿੰਡ ਵਾਲੇ ਇਨ੍ਹਾਂ ਨੂੰ ਛੱਡ ਦਿੰਦੇ ਹਨ, ਜਿਸ ਕਰਕੇ ਸ਼ਹਿਰਾਂ ਵਿੱਚ ਭੀੜ-ਭਾੜ ਜ਼ਿਆਦਾ ਹੋਣ ਕਰਕੇ ਹਾਦਸੇ ਵੱਧ ਜਾਂਦੇ ਹਨ। ਅਸੀਂ ਇਸ ਸਬੰਧੀ ਵੀ ਇਸ ਵਿੱਚ ਪਰਪੋਜ਼ ਕੀਤਾ ਹੈ। ਮੇਰੇ ਤੋਂ ਪਹਿਲਾਂ ਸਰਦਾਰ ਗੁਰਪ੍ਰੀਤ ਸਿੰਘ ਬਨਾਂਵਾਲੀ ਜੀ ਨੇ ਕਿਹਾ ਸੀ ਕਿ ਪੰਜਾਂ ਪਿੰਡਾਂ ਦਾ ਕੋਈ ਕਲੱਸਟਰ ਬਣਾਇਆ ਜਾਵੇ। ਸਾਡੀ ਪਰਪੋਜ਼ਲ ਇਹ ਹੈ ਕਿ ਪੰਜਾਬ ਨਹਿਰਾਂ ਔਰ ਸੂਇਆਂ ਦੀ ਧਰਤੀ ਹੈ। ਇਸ ਨਾਲ ਜੰਗਲਾਤ ਵਿਭਾਗ ਦੀ ਜ਼ਮੀਨ ਪਈ ਹੈ। ਦਰੱਖਤ 100-100 ਸਾਲ ਪੁਰਾਣੇ ਹਨ। ਅਗਰ ਉੱਥੇ ਇੱਕ-ਇੱਕ ਕਿੱਲੋਮੀਟਰ ਵਿੱਚ ਜੇਕਰ ਓਪਨ ਗਊਸ਼ਾਲਾਵਾਂ ਬਣਾ ਦੇਈਏ ਤਾਂ ਇਸ ਮਸਲੇ ਦਾ ਸੁਚਾਰੂ ਹੱਲ ਹੋ ਸਕਦਾ ਹੈ ਕਿਉਂਕਿ ਸਾਨੂੰ ਲੈਂਡ ਖਰੀਦਣੀ ਨਹੀਂ ਪੈਣੀ ਅਤੇ ਗਰਮੀਆਂ ਵਿੱਚ ਪਸ਼ੂਆਂ ਵਾਸਤੇ ਦਰੱਖਤਾਂ ਦੀ ਛਾਂ ਹੋਵੇਗੀ। ਉੱਥੇ ਬਹੁਤ ਵੱਡੇ ਪੱਧਰ ਤੇ ਅਸੀਂ ਗਊਸ਼ਾਲਾਵਾਂ ਬਣਾ ਸਕਦੇ ਹਾਂ। ਅਸੀਂ ਇਸ ਚੀਜ਼ ਦਾ ਫਾਇਦਾ ਚੁੱਕ ਸਕਦੇ ਹਾਂ। ਅਸੀਂ ਵੱਖ ਵੱਖ ਪੈਰ੍ਹਿਆਂ ਨੂੰ settle ਕਰਨ ਲਈ ਤਿੰਨ ਮੈਂਬਰੀ ਕਮੇਟੀ ਦਾ ਗਠਨ ਕੀਤਾ। ਸਕੱਤਰ ਸਾਹਿਬ ਨੂੰ ਵੀ ਕਮੇਟੀ ਨੂੰ ਸਹਿਯੋਗ ਦੇਣ ਲਈ ਨਾਲ ਬਿਠਾਇਆ ਗਿਆ ਸੀ। ਕਮੇਟੀ ਦੀ suggestion ਨਾਲ ਆਡਿਟ ਪੈਰ੍ਹੇ ਘਟਣੇ ਸ਼ੁਰੂ ਹੋ ਗਏ ਪਰ ਹੈਰਾਨੀ ਦੀ ਗੱਲ ਇਹ ਹੈ ਕਿ ਕਈ ਨਗਰ ਕੌਂਸਲਾਂ ਦਾ 17-18 ਸਾਲ ਆਡਿਟ ਹੀ ਨਹੀਂ ਹੋਇਆ। ਕਈ ਆਡਿਟ ਪੈਰ੍ਹੇ 1944, 1955 ਅਤੇ ਸਾਲ 1956

ਦੇ ਪੈਂਡਿੰਗ ਪਏ ਹਨ। ਇਸ ਉੱਤੇ ਅਸੀਂ ਵਿਭਾਗ ਨੂੰ ਸਿਫਾਰਸ਼ ਕੀਤੀ ਹੈ ਕਿ ਤੇਜ਼ੀ ਨਾਲ efficient transparency ਲਿਆ ਕੇ ਕੰਮ ਕੀਤਾ ਜਾਵੇ। ਮੈਂ ਸਮੁੱਚੇ ਹਾਊਸ ਨੂੰ ਬੇਨਤੀ ਕਰਦਾ ਹਾਂ, ਭਾਵੇਂ ਮੈਂਬਰ ਟਰੇਜ਼ਰੀ ਬੈਂਚਿਜ਼ ਵਾਲੇ ਜਾਂ ਆਪੋਜ਼ੀਸ਼ਨ ਵਾਲੇ ਹਨ, ਕੋਈ ਵੀ ਸੁਝਾਅ ਇਨ੍ਹਾਂ ਅਦਾਰਿਆਂ ਦੀ ਇਨਕਮ ਵਧਾਉਣ ਲਈ ਦੇਣਗੇ ਤਾਂ ਅਸੀਂ ਉਨ੍ਹਾਂ ਦੇ ਸੁਝਾਵਾਂ ਨੂੰ ਸਰਕਾਰ ਨੂੰ ਭੇਜਾਂਗੇ। ਮੈਂ ਵਿਧਾਨ ਸਭਾ ਦੇ ਇੰਪਲਾਈਜ਼ ਖਾਸ ਤੌਰ ਤੇ ਸਕੱਤਰ, ਵਿਧਾਨ ਸਭਾ ਅਤੇ ਉਸ ਤੋਂ ਬਾਅਦ ਈਸ਼ਵਰ ਦੱਤ ਸ਼ਰਮਾ ਅਤੇ ਉਨ੍ਹਾਂ ਦੀ ਟੀਮ ਸੁਪਰਡੰਟ ਸਮੇਤ, ਜਿਨ੍ਹਾਂ ਨੇ ਬਹੁਤ ਵਧੀਆ ਤਰੀਕੇ ਨਾਲ ਕਮੇਟੀ ਨੂੰ ਚਲਾਉਣ ਵਿੱਚ ਅਤੇ ਰਿਪੋਰਟ ਤਿਆਰ ਕਰਨ ਵਿੱਚ ਸਹਿਯੋਗ ਦਿੱਤਾ ਅਤੇ ਜਿਸ ਮਿਹਨਤ ਅਤੇ ਸ਼ਿੱਦਤ ਨਾਲ ਇਨ੍ਹਾਂ ਨੇ ਕੰਮ ਕੀਤਾ ਹੈ, ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਰਿਪੋਰਟ ਦੇ ਵੱਖ ਵੱਖ ਪਹਿਲੂਆਂ ਨੂੰ ਦੱਸਣ ਲਈ ਇਸ ਸਦਨ ਵਿੱਚ ਮੌਕਾ ਦਿੱਤਾ ਹੈ।

**12.40/ਜਸਪਾਲ/ਮੋਨਿਕਾ/22.3.2023**

**ਮਾਨਯੋਗ ਸਪੀਕਰ:** ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ ਜੀ।

**ਸਭਾਪਤੀ, ਸਹਿਕਾਰਤਾ ਅਤੇ ਇਸ ਨਾਲ ਜੁੜੀਆਂ ਗਤੀਵਿਧੀਆਂ ਸਬੰਧੀ ਕਮੇਟੀ (ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ):** ਸ਼੍ਰੀਮਾਨ ਜੀ, ਮੈਂ 2022-23 ਲਈ ਸਹਿਕਾਰਤਾ ਅਤੇ ਇਸ ਨਾਲ ਜੁੜੀਆਂ ਗਤੀਵਿਧੀਆਂ ਸਬੰਧੀ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦੀ ਹਾਂ।

ਸਪੀਕਰ ਸਾਹਿਬ, ਕੀ ਮੈਂ ਤੁਹਾਡਾ ਇੱਕ ਮਿੰਟ ਲੈ ਸਕਦੀ ਹਾਂ ਜੀ?

**ਮਾਨਯੋਗ ਸਪੀਕਰ:** ਹਾਂ ਜੀ।

**ਸਭਾਪਤੀ, ਸਹਿਕਾਰਤਾ ਅਤੇ ਇਸ ਨਾਲ ਜੁੜੀਆਂ ਗਤੀਵਿਧੀਆਂ ਸਬੰਧੀ ਕਮੇਟੀ :** ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤਾਂ ਆਪਣੀ ਕਮੇਟੀ ਮੈਂਬਰਜ਼ ਦਾ ਅਤੇ ਸਟਾਫ ਦਾ ਧੰਨਵਾਦ ਕਰਦੀ ਹਾਂ ਅਤੇ ਮੈਂ ਸਾਰੇ ਸਾਥੀਆਂ ਨੂੰ ਬੇਨਤੀ ਕਰਦੀ ਹਾਂ ਕਿ ਇਕ ਵਾਰੀ ਸਾਡੀ ਬਣਾਈ ਰਿਪੋਰਟ ਪੜ੍ਹਨ ਜ਼ਰੂਰ ਅਤੇ ਜੇਕਰ ਉਨ੍ਹਾਂ ਦੇ ਧਿਆਨ ਵਿਚ ਕੋਈ ਵੀ ਇਸ ਸਬੰਧੀ ਵਿਚਾਰ ਆਉਂਦਾ ਹੈ ਤਾਂ ਸਾਡੇ ਇਸ ਪੋਰਟਲ ਉਤੇ ਭੇਜਣ ਤਾਂ ਕਿ ਅਸੀਂ ਹੋਰ ਇੰਪਰੂਵ ਕਰ ਸਕੀਏ। ਸਪੀਕਰ ਸਾਹਿਬ, ਇੱਕ ਗੱਲ ਕਮੇਟੀ ਦੇ ਧਿਆਨ ਵਿਚ ਆਈ ਹੈ ਕਿ ਸਾਡੇ ਆਡਿਟ ਬਹੁਤ ਲੇਟ ਹੁੰਦੇ ਹਨ ਜਿਸ ਕਰਕੇ ਜਦੋਂ ਅਸੀਂ ਆਡਿਟਸ ਦੀ ਚੈਕਿੰਗ ਕਰਦੇ ਹਾਂ ਤਾਂ ਉਸ ਸਮੇਂ ਤੱਕ ਇਹ ਆਡਿਟ ਏਨੇ ਪੁਰਾਣੇ ਹੋ ਚੁੱਕੇ ਹੁੰਦੇ ਹਨ ਕਿ ਜਾਂ ਤਾਂ ਕੋਈ ਸਵਰਗ ਸਿਧਾਰ ਜਾਂਦਾ ਹੈ, ਜਾਂ ਫਿਰ ਗਲਤੀ

ਕਰਨ ਵਾਲਾ ਬੰਦਾ ਰਿਟਾਇਰ ਹੋ ਜਾਂਦਾ ਹੈ। ਇਹ ਇਕ ਲੈਟਰ ਰਜਿਸਟਰਾਰ ਆਫ ਕੋਆਪਰੇਟਿਵ ਸੁਸਾਇਟੀਜ਼ ਦੀ ਹੈ ਜੋ ਕਿ 1970 ਵਿਚ ਕੱਢੀ ਗਈ ਹੈ ਕਿ ਕਮੇਟੀ ਜਿਹੜੀ ਬੈਂਕ ਨਾਲ ਹਫਤਾ ਕੰਮ ਕਰੇਗੀ, ਸੋਮਵਾਰ ਤੱਕ ਉਸ ਦੀ ਰਿਪੋਰਟ ਪੇਸ਼ ਕਰੇਗੀ। ਸਪੀਕਰ ਸਾਹਿਬ, ਮੇਰੀ ਤਾਂ ਇੱਕ ਤੁਹਾਨੂੰ ਇਹ ਬੇਨਤੀ ਹੈ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਇਸ ਗੱਲ ਦਾ ਬੀੜਾ ਚੁੱਕਿਆ ਹੋਇਆ ਹੈ ਕਿ ਪੰਜਾਬ ਵਿਚੋਂ ਭ੍ਰਿਸ਼ਟਾਚਾਰ ਨੂੰ ਜੜ੍ਹੋਂ ਖਤਮ ਕਰਾਂਗੇ ਤੇ ਹਰ ਸੰਭਵ ਕੋਸ਼ਿਸ਼ ਕਰ ਰਹੇ ਹਾਂ ਅਤੇ ਅਸੀਂ ਕਰਕੇ ਹੀ ਰਹਾਂਗੇ। ਇਹ ਮੈਂ ਸਦਨ ਦੀ ਇਸ ** ਟੇਬਲ ਉਤੇ ਰੱਖ ਰਹੀ ਹਾਂ ਤਾਂ ਕਿ ਕਮੇਟੀ ਅੱਗੋਂ ਜਦੋਂ ਕੰਮ ਕਰੇ ਤਾਂ ਇਸ ਦੇ ਨਾਲ ਨਾਲ ਦੇਖ ਲਵੇ। ਦੂਸਰੀ ਗੱਲ ਸਪੀਕਰ ਸਾਹਿਬ, ਸਾਡੇ ਧਿਆਨ ਵਿਚ ਆਇਆ ਹੈ ਕਿ ਅੱਜਕੱਲ੍ਹ ਜਿਹੜਾ ਸਰਕਾਰ ਦੇ ਹਰ ਸਰਕਾਰੀ ਫੰਕਸ਼ਨ ਵਿੱਚ ਸਿਰਫ ਤੇ ਸਿਰਫ ਮਾਰਕਫੈਡ ਵੱਲੋਂ ਤਿਆਰ ਕੀਤੀਆਂ ਆਈਟਮਾਂ ਹੀ ਸਰਵ ਕੀਤੀਆਂ ਜਾਣ, ਪਾਣੀ ਉਥੇ ਭੇਜਿਆ ਜਾਵੇ ਤਾਂ ਕਿ ਸਾਨੂੰ ਆਪਣੇ ਨੂੰ, ਆਪਣਿਆਂ ਦਾ ਫਾਇਦਾ ਹੋਵੇ। ਸਪੀਕਰ ਸਾਹਿਬ, ਇੱਕ ਇਸ ਦੇ ਵਿੱਚ ਔਰਤਾਂ ਦੀ ਭਾਗੀਦਾਰੀ ਹੋਰ ਵਧਾਈ ਜਾਵੇ ਕਿਉਂਕਿ ਜਿਹੜਾ ਡੇਅਰੀ ਫਾਰਮਿੰਗ ਦਾ ਕੰਮ ਹੈ ਜਾਂ ਦੁੱਧ ਦਾ ਕੰਮ ਹੈ, ਇਹ ਸਾਡੀਆਂ ਭੈਣਾਂ ਪਹਿਲਾਂ ਸੰਭਾਲਦੀਆਂ ਰਹੀਆਂ ਸੀ। ਸਾਡੀ ਪ੍ਰਾਇਮਰੀ ਖੇਤੀਬਾੜੀ ਵਿਕਾਸ ਬੈਂਕ ਤੋਂ ਸਟੈਂਪ ਡਿਊਟੀ ਦੀ ਸ਼ਰਤ ਖਤਮ ਕਰ ਦਿੱਤੀ ਜਾਣੀ ਚਾਹੀਦੀ ਹੈ ਤੇ ਮੱਝਾਂ, ਗਾਵਾਂ ਦੇ ਕਰਜ਼ੇ ਵਾਸਤੇ ਜਿਹੜੀ ਸਾਡੀ ਰਕਮ ਹੈ, ਉਸ ਨੂੰ ਥੋੜ੍ਹੀ ਜਿਹੀ ਹੋਰ ਵਧਾ ਲਈ ਜਾਵੇ ਤਾਂਕਿ ਅਸਲ ਕਾਸਟ ਨਾਲ ਇਹ ਰਕਮ ਮੈਚ ਕਰ ਜਾਵੇ। ਸਭ ਤੋਂ ਵੱਡੀ ਗੱਲ ਸਹਿਕਾਰਤਾ ਵਿਭਾਗ ਦੀ ਵੈਬਸਾਈਟ ਪੰਜਾਬੀ ਵਿਚ ਹੋਵੇ ਕਿਉਂਕਿ ਇਸ ਨਾਲ ਕਿਸਾਨ ਭਾਈਚਾਰਾ ਜੁੜਿਆ ਹੋਇਆ ਹੈ। ਕਿਸੇ ਵੀ ਪ੍ਰਾਈਵੇਟ ਏਜੰਸੀਆਂ ਦੇ ਗੋਦਾਮ ਕਿਰਾਏ ਉਤੇ ਲੈਣ ਤੋਂ ਪਹਿਲਾਂ ਇਹ ਦੇਖਿਆ ਜਾਣਾ ਚਾਹੀਦਾ ਹੈ ਕਿ ਕੋਈ ਵੀ ਸਰਕਾਰੀ ਗੋਦਾਮ ਖਾਲੀ ਨਾ ਹੋਵੇ, ਜਿਸ ਕਰਕੇ ਇਹ ਗੋਦਾਮ ਦੇ ਵਿੱਚ ਸਾਨੂੰ ਦੂਜਿਆਂ ਨੂੰ ਪੈਸਾ ਦੇਣ ਦੀ ਜਗ੍ਹਾ ਸਾਡੇ ਆਪਣਿਆਂ ਕੋਲ ਜਾਵੇ। ਸਪੀਕਰ ਸਾਹਿਬ, ਜਿਹੜੇ ਬੈਂਕ ਬਹੁਤ ਵਧੀਆ ਕੰਮ ਕਰਦੇ ਹਨ, ਉਨ੍ਹਾਂ ਨੂੰ ਸਨਮਾਨਿਤ ਕੀਤਾ ਜਾਣਾ ਚਾਹੀਦਾ ਹੈ। ਮੈਂ ਇੱਕ ਵਾਰੀ ਫਿਰ ਮੁੱਖ ਮੰਤਰੀ, ਪੰਜਾਬ, ਸਰਦਾਰ ਭਗਵੰਤ ਸਿੰਘ ਮਾਨ ਜੀ ਦਾ, ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਤਹਿ ਦਿਲੋਂ ਧੰਨਵਾਦ ਕਰਦੀ ਹਾਂ ਕਿ ਜਿਨ੍ਹਾਂ ਦੇ ਸਹਿਯੋਗ ਨਾਲ ਕਮੇਟੀ ਗਠਿਤ ਕੀਤੀ ਗਈ ਤੇ ਕੰਮ ਕਰਨ ਦਾ ਮੌਕਾ ਮਿਲਿਆ। ਮੈਂ ਇਕ ਵਾਰੀ ਫਿਰ ਆਪਣੇ ਸਾਰੇ ਮੈਂਬਰਾਂ ਦਾ ਧੰਨਵਾਦ ਕਰਦੀ ਹਾਂ ਤੇ ਸਾਡੇ ਈਸ਼ਵਰ ਜੀ ਦੀ ਟੀਮ ਦਾ, ਸਾਰਿਆਂ ਦਾ ਧੰਨਵਾਦ ਕਰਦੀ ਹਾਂ ਕਿ ਜਿਨ੍ਹਾਂ ਨੇ ਕਮੇਟੀ ਸਟਾਫ ਨੇ ਤੇ ਪੂਰੇ ਅਫਸਰ ਸਾਹਿਬਾਨ, ਜਿਨ੍ਹਾਂ ਨੇ ਸਾਡੀ ਰਿਪੋਰਟ ਬਣਾਉਣ ਵਿਚ ਸਾਡੀ ਹੈਲਪ ਕੀਤੀ, ਸਭ ਦੀ ਅਣਥੱਕ ਮਿਹਨਤ ਸਦਕਾ ਇਹ ਰਿਪੋਰਟ ਪੇਸ਼ ਕੀਤੀ ਗਈ ਹੈ। ਮੈਂ ਸਦਨ ਨੂੰ ਬੇਨਤੀ ਕਰਦੀ ਹਾਂ ਕਿ ਇਹ ਰਿਪੋਰਟ ਜ਼ਰੂਰ ਪੜਿਓ, ਤੁਹਾਡਾ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਅਗਲੀ ਆਈਟਮ। ਸਰਕਾਰੀ ਮਤੇ। ਮਾਨਯੋਗ ਮੁੱਖ ਮੰਤਰੀ ਜੀ ਮਤਾ ਪੇਸ਼ ਕਰਨ।

---

## OFFICIAL RESOLUTION REGARDING URGING THE MINISTRY OF CIVIL AVIATION, GOVERNMENT OF INDIA TO NAME THE UPCOMING INTERNATIONAL AIRPORT AT INDIAN AIRFORCE STATION, HALWARA, DISTRICT LUDHIANA AS SHAHEED KARTAR SINGH SARABHA INTERNATIONAL AIRPORT

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਮਾਨਯੋਗ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ।

ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਇਹ ਸਦਨ ਇੰਡੀਅਨ ਏਅਰਫੋਰਸ ਸਟੇਸ਼ਨ ਹਲਵਾਰਾ, ਜ਼ਿਲ੍ਹਾ ਲੁਧਿਆਣਾ, ਵਿਖੇ ਬਣਾਏ ਜਾ ਰਹੇ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਮ ਸ਼ਹੀਦ ਕਰਤਾਰ ਸਿੰਘ ਸਰਾਭਾ ਅੰਤਰਰਾਸ਼ਟਰੀ ਹਵਾਈ ਅੱਡਾ ਰੱਖਣ ਲਈ ਸ਼ਹਿਰੀ ਹਵਾਬਾਜ਼ੀ ਮੰਤਰਾਲੇ, ਭਾਰਤ ਸਰਕਾਰ ਨੂੰ, ਬੇਨਤੀ ਕਰਨ ਲਈ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ।(ਥੰਪਿੰਗ)

**ਵਿੱਤ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ) :** ਮਾਨਯੋਗ ਸਪੀਕਰ ਸਾਹਿਬ, ਜੋ ਪ੍ਰਸਤਾਵ ਮਾਨਯੋਗ ਮੁੱਖ ਮੰਤਰੀ ਸਾਹਿਬ ਵਲੋਂ ਪੇਸ਼ ਕੀਤਾ ਗਿਆ ਹੈ :

ਕਿ ਇਹ ਸਦਨ ਇੰਡੀਅਨ ਏਅਰਫੋਰਸ ਸਟੇਸ਼ਨ ਹਲਵਾਰਾ, ਜ਼ਿਲ੍ਹਾ ਲੁਧਿਆਣਾ, ਵਿਖੇ ਬਣਾਏ ਜਾ ਰਹੇ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਮ ਸ਼ਹੀਦ ਕਰਤਾਰ ਸਿੰਘ ਸਰਾਭਾ ਅੰਤਰਰਾਸ਼ਟਰੀ ਹਵਾਈ ਅੱਡਾ ਰੱਖਣ ਲਈ ਸ਼ਹਿਰੀ ਹਵਾਬਾਜ਼ੀ ਮੰਤਰਾਲੇ, ਭਾਰਤ ਸਰਕਾਰ ਨੂੰ, ਬੇਨਤੀ ਕਰਨ ਲਈ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ।

ਸੋ, ਮੈਂ ਇਸ ਮਤੇ ਦੀ ਤਾਈਦ ਕਰਦਾ ਹਾਂ, ਸੈਕਿੰਡ ਕਰਦਾ ਹਾਂ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਇਹ ਸਦਨ ਇੰਡੀਅਨ ਏਅਰਫੋਰਸ ਸਟੇਸ਼ਨ ਹਲਵਾਰਾ, ਜ਼ਿਲ੍ਹਾ ਲੁਧਿਆਣਾ, ਵਿਖੇ ਬਣਾਏ ਜਾ ਰਹੇ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਮ ਸ਼ਹੀਦ ਕਰਤਾਰ ਸਿੰਘ ਸਰਾਭਾ ਅੰਤਰਰਾਸ਼ਟਰੀ ਹਵਾਈ ਅੱਡਾ

ਰੱਖਣ ਲਈ ਸ਼ਹਿਰੀ ਹਵਾਬਾਜ਼ੀ ਮੰਤਰਾਲੇ, ਭਾਰਤ ਸਰਕਾਰ ਨੂੰ, ਬੇਨਤੀ ਕਰਨ ਲਈ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ।

ਹਾਂ ਜੀ, ਬਹਿਸ। ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ ਜੀ।

ਬ.ਕ./ਸ਼.ਜ/22.3.23/12.45

**ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ (ਜਗਰਾਉਂ, ਐਸ.ਸੀ.)** : ਧੰਨਵਾਦ, ਸਪੀਕਰ ਸਾਹਿਬ।

*ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।*
*ਜਿਨ੍ਹਾਂ ਨੇ ਦੇਸ਼ ਸੇਵਾ 'ਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।*

ਮੈਂ ਸ਼ਹੀਦਾਂ ਦੀ ਸ਼ਹਾਦਤ ਨੂੰ ਸਜਦਾ ਕਰਦੀ ਹਾਂ, ਜਿਨ੍ਹਾਂ ਕਰਕੇ ਅੱਜ ਅਸੀਂ ਇਸ ਵਿਧਾਨ ਸਭਾ ਵਿੱਚ ਬੈਠੇ ਹਾਂ ਅਤੇ ਖੁੱਲ੍ਹੀ ਹਵਾ ਵਿੱਚ ਸਾਹ ਲੈ ਰਹੇ ਹਾਂ ਪਰ ਬੜੇ ਦੁੱਖ ਦੀ ਗੱਲ ਹੈ ਕਿ ਅੱਜ ਅਸੀਂ 70-75 ਸਾਲਾਂ ਬਾਅਦ ਮਤਾ ਲੈ ਕੇ ਆ ਰਹੇ ਹਾਂ ਤਾਂ ਕਿ ਉਨ੍ਹਾਂ ਦੀ ਸ਼ਹੀਦੀ ਨੂੰ ਦਰਜਾ ਦਿੱਤਾ ਜਾਵੇ ਅਤੇ ਉਨ੍ਹਾਂ ਦੇ ਨਾਂ ਤੇ ਸਮਾਰਕ ਬਣਾਏ ਜਾਣ। ਸਪੀਕਰ ਸਾਹਿਬ, ਉਦਯੋਗਿਕ ਖੇਤਰ ਵਿੱਚ ਪੰਜਾਬ ਦੀ ਰਾਜਧਾਨੀ ਵਜੋਂ ਜਾਣੇ ਜਾਂਦੇ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਸਰਾਭਾ ਵਿੱਚ ਜਨਮੇ ਬਾਂਕੇ ਗੱਭਰੂ ਸਰਦਾਰ ਕਰਤਾਰ ਸਿੰਘ ਸਰਾਭਾ ਜੀ, ਜਿਨ੍ਹਾਂ ਨੇ ਅਜ਼ਾਦੀ ਸੰਗਰਾਮ ਵਿੱਚ ਰਹਿਮ ਦੀ ਅਪੀਲ ਠੁਕਰਾ ਕੇ 19 ਸਾਲ ਦੀ ਉਮਰ ਵਿੱਚ ਫਾਂਸੀ ਦੇ ਰੱਸੇ ਨੂੰ ਚੁੰਮਿਆ ਸੀ। ਸਰਦਾਰ ਕਰਤਾਰ ਸਿੰਘ ਸਰਾਭਾ ਨੇ ਕਿਹਾ ਸੀ ਕਿ ਮੈਨੂੰ ਭਾਵੇਂ ਹਜ਼ਾਰਾਂ ਜਾਨਾਂ ਵੀ ਮਿਲ ਜਾਣ, ਮੈਂ ਦੇਸ਼ ਲਈ ਕੁਰਬਾਨ ਕਰ ਦੇਵਾਂ। ਲੁਧਿਆਣਾ ਦੇ ਪਿੰਡ ਸਰਾਭਾ ਵਿੱਚ ਕਿਸਾਨ ਮੰਗਲ ਸਿੰਘ ਅਤੇ ਮਾਤਾ ਸਾਹਿਬ ਕੌਰ ਦੇ ਘਰ 24 ਮਈ, 1896 ਨੂੰ ਜਨਮੇ ਸਰਦਾਰ ਕਰਤਾਰ ਸਿੰਘ ਸਰਾਭਾ ਨੂੰ 16 ਨਵੰਬਰ, 1915 ਨੂੰ ਲਾਹੌਰ ਦੀ ਕੇਂਦਰੀ ਜੇਲ੍ਹ ਵਿੱਚ ਅੰਗਰੇਜ਼ਾਂ ਨੇ ਫਾਂਸੀ ਦੇ ਦਿੱਤੀ। ਅਜ਼ਾਦੀ ਦੇ ਮਹਾਨ ਨਾਇਕ ਸ਼ਹੀਦ ਭਗਤ ਸਿੰਘ ਸਰਦਾਰ ਕਰਤਾਰ ਸਿੰਘ ਸਰਾਭਾ ਜੀ ਨੂੰ ਆਪਣਾ ਗੁਰੂ ਮੰਨਦੇ ਸਨ ਅਤੇ ਉਨ੍ਹਾਂ ਦੀ ਤਸਵੀਰ ਹਮੇਸ਼ਾ ਆਪਣੀ ਜੇਬ ਵਿੱਚ ਰੱਖਦੇ ਸਨ। ਸ਼ਹੀਦ ਕਰਤਾਰ ਸਿੰਘ ਸਰਾਭਾ ਜੀ ਨੇ ਮਾਲਵਾ ਖਾਲਸਾ ਹਾਈ ਸਕੂਲ, ਲੁਧਿਆਣਾ ਵਿੱਚ ਪੜ੍ਹਾਈ ਕਰਨ ਤੋਂ ਇਲਾਵਾ ਅਮਰੀਕਾ ਤੋਂ ਵੀ ਪੜ੍ਹਾਈ ਕੀਤੀ ਅਤੇ 1912 ਵਿੱਚ ਅਮਰੀਕਾ ਵਿੱਚ ਪੜ੍ਹਾਈ ਦੌਰਾਨ ਗਦਰ ਲਹਿਰ ਵਿੱਚ ਸ਼ਾਮਲ ਹੋ ਕੇ ਗਦਰ ਅਖ਼ਬਾਰ ਸ਼ੁਰੂ ਕੀਤਾ ਅਤੇ ਬਤੌਰ ਸੰਪਾਦਕ ਅਤੇ ਪੱਤਰਕਾਰ ਸੇਵਾਵਾਂ ਨਿਭਾਈਆਂ। ਜਿਸ ਕਾਰਨ ਸਮੂਹ ਪੱਤਰਕਾਰ ਭਾਈਚਾਰਾ ਉਨ੍ਹਾਂ ਦੇ ਸ਼ਹੀਦੀ ਦਿਹਾੜੇ 16 ਨਵੰਬਰ ਨੂੰ 'ਪ੍ਰੈਸ ਡੇਅ' ਵਜੋਂ ਮਨਾਉਂਦਾ ਹੈ। ਪੱਤਰਕਾਰ ਭਾਈਚਾਰਾ ਸਰਦਾਰ ਕਰਤਾਰ ਸਿੰਘ ਸਰਾਭਾ ਜੀ ਨੂੰ ਪੰਜਾਬੀ ਪੱਤਰਕਾਰੀ ਦਾ ਪਿਤਾਮਾ ਵੀ ਮੰਨਦਾ ਹੈ। ਲੁਧਿਆਣਾ ਜ਼ਿਲ੍ਹੇ ਦਾ ਇਹ ਨੌਜਵਾਨ ਛੋਟੀ ਉਮਰ ਵਿੱਚ ਹੀ ਜਹਾਜ਼ ਉਡਾਉਣਾ

ਸਿੱਖ ਗਿਆ ਸੀ। ਉਸ ਨੇ 1915 ਵਿੱਚ ਭਾਰਤ ਆ ਕੇ ਸਾਡੇ ਦੇਸ਼ ਨੂੰ ਅੰਗਰੇਜ਼ਾਂ ਤੋਂ ਅਜ਼ਾਦ ਕਰਵਾਉਣ ਲਈ ਇਕ ਵੱਡੀ ਜੰਗ ਦੀ ਤਿਆਰੀ ਕੀਤੀ। ਸਰਦਾਰ ਕਰਤਾਰ ਸਿੰਘ ਸਰਾਭਾ ਨੇ 22,000 ਗਦਰੀ ਯੋਧਿਆਂ ਨੂੰ ਇਕੱਠਾ ਕਰਕੇ ਅੰਗਰੇਜ਼ਾਂ ਤੇ ਹਮਲਾ ਕਰਨ ਲਈ ਲਾਮਬੰਦ ਕੀਤਾ ਪਰੰਤੂ ਇਕ ਮੁਖ਼ਬਰ ਕਾਰਨ ਸਰਦਾਰ ਕਰਤਾਰ ਸਿੰਘ ਸਰਾਭਾ ਨੂੰ ਉਸ ਦੇ ਗਦਰੀ ਸਾਥੀਆਂ ਸਰਦਾਰ ਹਰਨਾਮ ਸਿੰਘ ਟੁੰਡੀਲਾਟ ਅਤੇ ਜਗਤ ਸਿੰਘ ਬਿੱਜਲ ਸਮੇਤ ਗ੍ਰਿਫਤਾਰ ਕਰ ਲਿਆ ਗਿਆ। ਮਾਨਯੋਗ ਸਪੀਕਰ ਸਾਹਿਬ, ਮੈਂ ਬੜੇ ਦੁੱਖ ਨਾਲ ਦੱਸ ਰਹੀ ਹਾਂ ਕਿ ਅਜ਼ਾਦੀ ਤੋਂ ਠੀਕ 50 ਸਾਲ ਬਾਅਦ 1997 ਵਿੱਚ ਅਕਾਲੀ ਦਲ ਦੀ ਸਰਕਾਰ ਬਣੀ। ਉਸ ਵੇਲੇ ਦੇ ਤਤਕਾਲੀ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਪਹਿਲੀ ਕੈਬਿਨਟ ਮੀਟਿੰਗ ਵਿੱਚ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਖੰਡਰ ਹੋਏ ਦੋ ਮੰਜ਼ਲਾ ਜੱਦੀ ਘਰ ਨੂੰ ਉਸੇ ਸਾਲ ਬਣਾਉਣ ਦਾ ਐਲਾਨ ਕੀਤਾ। ਉਸ ਤੋਂ ਇਲਾਵਾ ਪਿੰਡ ਵਿੱਚ ਸ਼ਹੀਦ ਦੀ ਯਾਦਗਾਰ ਅਤੇ ਲਾਇਬ੍ਰੇਰੀ ਬਣਾਉਣ ਦਾ ਵੀ ਐਲਾਨ ਕੀਤਾ ਸੀ ਪਰ ਬਾਦਲ ਸਰਕਾਰ ਆਪਣੀ ਫ਼ਿਤਰਤ ਦੇ ਹਿਸਾਬ ਨਾਲ ਵਾਅਦਾ ਖਿਲਾਫ਼ੀ ਕਰ ਗਈ। ਉਸ ਵਾਅਦਾ ਖਿਲਾਫ਼ੀ ਵਿਰੁੱਧ ਸਰਦਾਰ ਕਰਤਾਰ ਸਿੰਘ ਸਰਾਭਾ ਦੇ ਚਚੇਰੇ ਭਰਾ ਨੇ ਭੁੱਖ ਹੜਤਾਲ ਦਾ ਐਲਾਨ ਕੀਤਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਮਨਪ੍ਰੀਤ ਸਿੰਘ ਇਆਲੀ ਆਪਣੀ ਸੀਟ ਤੇ ਬੋਲਣ ਵਾਸਤੇ ਖੜ੍ਹੇ ਸਨ।)

**ਮਾਨਯੋਗ ਸਪੀਕਰ** : ਬੀਬਾ ਜੀ, ਇਕ ਮਿੰਟ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ** : ਸਪੀਕਰ ਸਾਹਿਬ, ਜਦੋਂ ਮੈਂ ਆਪਣੀ ਸਪੀਚ ਖਤਮ ਕਰਾਂਗੀ, ਸ਼ਾਇਦ ਉਨ੍ਹਾਂ ਨੂੰ ਬੋਲਣ ਦੀ ਜ਼ਰੂਰਤ ਨਾ ਪਵੇ। ਸ਼ਹੀਦ ਕਰਤਾਰ ਸਿੰਘ ਸਰਾਭਾ ਜੀ ਦੀ ਚਚੇਰੀ ਭੈਣ ਪੰਜਾਬ ਮਾਤਾ ਵਜੋਂ ਜਾਣੀ ਜਾਂਦੀ ਬੀਬੀ ਜਗਦੀਸ਼ ਕੌਰ ਨੇ ਬਾਦਲ ਸਰਕਾਰ ਦੀ ਵਾਅਦਾ ਖਿਲਾਫੀ ਤੋਂ ਨਰਾਜ਼ ਹੋ ਕੇ 15 ਅਗਸਤ, 2001 ਨੂੰ ਮੁੱਖ ਮੰਤਰੀ ਅਵਾਸ ਤੇ ਭੁੱਖ ਹੜਤਾਲ ਦਾ ਐਲਾਨ ਕੀਤਾ।

22.3.2023 11.50 KK Shubham

ਇਸ ਤੋਂ ਬਾਅਦ ਤਤਕਾਲੀ ਬਾਦਲ ਸਰਕਾਰ ਨੇ, ਕਿਉਂਕਿ ਭੁੱਖ ਹੜਤਾਲ ਦਾ ਐਲਾਨ ਬੀਬਾ ਜੀ ਨੇ ਕਰ ਦਿੱਤਾ ਸੀ, ਤਤਕਾਲੀ ਬਾਦਲ ਸਰਕਾਰ ਨੇ ਸ਼ਹੀਦ ਦੇ ਜੱਦੀ ਘਰ ਦੀ ਮੁਰੰਮਤ ਕਰਵਾਈ ਅਤੇ ਪਿੰਡ ਦੇ ਚੌਂਕ ਵਿੱਚ ਯਾਦਗਾਰ ਬਣਵਾਉਣ ਦਾ ਕੰਮ ਸ਼ੁਰੂ ਕਰਵਾਇਆ। ਇਸ ਤੇ ਬੀਬੀ ਜਗਦੀਸ਼ ਕੌਰ ਜੀ ਨੇ ਭੁੱਖ ਹੜਤਾਲ ਖਤਮ ਕਰ ਦਿੱਤੀ। ਸਰਕਾਰ ਨੇ ਸ਼ਹੀਦ ਕਰਤਾਰ ਸਿੰਘ ਸਰਾਭਾ ਜੀ ਦੇ ਜੱਦੀ ਘਰ ਨੂੰ ਸਮਾਰਕ ਐਲਾਨ ਕੇ ਪੁਰਾਤੱਤਵ ਵਿਭਾਗ ਨੂੰ ਸੌਂਪਿਆ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ਜੀ।

**ਮਾਨਯੋਗ ਸਪੀਕਰ:** ਇਆਲੀ ਸਾਹਿਬ, ਤੁਸੀਂ ਵੈਸੇ ਬਾਅਦ ਵਿੱਚ ਬੋਲਣਾ ਹੀ ਹੈ। ਉਦੋਂ ਹੀ ਆਪਣੀ ਗੱਲ ਕਹਿ ਦੇਣਾ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਠੀਕ ਹੈ ਜੀ। ਮੈਂ ਉਦੋਂ ਹੀ ਬੋਲ ਲਵਾਂਗਾ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂੰਕੇ:** ਜੱਦੀ ਘਰ ਨੂੰ ਪੁਰਾਤਿੱਤਵ ਵਿਭਾਗ ਨੂੰ ਸੌਂਪ ਦਿੱਤਾ ਗਿਆ। ਇਸ ਤੋਂ ਬਾਅਦ ਵਿੱਚ ਪੰਜਾਬ ਵਿੱਚ ਸਰਕਾਰਾਂ ਬਦਲਦੀਆਂ ਰਹੀਆਂ ਪਰ ਸ਼ਹੀਦ ਦੇ ਜੱਦੀ ਘਰ ਦੀ ਹਾਲਤ ਨਹੀਂ ਬਦਲੀ। ਮਕਾਨ ਦੀ ਮੁਰੰਮਤ ਕਰਨ ਤੋਂ ਬਾਅਦ ਦੂਜੀ ਮੰਜ਼ਲ ਦਾ ਕੰਮ ਅਧੂਰਾ ਛੱਡ ਦਿੱਤਾ ਜੋ ਅਜੇ ਤੱਕ ਪੂਰਾ ਨਹੀਂ ਹੋਇਆ ਪਰ ਹੁਣ ਸਾਡੇ ਮੁੱਖ ਮੰਤਰੀ ਸਾਹਿਬ ਨੇ ਵਾਅਦਾ ਦਿੱਤਾ ਹੈ ਕਿ ਸ਼ਹੀਦਾਂ ਦੇ ਘਰਾਂ ਨੂੰ ਇਸ ਤਰ੍ਹਾਂ ਉਜੜਨ ਨਹੀਂ ਦਿੱਤਾ ਜਾਵੇਗਾ। ਸਾਲਾਂ ਤੋਂ ਰੱਖ-ਰਖਾਅ ਨਾ ਹੋਣ ਕਰਕੇ ਬਰਸਾਤੀ ਪਾਣੀ ਨੇ ਘਰਾਂ ਦੀਆਂ ਕੰਧਾਂ ਨੂੰ ਖੋਖਲਾ ਕਰ ਦਿੱਤਾ ਹੈ। ਸਾਰੀਆਂ ਦੀਵਾਰਾਂ ਨਮੀ ਨਾਲ ਭਰੀਆਂ ਹੋਈਆਂ ਹਨ। ਪੁਰਾਤੱਤਵ ਵਿਭਾਗ ਅਧੀਨ ਹੋਣ ਕਰਕੇ ਪਿੰਡ ਵਾਸੀ ਆਪਣੇ ਪੱਧਰ ਤੇ ਮਕਾਨ ਦੀ ਮੁਰੰਮਤ ਨਹੀਂ ਕਰਵਾ ਸਕਦੇ। ਪਿਛਲੀ ਸਰਕਾਰ ਨੇ ਸਰਦਾਰ ਕਰਤਾਰ ਸਿੰਘ ਸਰਾਭਾ ਜੀ ਦੀ ਦੇਸ਼ ਲਈ ਕੀਤੀ ਕੁਰਬਾਨੀ ਅਤੇ ਉਨ੍ਹਾਂ ਦੀ ਯਾਦਗਾਰ ਨੂੰ ਹਮੇਸ਼ਾ ਹੀ ਵਿਸਾਰਿਆ ਹੈ।

ਸ਼੍ਰੀਮਾਨ ਜੀ, ਪੰਜਾਬ ਦੇ ਮਾਨਯੋਗ ਮੁੱਖ ਮੰਤਰੀ, ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਹਮੇਸ਼ਾ ਹੀ ਦੇਸ਼ ਦੀ ਅਜ਼ਾਦੀ ਵਿੱਚ ਯੋਗਦਾਨ ਪਾਉਣ ਵਾਲੇ ਸ਼ਹੀਦਾਂ ਨੂੰ ਬਣਦਾ ਮਾਣ-ਸਨਮਾਨ ਦੇਣ ਦੀ ਪਹਿਰੇਦਾਰੀ ਕੀਤੀ ਹੈ। ਮਾਨਯੋਗ ਮੁੱਖ ਮੰਤਰੀ ਜੀ ਵਲੋਂ ਉਠਾਈ ਗਈ ਅਵਾਜ਼ ਅਤੇ ਅਣਥੱਕ ਕੋਸ਼ਿਸ਼ਾਂ ਸਦਕਾ ਹੀ ਮੁਹਾਲੀ ਹਵਾਈ ਅੱਡੇ ਦਾ ਨਾਮ ਸ਼ਹੀਦ-ਏ-ਆਜ਼ਮ ਸ਼ਹੀਦ ਭਗਤ ਸਿੰਘ ਜੀ ਦੇ ਨਾਮ ਤੇ ਰੱਖਿਆ ਗਿਆ। ਮਾਨਯੋਗ ਸਪੀਕਰ ਸਾਹਿਬ, ਜਿਵੇਂ ਕਿ ਹਵਾਈ ਅੱਡਿਆਂ, ਯੂਨੀਵਰਸਿਟੀਆਂ ਅਤੇ ਹੋਰ ਸੰਸਥਾਵਾਂ ਦੇ ਨਾਮ, ਇਨ੍ਹਾਂ ਮਹਾਨ ਸ਼ਹੀਦਾਂ ਦੇ ਨਾਮ ਉਪਰ ਰੱਖਣਾ, ਸ਼ਹੀਦਾਂ ਦੀ ਵਿਰਾਸਤ ਨੂੰ ਲੰਬੇ ਸਮੇਂ ਤੱਕ ਕਾਇਮ ਰੱਖਣ ਲਈ ਬਹੁਤ ਅਹਿਮ ਹਨ। ਸਾਡੇ ਵਿੱਚ ਸਕੂਲਾਂ ਦੇ ਬੱਚੇ ਬੈਠੇ ਹਨ, ਜੇ ਉਹ ਸਾਡੇ ਸ਼ਹੀਦਾਂ ਦੇ ਸਮਾਰਕ ਦੇਖਣਗੇ, ਉਨ੍ਹਾਂ ਦੀਆਂ ਯਾਦਗਾਰਾਂ ਦੇਖਣਗੇ, ਇਨ੍ਹਾਂ ਯਾਦਾਂ ਨੂੰ ਦੇਖ ਕੇ ਇਨ੍ਹਾਂ ਬੱਚਿਆਂ ਵਿੱਚ ਵੀ ਦੇਸ਼ ਭਗਤੀ ਦਾ ਜ਼ਜ਼ਬਾ ਹੋਰ ਪੱਕਾ ਹੋਵੇਗਾ। (ਥੰਪਿੰਗ)

ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਸਦਨ ਵਿੱਚ ਪੰਜਾਬ ਸਰਕਾਰ ਦਾ, ਵਿਸ਼ੇਸ਼ ਤੌਰ ਤੇ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰਦੀ ਹਾਂ। ਪੰਜਾਬ ਸਰਕਾਰ ਵੱਲੋਂ ਮਾਨਯੋਗ ਮੁੱਖ ਮੰਤਰੀ, ਸਰਦਾਰ ਭਗਵੰਤ ਸਿੰਘ ਮਾਨ

ਜੀ ਦੀ ਯੋਗ ਅਗਵਾਈ ਹੇਠ ਜ਼ਿਲ੍ਹਾ ਲੁਧਿਆਣਾ ਅੰਦਰ ਹਲਵਾਰਾ ਹਵਾਈ ਅੱਡੇ ਦੇ ਸਿਵਲ ਏਅਰ ਟਰਮੀਨਲ ਦਾ ਨਿਰਮਾਣ 161 ਏਕੜ ਰਕਬੇ ਵਿੱਚ ਲਗਭਗ 50 ਕਰੋੜ ਰੁਪਏ ਦੀ ਲਾਗਤ ਨਾਲ ਤਿਆਰ ਕੀਤਾ ਗਿਆ ਹੈ ਤਾਂ ਜੋ ਲੋਕਾਂ ਨੂੰ ਸਹੂਲਤਾਂ ਮਿਲਣ। ਇੱਥੇ ਹੀ ਮੈਂ ਅੱਜ ਪਵਿੱਤਰ ਸਦਨ ਰਾਹੀਂ ਮੰਗ ਕਰਦੀ ਹਾਂ ਕਿ ਹਲਵਾਰਾ ਹਵਾਈ ਅੱਡੇ ਦੇ ਸਿਵਲ ਏਅਰ ਟਰਮੀਨਲ ਦਾ ਨਾਮ ਲੁਧਿਆਣਾ ਜ਼ਿਲ੍ਹੇ ਦੇ ਜੰਮਪਲ ਅਤੇ 19 ਸਾਲ ਦੀ ਛੋਟੀ ਜਿਹੀ ਉਮਰ ਵਿੱਚ ਦੇਸ਼ ਦੀ ਅਜ਼ਾਦੀ ਲਈ ਸ਼ਹੀਦ ਹੋਣ ਵਾਲੇ, ਦੇਸ਼ ਦੀ ਅਜ਼ਾਦੀ ਲਈ ਫਾਂਸੀ ਦਾ ਰੱਸਾ ਚੁੰਮਣ ਵਾਲੇ ਸਰਦਾਰ ਕਰਤਾਰ ਸਿੰਘ ਸਰਾਭਾ ਦੇ ਨਾਮ ਉਪਰ ਰੱਖਿਆ ਜਾਵੇ ਅਤੇ ਸਰਦਾਰ ਕਰਤਾਰ ਸਿੰਘ ਸਰਾਭਾ ਜੀ ਨੂੰ ਸ਼ਹੀਦ ਦਾ ਦਰਜਾ ਦਿੱਤਾ ਜਾਵੇ। ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ। (ਥੰਪਿੰਗ)

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਮੁੱਖ ਮੰਤਰੀ ਜੀ ਵੱਲੋਂ ਜੋ ਪ੍ਰਸਤਾਵ ਲਿਆਂਦਾ ਗਿਆ ਹੈ, ਤੁਸੀਂ ਮੈਨੂੰ ਉਸ ਤੇ ਬੋਲਣ ਦਾ ਸਮਾਂ ਦਿੱਤਾ ਹੈ। ਇੰਡੀਅਨ ਏਅਰ ਫੋਰਸ ਸਟੇਸ਼ਨ, ਹਲਵਾਰਾ, ਜ਼ਿਲ੍ਹਾ ਲੁਧਿਆਣਾ ਵਿਖੇ ਬਣਾਏ ਜਾ ਰਹੇ ਅੰਤਰ-ਰਾਸ਼ਟਰੀ ਹਵਾਈ ਅੱਡੇ ਦਾ ਨਾਮ ਸ਼ਹੀਦ ਕਰਤਾਰ ਸਿੰਘ ਸਰਾਭਾ ਅੰਤਰ-ਰਾਸ਼ਟਰੀ ਹਵਾਈ ਅੱਡਾ ਰੱਖਣ ਦੀ ਇਹ ਮੰਗ ਸ਼ਹਿਰੀ ਹਵਾਬਾਜ਼ੀ ਮੰਤਰਾਲੇ, ਭਾਰਤ ਸਰਕਾਰ ਨੂੰ ਕੀਤੀ ਗਈ ਹੈ ਅਤੇ ਇਸ ਸਬੰਧੀ ਰਾਜ ਸਰਕਾਰ ਵੱਲੋਂ ਸਿਫਾਰਸ਼ ਕੀਤੀ ਗਈ ਹੈ। ਮੈਂ ਇਹ ਪ੍ਰਸਤਾਵ ਲਿਆਉਣ ਲਈ ਮੁੱਖ ਮੰਤਰੀ ਸਾਹਿਬ ਜੀ ਦਾ ਧੰਨਵਾਦ ਕਰਦਾ ਹਾਂ। ਇਹ ਬਹੁਤ ਹੀ ਜਾਇਜ਼ ਮੰਗ ਹੈ ਕਿਉਂਕਿ ਅੱਜ ਅਸੀਂ ਜਿਸ ਅਜ਼ਾਦੀ ਦਾ ਆਨੰਦ ਮਾਣ ਰਹੇ ਹਾਂ, ਇਸ ਅਜ਼ਾਦੀ ਦੀ ਪ੍ਰਾਪਤੀ ਲਈ ਬੜੀਆਂ ਮਹਾਨ ਕੁਰਬਾਨੀਆਂ ਸਾਡੇ ਮਹਾਨ ਯੋਧਿਆਂ ਸ਼ਹੀਦ ਭਗਤ ਸਿੰਘ, ਸ਼ਹੀਦ ਕਰਤਾਰ ਸਿੰਘ ਸਰਾਭਾ, ਸ਼ਹੀਦ ਊਧਮ ਸਿੰਘ, ਲਾਲਾ ਲਾਜਪਤ ਰਾਏ ਅਤੇ ਹੋਰ ਅਨੇਕਾਂ ਹੀ ਸੂਰਬੀਰ ਯੋਧਿਆਂ ਨੇ ਮਹਾਨ ਕੁਰਬਾਨੀਆਂ ਦਿੱਤੀਆਂ ਹਨ ਤਾਂ ਕਿਤੇ ਜਾ ਕੇ ਸਾਨੂੰ ਇਹ ਅਜ਼ਾਦੀ ਮਿਲੀ ਹੈ। 70 ਸਾਲ ਤੋਂ ਵੱਧ ਦਾ ਸਮਾਂ ਬੀਤ ਗਿਆ ਲੇਕਿਨ ਅੱਜ ਵੀ ਜਿਸ ਅਜ਼ਾਦ ਭਾਰਤ ਦਾ ਸੁਪਨਾ ਲੈ ਕੇ ਉਨ੍ਹਾਂ ਮਹਾਨ ਯੋਧਿਆਂ ਨੇ ਕੁਰਬਾਨੀਆਂ ਦਿੱਤੀਆਂ ਸੀ, ਅੱਜ ਵੀ ਅਸੀਂ ਉਨ੍ਹਾਂ ਦਾ ਸੁਪਨਾ ਸਾਕਾਰ ਨਹੀਂ ਕਰ ਸਕੇ।

ਹਰਪ੍ਰੀਤ ਸਿੰਘ/ਅਭਿਸ਼ੇਕ ਗੌਤਮ/12.55/22.03.2023

ਅੱਜ ਵੀ ਸਾਡੇ ਦੇਸ਼ ਦੇ ਵਿਚ ਬਹੁਤ ਸਾਰੀਆਂ ਸਮੱਸਿਆਵਾਂ ਹਨ। ਗਰੀਬੀ ਦੀ ਗੱਲ ਕਰ ਲਈਏ, ਅਨਪੜ੍ਹਤਾ ਦੀ ਗੱਲ ਕਰ ਲਈਏ, ਬੇਰੁਜ਼ਗਾਰੀ, ਭ੍ਰਿਸ਼ਟਚਾਰ ਦੀ ਗੱਲ ਕਰ ਲਈਏ। ਸੋ, ਅਸੀਂ ਬਹੁਤ ਸਾਰੀਆਂ ਸਮੱਸਿਆਵਾਂ ਦਾ ਸਾਹਮਣਾ ਕਰ ਰਹੇ ਹਾਂ। ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਖਾਸ ਕਰਕੇ ਜਿਨ੍ਹਾਂ ਨੁਮਾਇੰਦਿਆਂ ਨੂੰ ਲੋਕ ਇੱਥੇ ਜਾਂ ਪਾਰਲੀਮੈਂਟ ਵਿਚ ਚੁਣ ਕੇ ਭੇਜਦੇ ਹਨ ਕਿ ਅਸੀਂ ਪੂਰੀ ਤਨਦੇਹੀ ਅਤੇ

ਇਮਾਨਦਾਰੀ ਨਾਲ ਆਪਣੀ ਡਿਊਟੀ ਨਿਭਾਈਏ ਅਤੇ ਉਨ੍ਹਾਂ ਮਹਾਨ ਯੋਧਿਆਂ ਦਾ ਸੁਪਨਾ ਸਾਕਾਰ ਕਰਨ ਲਈ ਵੱਧ ਤੋਂ ਵੱਧ ਆਪਣਾ ਯੋਗਦਾਨ ਪਾਈਏ। ਸ਼ਹੀਦ ਕਰਤਾਰ ਸਿੰਘ ਸਰਾਭਾ ਜੀ ਨੂੰ ਬਾਲਾ ਸ਼ਹੀਦ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ ਕਿਉਂਕਿ ਉਹ ਬਚਪਨ ਦੇ ਵਿਚ, 19 ਸਾਲ ਦੀ ਉਮਰ ਵਿਚ ਸ਼ਹੀਦ ਹੋਏ। ਉਸ ਉਮਰ ਵਿਚ ਕਿਸੇ ਨੌਜੁਆਨ ਨੂੰ ਜ਼ਿੰਮੇਵਾਰੀ ਦਾ ਅਹਿਸਾਸ ਤੱਕ ਨਹੀਂ ਹੁੰਦਾ ਪਰ ਉਨ੍ਹਾਂ ਨੇ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਬੜੀ ਮਹਾਨ ਕੁਰਬਾਨੀ ਦਿੱਤੀ। ਸਰਾਭਾ ਪਿੰਡ ਜੋ ਸਾਡੇ ਹਲਕੇ ਦਾਖਾ ਦਾ ਪਿੰਡ ਹੈ, ਮੈਨੂੰ ਇਸ ਗੱਲ ਦਾ ਬੜਾ ਮਾਣ ਵੀ ਹੁੰਦਾ ਹੈ ਕਿ ਉਸ ਨਗਰ ਦੀ ਸੇਵਾ ਕਰਨ ਦਾ ਮੈਨੂੰ ਮੌਕਾ ਮਿਲਿਆ ਹੈ। ਸ਼ਹੀਦ ਕਰਤਾਰ ਸਿੰਘ ਸਰਾਭਾ ਨੂੰ ਅਸੀਂ ਆਪਣੇ ਵੱਡ ਵਡੇਰਿਆਂ ਦੇ ਤੌਰ ਤੇ ਮੰਨਦੇ ਹਾਂ ਕਿਉਂਕਿ ਮੈਂ ਵੀ ਗਰੇਵਾਲ ਹਾਂ ਅਤੇ ਉਹ ਸਾਡੇ ਗਰੇਵਾਲਾਂ ਦੇ ਮਹਾਨ ਸ਼ਹੀਦ ਹਨ। ਸੋ, ਮੈਂ ਕੋਸ਼ਿਸ਼ ਕੀਤੀ ਹੈ, ਜਦੋਂ ਦਾ ਮੈਂ ਰਾਜਨੀਤੀ ਵਿਚ ਆਇਆ ਹਾਂ। ਪਹਿਲਾਂ ਜ਼ਿਲ੍ਹਾ ਪ੍ਰੀਸ਼ਦ ਦਾ ਚੇਅਰਮੈਨ ਬਣਿਆ ਜਾਂ ਐਮ.ਐਲ.ਏ. ਬਣਿਆ। ਮੈਂ ਸਦਾ ਹੀ ਉਸ ਨਗਰ ਨੂੰ ਪ੍ਰਾਇਰਟੀ ਤੇ ਰੱਖਿਆ ਹੈ। ਇਹ ਸਾਡਾ ਫਰਜ਼ ਵੀ ਬਣਦਾ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਡੇ ਮੁੱਖ ਮੰਤਰੀ ਰਹੇ ਹਨ, ਉਹ ਜਿੰਨਾ ਚਿਰ ਮੁੱਖ ਮੰਤਰੀ ਰਹੇ, ਉਹ ਹਰ ਸਾਲ ਜਦੋਂ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਯਾਦ ਵਿਚ ਉੱਥੇ ਪ੍ਰੋਗਰਾਮ ਹੁੰਦੇ ਸੀ, ਉੱਥੇ ਪਹੁੰਚਦੇ ਰਹੇ ਹਨ ਅਤੇ ਅੱਜ ਤੱਕ ਜਿੰਨੇ ਵੀ ਕੰਮ ਉਸ ਪਿੰਡ ਵਿਚ ਹੋਏ ਹਨ, ਚਾਹੇ ਯਾਦਗਾਰ ਬਣੀ ਹੈ, ਚਾਹੇ ਖੇਡ ਪਾਰਕ ਬਣਿਆ ਹੈ। ਤੁਸੀਂ ਦੇਖੋ ਉਹ ਬਹੁਤ ਵਧੀਆ ਖੇਡ ਪਾਰਕ ਬਣਿਆ ਹੈ। ਉੱਥੇ ਜਾ ਕੇ ਤੁਸੀਂ ਅਹਿਸਾਸ ਨਹੀਂ ਕਰ ਸਕਦੇ ਕਿ ਤੁਸੀਂ ਕਿਸੇ ਪਿੰਡ ਵਿੱਚ ਹੋ। ਉਸ ਪਿੰਡ ਵਿਚ ਦੋ ਛੱਪੜ ਸੀ, ਜਿਨ੍ਹਾਂ ਦੇ ਭਰਨ ਕਰਕੇ ਉਨ੍ਹਾਂ ਦਾ ਪਾਣੀ ਲੋਕਾਂ ਦੇ ਘਰਾਂ ਵਿਚ ਵੜ੍ਹ ਜਾਂਦਾ ਸੀ। ਅਸੀਂ ਇਕ ਛੱਪੜ ਤਕਰੀਬਨ 96 ਲੱਖ ਦੀ ਲਾਗਤ ਨਾਲ ਬੜੀ ਰੀਝ ਨਾਲ ਬਣਾਇਆ ਹੈ। ਉਹ ਮਾਡਲ ਸਾਨੂੰ ਸਾਰੇ ਪਿੰਡਾਂ ਵਿਚ ਲਾਗੂ ਕਰਨਾ ਚਾਹੀਦਾ ਹੈ। ਉਹ ਛੱਪੜ ਕਦੇ ਭਰਦਾ ਨਹੀਂ, ਪਹਿਲੇ ਦੂਜੇ ਖਾਨੇ ਵਿਚ ਹੀ ਪਾਣੀ ਰਹਿ ਜਾਂਦਾ ਹੈ।ਦੂਜਾ ਛੱਪੜ ਬਣਾਉਣਾ ਹਾਲੇ ਰਹਿੰਦਾ ਹੈ, ਸੋ, ਮੈਂ ਇਸ ਲਈ ਮੰਗ ਕਰਦਾ ਹਾਂ ਕਿ ਉਹ ਵੀ ਜਲਦੀ ਬਣਾਇਆ ਜਾਵੇ। ਉੱਥੇ ਸੜਕਾਂ ਚੌੜੀਆਂ ਕਰਨ ਤੋਂ ਲੈ ਕੇ ਲਾਇਬ੍ਰੇਰੀ ਬਣਾਉਣਾ ਆਦਿ ਜਿੰਨੇ ਵੀ ਕੰਮ ਉੱਥੇ ਅੱਜ ਤੱਕ ਹੋਏ ਹਨ, ਉਹ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਮੌਕੇ ਹੋਏ ਹਨ। ਪਿਛਲੇ 5 ਸਾਲ ਕਾਂਗਰਸ ਦੀ ਸਰਕਾਰ ਰਹੀ ਹੈ, ਹਰ ਸਾਲ ਕੋਈ ਮੰਤਰੀ ਸਾਹਿਬ ਉੱਥੇ ਜਾਂਦੇ ਸੀ ਅਤੇ ਬਦਲ ਕੇ ਜਾਂਦੇ ਸੀ ਕਿਉਂਕਿ ਜਿਹੜਾ ਪਹਿਲਾਂ ਐਲਾਨ ਕੀਤਾ ਹੁੰਦਾ ਸੀ, ਉਹ ਪੂਰਾ ਨਹੀਂ ਹੋਇਆ ਹੁੰਦਾ ਸੀ ਅਤੇ ਦੂਸਰੇ ਮੰਤਰੀ ਜਾ ਕੇ ਦੂਸਰਾ ਐਲਾਨ ਕਰ ਆਉਂਦੇ ਸੀ। ਸੋ, ਕੋਈ ਵੀ ਕੰਮ ਅਜਿਹਾ ਨਹੀਂ ਹੈ, ਜੋ ਇਹ ਗਿਣਾ ਸਕਣ ਕਿ ਅਸੀਂ ਉੱਥੇ ਕੀਤਾ ਹੈ। ਹੁਣ ਤੁਹਾਡੇ ਕੋਲ ਚਾਰ ਸਾਲ ਦਾ ਸਮਾਂ ਹੈ। ਮੈਂ ਆਸ ਕਰਦਾ ਹਾਂ ਕਿ ਜਿਹੜੇ ਵੀ ਕੰਮ ਉੱਥੇ ਰਹਿੰਦੇ ਹਨ, ਉਹ ਵੀ ਹੋਣਗੇ। ਜਦੋਂ ਮੈਂ ਪਹਿਲੀ ਵਾਰ ਉੱਥੇ ਗਿਆ ਸੀ ਤਾਂ ਘਰ ਦੀ ਛੱਤ ਉੱਪਰੋਂ ਖੁੱਲ੍ਹੀ ਸੀ।

ਅਸੀਂ ਆਪਣੇ ਵੱਲੋਂ ਕਾਫ਼ੀ ਕੰਮ ਉੱਥੇ ਕਰਵਾਏ ਹਨ ਪਰ ਜੇਕਰ ਕੋਈ ਕਮੀ ਰਹਿੰਦੀ ਹੈ ਤਾਂ ਉਸ ਨੂੰ ਪੂਰਾ ਕੀਤਾ ਜਾਣਾ ਚਾਹੀਦਾ ਹੈ। ਇਸ ਗੱਲ ਵਿਚ ਕੋਈ ਰਾਜਨੀਤੀ ਨਹੀਂ ਹੋਣੀ ਚਾਹੀਦੀ। ਇਹ ਸਾਡਾ ਫਰਜ਼ ਹੈ। ਜਿਹੜੇ ਵੀ ਸਾਡੇ ਮਹਾਨ ਸ਼ਹੀਦਾਂ ਦੇ ਪਿੰਡ ਹਨ, ਜਾਂ ਜਿਹੜੇ ਉਨ੍ਹਾਂ ਦੇ ਨਗਰ ਹਨ, ਉਨ੍ਹਾਂ ਨੂੰ ਪ੍ਰਾਇਰਟੀ ਦੇਣੀ ਬਣਦੀ ਹੈ। ਉਨ੍ਹਾਂ ਪਿੰਡਾ ਨੂੰ ਇਕ ਮਾਡਲ ਪਿੰਡ ਬਣਾਉਣਾ ਚਾਹੀਦਾ ਹੈ। ਮੇਰੇ ਤੋਂ ਪਹਿਲਾਂ ਸ਼ਹੀਦ ਕਰਤਾਰ ਸਿੰਘ ਸਰਾਭਾ ਜੀ ਦੇ ਜਨਮ ਬਾਰੇ ਕਾਫੀ ਗੱਲਾਂ ਹੋ ਚੁੱਕੀਆਂ ਹਨ। ਸਪੀਕਰ ਸਾਹਿਬ, ਜੁਲਾਈ, 1912 ਵਿਚ ਉਹ ਬਰਕਲੇ ਯੂਨੀਵਰਸਿਟੀ ਵਿਚ ਪੜ੍ਹਨ ਗਏ, ਜਿਹੜੀ ਉਸ ਸਮੇਂ ਅਤੇ ਅੱਜ ਵੀ ਦੁਨੀਆਂ ਦੀਆਂ ਟਾਪ ਯੂਨੀਵਰਸਿਟੀਆਂ ਵਿਚੋਂ ਇਕ ਹੈ। ਅੱਜ ਤੋਂ 112-113 ਸਾਲ ਪਹਿਲਾਂ ਉੱਥੇ ਜਾਣ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ ਸੀ ਕਿਉਂਕਿ ਉਸ ਵੇਲੇ ਤਾਂ ਹਵਾਈ ਜਹਾਜ਼ ਵੀ ਨਹੀਂ ਜਾਂਦੇ ਸੀ। ਉਹ ਸਮੁੰਦਰੀ ਜਹਾਜ਼ ਰਾਹੀਂ ਗਏ ਸੀ। ਉਨ੍ਹਾਂ ਦਾ ਬਹੁਤ ਖੁਸ਼ਹਾਲ ਪਰਿਵਾਰ ਸੀ, ਹਰ ਤਰ੍ਹਾਂ ਦੇ ਸਾਧਨ ਸੀ ਪਰ ਉੱਥੇ ਜਾ ਕੇ ਉਨ੍ਹਾਂ ਦਾ ਸੰਪਰਕ ਸਰਦਾਰ ਸੋਹਣ ਸਿੰਘ ਭਕਨਾ ਅਤੇ ਲਾਲਾ ਹਰਦਿਆਲ ਜੀ ਨਾਲ ਹੋਇਆ ਅਤੇ ਉਨ੍ਹਾਂ ਤੋਂ ਉਹ ਬਹੁਤ ਪ੍ਰਭਾਵਿਤ ਹੋਏ। ਉਹ ਗਦਰ ਪਾਰਟੀ ਵਿਚ ਸ਼ਾਮਲ ਹੋਏ ਅਤੇ ਗਦਰ ਅਖਬਾਰ ਸ਼ੁਰੂ ਕੀਤਾ ਗਿਆ। ਸਪੀਕਰ ਸਾਹਿਬ, ਪੱਤਰਕਾਰ ਵੀ ਉਨ੍ਹਾਂ ਨੂੰ ਆਪਣਾ ਭੀਸ਼ਮ ਪਿਤਾਮਾ ਮੰਨਦੇ ਹਨ। ਉਹ ਪਹਿਲੇ ਸਿੱਖ ਪਾਇਲਟ ਵੀ ਰਹੇ ਪਰ ਸਾਰੇ ਸੁੱਖ ਆਰਾਮ ਛੱਡ ਕੇ ਉਹ ਦੇਸ਼ ਦੀ ਅਜ਼ਾਦੀ ਦੀ ਲੜਾਈ ਵਿਚ ਸ਼ਾਮਲ ਹੋਏ ਅਤੇ 16 ਨਵੰਬਰ, 1915 ਨੂੰ ਉਨ੍ਹਾਂ ਨੂੰ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ।

aman-abhishek/1.00/22.3.23

ਸੋ, ਉਨ੍ਹਾਂ ਦੇ ਨਾਮ ਤੇ ਜੋ ਹਲਵਾਰਾ ਏਅਰ ਪੋਰਟ ਦਾ ਨਾਮ ਰੱਖਣ ਦਾ ਪ੍ਰਸਤਾਵ ਆਇਆ ਹੈ, ਇਹ ਇੱਕ ਬਹੁਤ ਹੀ ਚੰਗਾ ਤੇ ਸ਼ਲਾਘਾਯੋਗ ਉਪਰਾਲਾ ਹੈ। ਮੈਂ ਇਸ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਇਸ ਦੇ ਨਾਲ ਹੀ ਮੇਰੀ ਬੇਨਤੀ ਹੈ ਕਿ ਜਿਹੜੇ ਸਾਡੇ ਮਹਾਨ ਸ਼ਹੀਦ ਹਨ, ਅੱਜ ਤੱਕ ਉਨ੍ਹਾਂ ਨੂੰ ਕੌਮੀ ਸ਼ਹੀਦ ਦਾ ਦਰਜਾ ਨਹੀਂ ਦਿੱਤਾ ਗਿਆ। ਸ਼ਹੀਦ ਭਗਤ ਸਿੰਘ, ਸ਼ਹੀਦ ਊਧਮ ਸਿੰਘ, ਸਰਦਾਰ ਕਰਤਾਰ ਸਿੰਘ ਸਰਾਭਾ, ਲਾਲਾ ਲਾਜਪਤ ਰਾਏ ਅਤੇ ਹੋਰ ਵੀ ਅਨੇਕਾਂ ਹੀ ਸ਼ਹੀਦ ਹਨ, ਇਨ੍ਹਾਂ ਸਾਰਿਆਂ ਦੇ ਲਈ ਵੀ ਪ੍ਰਸਤਾਵ ਲਿਆਂਦਾ ਜਾਵੇ ਤੇ ਸਰਬਸੰਮਤੀ ਨਾਲ ਇਹ ਮਤਾ ਪਾਸ ਕਰਕੇ ਕੇਂਦਰ ਸਰਕਾਰ ਨੂੰ ਭੇਜਿਆ ਜਾਵੇ ਤਾਂ ਜੋ ਉਨ੍ਹਾਂ ਮਹਾਨ ਸ਼ਹੀਦਾਂ ਨੂੰ ਆਉਣ ਵਾਲੇ ਸਮੇਂ ਵਿੱਚ ਕੌਮੀ ਸ਼ਹੀਦ ਐਲਾਨਿਆ ਜਾਵੇ। ਇਸ ਲਈ ਮੈਂ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਤੇ ਆਸ ਵੀ ਕਰਦਾ ਹਾਂ ਕਿ ਜਿਹੜੇ ਉਸ ਪਿੰਡ ਦੇ ਕੰਮ ਰਹਿੰਦੇ ਹਨ ਉਹ ਪਹਿਲ ਦੇ ਆਧਾਰ ਤੇ ਜ਼ਰੂਰ ਕਰਵਾਏ ਜਾਣ। ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੁੱਖ ਮੰਤਰੀ ਸਾਹਿਬ ਦਾ ਵੀ ਧੰਨਵਾਦ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ):** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਜਿਹੜਾ ਪ੍ਰਸਤਾਵ ਪੇਸ਼ ਕੀਤਾ ਹੈ, ਮੈਨੂੰ ਲੱਗਦਾ ਹੈ ਕਿ ਇਸ ਤੇ ਕਿਸੇ ਨੂੰ ਵੀ ਕੋਈ ਕਿੰਤੂ-ਪ੍ਰੰਤੂ ਨਹੀਂ ਹੋ ਸਕਦਾ। ਸ਼ਹੀਦ ਕੌਮ ਦੀ ਤਾਕਤ ਅਤੇ ਵਿਰਸਾ ਹੁੰਦੇ ਹਨ। ਸਰਦਾਰ ਭਗਤ ਸਿੰਘ, ਰਾਜਗੁਰੂ, ਸੁਖਦੇਵ ਜੀ, ਲਾਲਾ ਲਾਜਪਤ ਰਾਏ ਜੀ, ਰਾਮ ਪ੍ਰਸਾਦ ਬਿਸਮਿਲ ਜੀ ਅਨੇਕਾਂ ਹੀ ਸ਼ਹੀਦ ਹਨ। ਪਰ ਇਨ੍ਹਾਂ ਦੀ ਵਿਸਿਮਰਿਤੀ ਹੋ ਰਹੀ ਹੈ ਅਤੇ ਅੱਜ ਦੀ ਪੀੜ੍ਹੀ ਤੋਂ ਹੋ ਰਹੀ ਹੈ। ਇਹ ਬਹੁਤ ਵੱਡਾ ਉਪਰਾਲਾ ਹੈ ਕਿ ਆਪਣੀ ਨੌਜਵਾਨ ਪੀੜ੍ਹੀ ਆਪਣੇ ਵਿਰਸੇ ਨੂੰ ਆਪਣੇ ਸ਼ਹੀਦਾਂ ਨੂੰ ਆਪਣਾ icon ਮੰਨੇ। ਸਰਦਾਰ ਕਰਤਾਰ ਸਿੰਘ ਸਰਾਭਾ ਜੀ ਦੇ ਨਾਮ ਤੇ ਜੇ ਅੰਤਰ-ਰਾਸ਼ਟਰੀ ਹਵਾਈ ਅੱਡਾ ਬਣਦਾ ਹੈ ਤਾਂ ਮੈਨੂੰ ਲੱਗਦਾ ਹੈ ਕਿ ਇਹ ਕੰਮ ਦਿੱਸਣ ਵਿੱਚ ਕਾਫੀ ਛੋਟੇ-ਛੋਟੇ ਲੱਗਦੇ ਹਨ ਕਿ ਸਿਰਫ ਨਾਮ ਹੀ ਰੱਖਿਆ ਜਾ ਰਿਹਾ ਹੈ ਪਰ ਜਦੋਂ ਵੀ ਕੋਈ ਬੱਚਾ ਨਾਮ ਪੜ੍ਹੇਗਾ ਤਾਂ ਉਹ ਪੁੱਛੇਗਾ ਕਿ ਸਰਦਾਰ ਕਰਤਾਰ ਸਿੰਘ ਸਰਾਭਾ ਕੌਣ ਹਨ? ਅਸੀਂ ਜਿੰਨੀ ਮਰਜ਼ੀ ਗੱਲਾਂ ਕਰੀ ਜਾਈਏ, ਆਪਣੇ ਬੱਚਿਆਂ ਨੂੰ ਆਪਣੇ ਪੰਜਾਬ ਦੇ ਇਤਿਹਾਸ ਦੀ ਜਾਣਕਾਰੀ ਵੀ ਨਹੀਂ ਹੈ। ਸ਼ਹੀਦਾਂ ਦੀ ਜਾਣਕਾਰੀ ਵੀ ਨਹੀਂ ਹੈ। Western ਯੁੱਗ ਵਿੱਚ ਉਨ੍ਹਾਂ ਦੇ icon ਬਦਲ ਗਏ ਹਨ। ਬੱਚੇ ਫਿਲਮੀ ਜਗਤ ਦੇ heroes ਦਾ ਨਾਮ ਤਾਂ ਜਾਣਦੇ ਹਨ ਪਰ ਚੰਦਰ ਸ਼ੇਖਰ ਆਜ਼ਾਦ ਕੌਣ ਸੀ, ਰਾਮ ਪ੍ਰਸਾਦ ਬਿਸਮਿਲ ਕੌਣ ਸੀ, ਤਾਂਤੀਆ ਟੋਪੇ ਕੌਣ ਸੀ, ਗੁਰੂ ਪੁੱਤਰਾਂ ਦਾ ਬਲੀਦਾਨ ਕਿਉਂ ਹੋਇਆ ਇਹ ਨਹੀਂ ਜਾਣਦੇ ਹਨ। ਇਸ ਕਰਕੇ ਇਹ ਜਿਹੜਾ ਪ੍ਰਸਤਾਵ ਆਇਆ ਹੈ ਇਹ ਸ਼ਲਾਘਾਯੋਗ ਕੰਮ ਹੈ, ਅਸੀਂ ਉਸ ਦਾ ਸਮਰਥਨ ਕਰਦੇ ਹਾਂ, ਇਸ ਪ੍ਰਕਾਰ ਦੇ ਹੋਰ ਵੀ ਉਪਰਾਲੇ ਕਰਦੇ ਰਹਿਣਾ ਚਾਹੀਦਾ ਹੈ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ):** ਸਪੀਕਰ ਸਾਹਿਬ, ਧੰਨਵਾਦ। ਮੈਂ ਸਰਦਾਰ ਭਗਵੰਤ ਸਿੰਘ ਮਾਨ ਜੀ ਦਾ ਬਹੁਤ ਧੰਨਵਾਦੀ ਹਾਂ, ਜਿਨ੍ਹਾਂ ਨੇ ਸ਼ਹੀਦਾਂ ਦੇ ਸਨਮਾਨ ਲਈ ਇਹ ਪ੍ਰਸਤਾਵ ਲਿਆਂਦਾ। ਪੰਜਾਬ ਦੀ ਸਰਕਾਰ ਸ਼ਹੀਦਾਂ, ਗੁਰੂਆਂ, ਪੀਰਾਂ, ਪੈਗੰਬਰਾਂ, ਪੰਜਾਬ ਅਤੇ ਪੰਜਾਬੀਆਂ ਦੇ ਭਲੇ ਲਈ ਜਿਹੜਾ ਵੀ ਫੈਸਲਾ ਲਏਗੀ, ਬਹੁਜਨ ਸਮਾਜ ਪਾਰਟੀ ਉਸ ਦੀ ਹਮੇਸ਼ਾ ਹਮਾਇਤ ਕਰੇਗੀ। ਮੈਂ ਇਸ ਪ੍ਰਸਤਾਵ ਦੀ ਹਮਾਇਤ ਕਰਦਾ ਹਾਂ। ਧੰਨਵਾਦ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ ਕਿ ਇਹ ਸਦਨ ਇੰਡੀਅਨ ਏਅਰ ਫੋਰਸ ਦੇ ਹਲਵਾਰਾ, ਜ਼ਿਲ੍ਹਾ ਲੁਧਿਆਣਾ ਵਿਖੇ ਬਣਾਏ ਜਾ ਰਹੇ.....

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਦੋ ਮਿੰਟ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਹਾਂ ਜੀ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ) :** ਸਪੀਕਰ ਸਾਹਿਬ, ਇਸ ਪਵਿੱਤਰ ਸਦਨ ਦੇ ਵਿੱਚ ਬੋਲਣ ਦਾ ਮੌਕਾ ਦੇਣ ਲਈ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਸ਼ਹੀਦ ਕਰਤਾਰ ਸਿੰਘ ਸਰਾਭਾ ਜੀ ਦਾ ਦੇਸ਼ ਦੀ ਅਜ਼ਾਦੀ ਵਿੱਚ ਜਿਹੜਾ ਯੋਗਦਾਨ ਹੈ, ਉਸ ਨੂੰ ਯਾਦ ਕੀਤਾ ਗਿਆ ਹੈ। ਉਨ੍ਹਾਂ ਦੇ ਨਾਮ ਤੇ ਸ਼ਹੀਦ ਕਰਤਾਰ ਸਿੰਘ ਸਰਾਭਾ ਅੰਤਰ-ਰਾਸ਼ਟਰੀ ਹਵਾਈ ਅੱਡਾ, ਹਲਵਾਰੇ ਦਾ ਪ੍ਰਸਤਾਵ ਅੱਜ ਅਸੀਂ ਇੱਥੇ ਲੈ ਕੇ ਆਏ ਹਾਂ। ਮੈਨੂੰ ਨਹੀਂ ਲੱਗਦਾ ਕਿ ਕਿਸੇ ਵੀ ਮੈਂਬਰ ਨੂੰ ਇੱਥੇ ਉਨ੍ਹਾਂ ਬਾਰੇ ਦੱਸਣ ਦੀ ਜਾਂ ਤਿਆਰੀ ਕਰਨ ਦੀ ਲੋੜ ਹੋਵੇਗੀ ਜਾਂ ਕੋਈ ਹੋਮਵਰਕ ਕਰਨ ਦੀ ਲੋੜ ਹੋਵੇਗੀ ਕਿਉਂਕਿ ਸਰਦਾਰ ਕਰਤਾਰ ਸਿੰਘ ਸਰਾਭਾ ਬਾਰੇ ਸਭ ਜਾਣਦੇ ਹਨ। ਮੈਂ ਸਰਦਾਰ ਮਨਪ੍ਰੀਤ ਸਿੰਘ ਇਆਲੀ, ਸ਼੍ਰੀ ਅਸ਼ਵਨੀ ਸ਼ਰਮਾ ਜੀ, ਡਾਕਟਰ ਨਛੱਤਰ ਪਾਲ ਜੀ, ਜਿਨ੍ਹਾਂ ਨੇ ਹੈਲਦੀ ਡਿਬੇਟ ਵਿੱਚ ਪਾਰਟੀਸੀਪੇਟ ਕੀਤਾ ਅਤੇ ਖੁੱਲ੍ਹੇ ਦਿਲੋਂ ਇਸ ਨੇਕ ਕੰਮ ਲਈ ਸਰਕਾਰ ਨੂੰ ਸਹਿਯੋਗ ਦਿੱਤਾ ਹੈ। ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ।

ਤ.ਸ. / ਹ.ਸ.ਟ. / 1.05 / 22.03.2023

ਜਿਸ ਤਰ੍ਹਾਂ ਮੈਡਮ ਮਾਣੂੰਕੇ ਨੇ ਦੱਸਿਆ ਹੈ ਕਿ ਉਨ੍ਹਾਂ ਬਾਰੇ ਬੋਲਣਾ ਸੂਰਜ ਨੂੰ ਦੀਵਾ ਦਿਖਾਉਣ ਵਾਲੀ ਗੱਲ ਹੈ। ਜਦੋਂ ਪੜ੍ਹਦੇ ਹਾਂ ਤਾਂ ਕਈ ਵਾਰੀ ਸੋਚ ਵਿੱਚ ਪੈ ਜਾਂਦੇ ਹਾਂ ਅਤੇ ਲੂ ਕੰਡੇ ਖੜ੍ਹੇ ਹੋ ਜਾਂਦੇ ਹਨ ਕਿ ਉਸ ਉਮਰ ਵਿੱਚ ਉਹ ਪਾਇਲਟ ਦਾ ਕੋਰਸ ਕਰਨ ਗਏ, ਜਿਵੇਂ ਇਆਲੀ ਸਾਹਿਬ ਨੇ ਦੱਸਿਆ ਕਿ ਉਸ ਵੇਲੇ ਹਵਾਈ ਜਹਾਜ਼ ਨਹੀਂ ਹੁੰਦੇ ਸਨ, ਉਹ ਸ਼ਿੱਪ ਵਿੱਚ ਗਏ, ਪਾਇਲਟ ਦਾ ਕੋਰਸ ਕਰਨ ਗਏ, ਗਦਰੀ ਬਾਬਿਆਂ ਨਾਲ ਮੇਲ ਹੋਇਆ, ਗਦਰ ਅਖਬਾਰ ਚਲਾਇਆ ਅਤੇ California ਵਿੱਚ Stockton ਵਿੱਚ ਅੱਜ ਵੀ ਉਹ ਪ੍ਰੈਸ ਮੌਜੂਦ ਹੈ, ਜਿਸ ਤੋਂ ਗਦਰ ਅਖਬਾਰ ਛਪਦਾ ਸੀ। ਮੈਂ ਪਾਰਲੀਮੈਂਟ ਵਿੱਚ, ਲੋਕ ਸਭਾ ਵਿੱਚ ਵੀ ਇਹ ਬੋਲਿਆ ਸੀ ਕਿ ਭਾਰਤ ਰਤਨ ਅਵਾਰਡ ਉਸ ਵਿਅਕਤੀ ਨੂੰ ਮਿਲਣਾ ਚਾਹੀਦਾ ਹੈ ਜਿਸ ਨੂੰ ਭਾਰਤ ਰਤਨ ਅਵਾਰਡ ਦੇ ਕੇ ਭਾਰਤ ਰਤਨ ਦੀ ਗਰਿਮਾ ਹੋਰ ਵਧੇ। ਸ਼ਹੀਦ-ਏ-ਆਜ਼ਮ ਭਗਤ ਸਿੰਘ, ਲਾਲ ਲਾਜਪਤ ਰਾਏ ਜੀ, ਸ਼ਹੀਦ ਕਰਤਾਰ ਸਿੰਘ ਸਰਾਭਾ ਜੀ, ਚੰਦਰ ਸ਼ੇਖਰ ਆਜ਼ਾਦ ਜੀ, ਰਾਮ ਪ੍ਰਸਾਦ ਬਿਸਮਿਲ ਜੀ, ਮਦਨ ਲਾਲ ਢੀਂਗਰਾ ਜੀ, ਰਾਜਗੁਰੂ, ਸੁਖਦੇਵ, ਹਜ਼ਾਰਾਂ ਹੀ ਐਸੇ ਸ਼ਹੀਦ ਹੋਏ ਹਨ, ਜਿਨ੍ਹਾਂ ਨੇ ਸਾਨੂੰ ਦੇਸ਼ ਲੈ ਕੇ ਦਿੱਤਾ। ਪਰ ਜਿਹੜੇ ਸਾਡੇ ਕੁਲੀਗ ਚਲੇ ਗਏ ਹਨ, ਉਨ੍ਹਾਂ ਨੇ ਦੇਸ਼ ਤੇ ਜ਼ਿਆਦਾਤਰ ਰਾਜ ਕੀਤਾ ਹੈ। ਭਾਰਤ ਰਤਨ ਅਵਾਰਡ ਪ੍ਰਧਾਨ ਮੰਤਰੀ ਰਿਕੁਮੈਂਡ ਕਰਦਾ ਹੈ ਕਿ ਇਸ ਨੂੰ ਦੇ ਦਿੱਤਾ ਜਾਵੇ। ਤੁਸੀਂ ਅੱਜ ਹੈਰਾਨ ਹੋਵੋਗੇ, ਪ੍ਰੈਸ ਵਾਲੇ ਵੀ ਬੈਠੇ ਹਨ, ਦੋ ਪ੍ਰਧਾਨ ਮੰਤਰੀ ਇਹੋ ਜਿਹੇ ਹਨ, ਜਿਨ੍ਹਾਂ ਨੇ ਭਾਰਤ ਰਤਨ ਅਵਾਰਡ ਬਾਰੇ ਰਿਕੁਮੈਂਡ ਕੀਤਾ ਕਿ ਮੈਨੂੰ ਹੀ ਦੇ ਦਿੱਤਾ ਜਾਵੇ, ਜਵਾਹਰ ਲਾਲ ਨਹਿਰੂ ਅਤੇ ਇੰਦਰਾ ਗਾਂਧੀ । ਇਹ ਰਿਕਾਰਡ 'ਤੇ ਹੈ। ਇਹ ਲੋਕ ਸਭਾ ਵਿੱਚ ਬੋਲਿਆ ਹੋਇਆ ਹੈ। ਮਤਲਬ ਕਿ ਆਪਣੇ ਆਪ ਨੂੰ ਹੀ ਰਿਕੁਮੈਂਡ ਕਰ ਲਿਆ ਕਿ ਮੈਂ ਹੀ ਭਾਰਤ ਰਤਨ ਹਾਂ। ਸੋ, ਅੱਜ

ਜੇ ਉਹ ਹੁੰਦੇ ਤਾਂ ਸਵਾਲ ਵੀ ਕਰ ਸਕਦੇ ਸੀ। ਪਰ ਉਨ੍ਹਾਂ ਨੂੰ ਪਤਾ ਹੈ ਕਿ ਇਸ ਗੱਲ ਤੇ ਸਵਾਲ ਨਹੀਂ ਕਰ ਸਕਦੇ, ਇਹ ਸੱਚ ਹੈ। ਸੋ, ਨਾਲ-ਨਾਲ ਸ਼ਹੀਦੀ ਦਾ ਦਰਜਾ। ਅਸੀਂ ਜਦੋਂ ਮੋਹਾਲੀ ਏਅਰਪੋਰਟ ਦਾ ਨਾਂ ਸ਼ਹੀਦ ਭਗਤ ਸਿੰਘ ਇੰਟਰ ਨੈਸ਼ਨਲ ਏਅਰ ਪੋਰਟ ਰੱਖਿਆ ਹੈ ਤਾਂ ਇੱਕ ਬਹੁਤ ਵੱਡਾ ਪੁਆਇੰਟ ਹੈ ਕਿ ਜੇਕਰ ਹਵਾਈ ਅੱਡਿਆਂ ਦੇ ਨਾਂ, ਅੰਤਰਰਾਸ਼ਟਰੀ ਹਵਾਈ ਅੱਡਿਆਂ ਦੇ ਨਾਂ ਰੱਖ ਸਕਦੇ ਹਾਂ ਤਾਂ ਸ਼ਹੀਦ ਦਾ ਦਰਜਾ ਕਿਉਂ ਨਹੀਂ ਦੇ ਸਕਦੇ? ਲੋਕ ਸਭਾ ਵਿੱਚ ਸ਼ਹੀਦ-ਏ-ਆਜ਼ਮ ਜੀ ਦਾ ਬਹੁਤ ਵੱਡਾ ਬੁੱਤ ਲੱਗਾ ਹੋਇਆ ਹੈ, ਉਹ ਵੀ ਇਸ ਗੱਲ ਦਾ ਸਬੂਤ ਹੈ। ਸੋ, ਸਾਨੂੰ ਆਪਣੇ ਸ਼ਹੀਦਾਂ ਨੂੰ ਸ਼ਹੀਦ ਦਾ ਦਰਜਾ ਦੇਣ ਤੋਂ ਕਤਰਾਉਣਾ ਨਹੀਂ ਚਾਹੀਦਾ ਹੈ। ਜਿਸ ਤਰ੍ਹਾਂ ਇਆਲੀ ਸਾਹਿਬ ਨੇ ਕਿਹਾ ਹੈ ਕਿ ਸ਼ਹੀਦ ਕਿਸੇ ਪਰਿਵਾਰ ਦੇ ਨਹੀਂ ਹੁੰਦੇ, ਉਹ ਦੇਸ਼ ਦੇ ਹੁੰਦੇ ਹਨ, ਅਮਰ ਹੁੰਦੇ ਹਨ। ਸੋ, ਕਰਤਾਰ ਸਿੰਘ ਸਰਾਭਾ ਜੀ ਨੇ ਜੋ ਲਾਈਨਾਂ ਲਿਖੀਆਂ, ਉਨ੍ਹਾਂ ਨੂੰ ਅੱਜ ਹਜ਼ਾਰਾਂ ਲੋਕ ਪੜ੍ਹਦੇ ਹਨ। ਹਜ਼ਾਰਾਂ ਲੋਕ ਡਰਾਮਿਆਂ ਵਿੱਚ ਉਹ ਲਾਈਨਾਂ ਵਰਤਦੇ ਹਨ। ਜਦੋਂ ਵੀ ਕਿਤੇ ਮੋਟੀਵੇਸ਼ਨਲ ਜਾਂ ਦੇਸ਼ ਭਗਤੀ ਨਾਲ ਸਬੰਧਿਤ ਸਪੀਚਿਜ਼ ਹੁੰਦੀਆਂ ਹਨ ਜਾਂ ਫੰਕਸ਼ਨ ਹੁੰਦੇ ਹਨ, ਉਦੋਂ ਉਹ ਲਾਈਨਾਂ ਵਰਤੀਆਂ ਜਾਂਦੀਆਂ ਹਨ:-

ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ
ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ
ਜਿਨ੍ਹਾਂ ਦੇਸ਼ ਸੇਵਾ ਵਿੱਚ ਪੈਰ ਪਾਇਆ
ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ

19 ਸਾਲ ਦੀ ਉਮਰ ਦਾ ਇੱਕ ਬੱਚਾ, ਜਿਸ ਸਮੇਂ ਜ਼ਿੰਮੇਵਾਰੀ ਦਾ ਅਹਿਸਾਸ ਵੀ ਨਹੀਂ ਹੁੰਦਾ, ਉਨ੍ਹਾਂ ਨੂੰ ਦੇਸ਼ ਲਈ ਜ਼ਿੰਮੇਵਾਰੀ ਦਾ ਇੰਨਾ ਵੱਡਾ ਅਹਿਸਾਸ ਹੋਣਾ, ਇਸ ਦਾ ਮਤਲਬ ਸਾਡੇ ਸ਼ਹੀਦਾਂ ਨੂੰ ਕੁਝ ਖਾਸ ਹੀ ਬਣਾ ਕੇ ਭੇਜਿਆ ਸੀ। 23 ਸਾਲ ਦੀ ਉਮਰ ਵਿੱਚ ਸ਼ਹੀਦ-ਏ-ਆਜ਼ਮ ਭਗਤ ਸਿੰਘ ਸ਼ਹੀਦ ਹੋਏ। ਉਹ ਕਰਤਾਰ ਸਿੰਘ ਸਰਾਭਾ ਜੀ ਦੀ ਫੋਟੋ ਹਮੇਸ਼ਾ ਆਪਣੇ ਦਿਲ ਨਾਲ ਲਾ ਕੇ ਰੱਖਦੇ ਸਨ, ਆਪਣੀ ਜੇਬ ਵਿੱਚ ਪਾ ਕੇ ਰੱਖਦੇ ਸਨ। ਸੋ, ਇਹ ਜਿਹੜਾ ਹਵਾਈ ਅੱਡਾ ਹੈ, ਇਸ ਬਾਰੇ ਬਜਟ ਜਾਰੀ ਕਰ ਦਿੱਤਾ ਗਿਆ ਹੈ। ਮੈਂ ਦੋ ਵਾਰੀ ਉਥੇ ਜਾ ਕੇ ਵੀ ਆਇਆ ਹਾਂ, ਉਥੇ ਚਾਰ ਦੀਵਾਰੀ ਦਾ ਕੰਮ ਚੱਲ ਰਿਹਾ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਟਰਮੀਨਲ ਦਾ ਵੀ ਕੰਮ ਜਲਦੀ ਹੋ ਜਾਵੇਗਾ। ਸਾਡੀ ਕੋਸ਼ਿਸ਼ ਹੈ ਕਿ ਮਈ ਦੇ ਅਖੀਰ ਵਿੱਚ ਜਾਂ ਜੂਨ ਦੇ ਦੂਜੇ ਹਫ਼ਤੇ ਤੱਕ ਉਥੋਂ ਪਹਿਲੀ ਡੋਮੈਸਟਿਕ ਫਲਾਈਟ ਸ਼ੁਰੂ ਹੋ ਜਾਵੇ ਤਾਂ ਕਿ ਲੁਧਿਆਣੇ ਦੇ ਵਪਾਰੀਆਂ ਲਈ ਬਹੁਤ ਵੱਡੀ ਰਾਹਤ ਹੋਵੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਲੁਧਿਆਣੇ ਦੇ ਸਾਹਨੇਵਾਲ ਏਅਰ ਪੋਰਟ ਦੀ ਪੱਟੀ

ਕੰਜੈਸਟਿਡ ਏਰੀਏ ਵਿੱਚ ਆ ਗਈ ਹੈ, ਇਹ ਵਧਾਈ ਵੀ ਨਹੀਂ ਜਾ ਸਕਦੀ। ਉਥੇ ਬਹੁਤ ਛੋਟੇ ਜਹਾਜ਼ ਉਤਰਦੇ ਹਨ। ਲੁਧਿਆਣਾ ਤੋਂ ਛੋਟੇ ਕਸਬਿਆਂ ਨੂੰ ਬਹੁਤ ਫਲਾਈਟਾਂ ਜਾਂਦੀਆਂ ਹਨ ਪਰ ਜਿਸ ਲੁਧਿਆਣੇ ਨੂੰ ਦੇਸ਼ ਦਾ ਮਾਨਚੈਸਟਰ ਕਿਹਾ ਜਾਂਦਾ ਹੈ, ਉਸ ਲਈ ਚੰਡੀਗੜ੍ਹ ਤੋਂ ਸ਼ਤਾਬਦੀ ਟਰੇਨ ਵਗੈਰਾ ਲੈਣੀ ਪੈਂਦੀ ਹੈ।

ਸ.ਸ.-ਹ.ਸ.ਟ/1:10/22.3.2023

ਸੋ, ਹਲਵਾਰਾ ਅੰਤਰ ਰਾਸ਼ਟਰੀ ਹਵਾਈ ਅੱਡਾ, ਸ਼ਹੀਦ ਕਰਤਾਰ ਸਿੰਘ ਸਰਾਭਾ ਅੰਤਰ ਰਾਸ਼ਟਰੀ ਹਵਾਈ ਅੱਡਾ ਵਪਾਰੀਆਂ ਲਈ, ਆਮ ਲੋਕਾਂ ਲਈ ਅਤੇ ਉਸ ਇਲਾਕੇ ਦੀ ਡਿਵੈਲਪਮੈਂਟ ਲਈ ਬਹੁਤ ਲਾਹੇਵੰਦ ਹੋਵੇਗਾ ਕਿਉਂਕਿ ਬਹੁਤ ਖੁੱਲ੍ਹੀ ਜਗ੍ਹਾ 'ਤੇ ਹੈ ਅਤੇ ਲੁਧਿਆਣਾ ਹੁਣ ਮੁੱਲਾਂਪੁਰ ਅਤੇ ਸੁਧਾਰ ਵਾਲੇ ਪਾਸੇ ਨੂੰ ਹੀ ਵਧੇਗਾ। ਸੋ, ਮੈਨੂੰ ਉਮੀਦ ਹੈ ਕਿ ਇਸ ਨਾਲ ਬਹੁਤ ਸਾਰੀ ਡਿਵੈਲਪਮੈਂਟ ਹੋਵੇਗੀ।

ਮਾਨਯੋਗ ਸਪੀਕਰ ਸਾਹਿਬ, ਅੱਜ ਮੈਨੂੰ ਬਹੁਤ ਅੱਛਾ ਲੱਗਿਆ ਹੈ ਅਤੇ ਮੈਂ ਇਹ ਵੀ ਕਹਿੰਦਾ ਹਾਂ ਕਿ ਤੁਸੀਂ ਇਹ ਅੱਗੇ ਤੋਂ ਰੀਤ ਚਲਾਓ, ਮੈਂ ਸਾਰੇ ਐਮ.ਐਲ.ਏ. ਸਾਹਿਬਾਨ ਨੂੰ ਵੀ ਕਹਿੰਦਾ ਹਾਂ ਕਿ ਦਰਸ਼ਕ ਗੈਲਰੀ ਵਿੱਚ ਤੁਸੀਂ ਆਪਣੇ-ਆਪਣੇ ਹਲਕਿਆਂ ਦੇ ਸਕੂਲਾਂ ਤੋਂ ਬੱਚੇ ਜ਼ਰੂਰ ਲੈ ਕੇ ਆਓ ਜਿਵੇਂ ਅੱਜ ਸਕੂਲਾਂ ਦੇ ਬੱਚੇ ਆਏ ਹੋਏ ਹਨ। ਇਹ ਬੱਚੇ ਕੁਝ ਸਿੱਖਣ ਅਤੇ ਇਨ੍ਹਾਂ ਨੂੰ ਪਤਾ ਲੱਗੇ, ਅਸਲ ਵਿੱਚ ਇਹ ਇਨ੍ਹਾਂ ਬੱਚਿਆਂ ਦੀ ਕਲਾਸ ਹੀ ਹੈ। ਉਹ ਅਲੱਗ ਗੱਲ ਹੈ ਕਿ ਉਦੋਂ ਇਹ ਕਿਤਾਬਾਂ ਵਿੱਚ ਪੜ੍ਹਦੇ ਹਨ ਕਿ ਵਿਧਾਨ ਸਭਾ ਕੀ ਹੁੰਦੀ ਹੈ, ਉੱਥੇ ਸਪੀਕਰ ਦੀ ਪਰਿਭਾਸ਼ਾ ਦਿਉ, ਵਿਧਾਨ ਪ੍ਰੀਸ਼ਦ ਕੀ ਹੁੰਦੀ ਹੈ, ਸਵਾਲ ਕਿਵੇਂ ਲਗਾਏ ਜਾਂਦੇ ਹਨ, ਵਿਧਾਨ ਸਭਾ ਦਾ ਸਪੀਕਰ ਕਿਵੇਂ ਚੁਣਿਆ ਜਾਂਦਾ ਹੈ, ਇਹ ਬੱਚੇ ਪੜ੍ਹਦੇ ਹੋਣਗੇ ਪਰ ਅੱਜ ਇਨ੍ਹਾਂ ਨੇ ਵਿਧਾਨ ਸਭਾ ਦੀ ਕਾਰਵਾਈ ਪਹਿਲੀ ਵਾਰ ਦੇਖੀ ਹੈ। ਜਦੋਂ ਮੈਂ ਲੋਕ ਸਭਾ ਵਿੱਚ ਮੈਂਬਰ ਰਿਹਾ ਹਾਂ ਤਾਂ ਅਸੀਂ ਹਰ ਵਾਰ ਜਾਂ ਹਰ ਹਫਤੇ ਲਗਭਗ ਚਾਰ ਤੋਂ ਪੰਜ ਸਕੂਲਾਂ ਦੇ 50-60 ਬੱਚੇ ਉੱਥੇ ਗੈਲਰੀ ਵਿੱਚ ਲੈ ਕੇ ਜਾਂਦਾ ਸੀ, ਸੰਗਰੂਰ ਅਤੇ ਹੋਰ ਆਲੇ-ਦੁਆਲੇ ਦੇ ਇਲਾਕੇ ਦੇ ਸਕੂਲਾਂ ਦੇ ਬੱਚਿਆਂ ਨੂੰ ਅਸੀਂ ਲੋਕ ਸਭਾ ਦਿਖਾ ਕੇ ਲਿਆਉਂਦੇ ਸੀ। ਉਹ ਬੱਚੇ ਅੱਜ ਤੱਕ ਉਸ ਐਕਸਪੀਰੀਐਂਸ ਨੂੰ ਯਾਦ ਕਰਦੇ ਹਨ। ਸੋ, ਸ਼ਹੀਦਾਂ ਬਾਰੇ ਅੱਜ ਜਦੋਂ ਇਹ ਬੱਚੇ ਜਾ ਕੇ ਆਪਣੇ ਪੇਰੈਂਟਸ ਨਾਲ ਗੱਲ ਕਰਨਗੇ ਜਿਵੇਂ ਅਸ਼ਵਨੀ ਜੀ ਨੇ ਕਿਹਾ ਹੈ ਕਿ ਅੱਜ ਇਹ ਮਤਾ ਪਾਸ ਹੋਇਆ ਹੈ, ਇਹ ਬੱਚੇ ਪੇਰੈਂਟਸ ਤੋਂ ਕੁਝ ਪੁੱਛਣਗੇ ਕਿ ਇਹ ਕੌਣ ਸੀ, ਜਦੋਂ ਬੱਚਾ ਅੱਗੇ ਤੋਂ ਸਵਾਲ ਕਰਨ ਲੱਗ ਜਾਵੇ ਤਾਂ ਸਮਝ ਲਵੋ ਕਿ ਤੁਹਾਨੂੰ ਸਿਖਾਉਣ ਦਾ ਮੌਕਾ ਮਿਲ ਗਿਆ ਹੈ। ਜੇ ਬੱਚੇ ਨੇ ਪੁੱਛ ਲਿਆ ਕਿ ਕੌਣ ਸੀ ਤਾਂ ਆਪਾਂ ਨੂੰ ਦੱਸਣ ਦਾ ਮੌਕਾ ਮਿਲ ਗਿਆ ਕਿ ਕੌਣ ਸੀ ਅਤੇ ਕੀ ਕੁਰਬਾਨੀ ਸੀ। ਮੈਂ ਚਾਹਾਂਗਾ ਕਿ ਆਉਣ ਵਾਲੇ ਸੈਸ਼ਨ ਵਿੱਚ ਕਾਂਗਰਸੀ ਆਉਣ ਜਾਂ ਨਾ ਆਉਣ, ਸਕੂਲਾਂ ਦੇ ਬੱਚੇ ਜ਼ਰੂਰ ਆਉਣੇ ਚਾਹੀਦੇ ਹਨ (ਟਰੇਜ਼ਰੀ ਬੈਂਚਿਜ਼ ਵੱਲੋਂ

ਹਾਸਾ)। ਇਹ ਬੱਚੇ ਉਨ੍ਹਾਂ ਤੋਂ ਵੀ ਸਿੱਖ ਸਕਣ ਕਿ ਇਵੇਂ ਹਾਊਸ ਵਿੱਚੋਂ ਜਾਣਾ ਨਹੀਂ ਹੁੰਦਾ। ਜੇ ਇਹ ਬੱਚੇ ਕਲਾਸ ਵਿੱਚੋਂ ਚਲੇ ਜਾਣ ਤਾਂ ਇਹ ਸਾਰੇ ਫੇਲ੍ਹ ਹੋ ਜਾਣਗੇ। ਜੇ ਇਹ ਬੱਚਿਆਂ ਦੀ ਅਟੈਂਡੈਂਸ ਘੱਟ ਜਾਵੇ ਤਾਂ ਇਨ੍ਹਾਂ ਨੂੰ ਪੇਪਰਾਂ ਵਿੱਚ ਬੈਠਣ ਨਹੀਂ ਦਿੱਤਾ ਜਾਵੇਗਾ। ਇਹੀ ਫਿਰ ਇਨ੍ਹਾਂ ਤੇ ਲਾਗੂ ਵੀ ਹੋਣਾ ਚਾਹੀਦਾ ਹੈ ਕਿ ਜੇ ਇਹ ਨਹੀਂ ਆਉਂਦੇ, (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਖਾਲੀ ਪਏ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਇੰਨੇ ਵੱਡੇ ਸ਼ਹੀਦਾਂ ਬਾਰੇ ਡਿਬੇਟ ਚੱਲ ਰਹੀ ਹੈ, ਸ਼ਹੀਦ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਜੀ ਬਾਰੇ ਡਿਬੇਟ ਆਉਣੀ ਹੈ, ਡਰੱਗਜ਼ ਤੇ ਡਿਬੇਟ ਹੋਵੇਗੀ। ਉਸ ਵਿੱਚ ਉਹ ਬੈਠਦੇ ਨਹੀਂ, ਇਸ ਦਾ ਮਤਲਬ ਕਿ ਉਹ ਨਲਾਇਕ ਸਟੂਡੈਂਟਸ ਹਨ। ਉਨ੍ਹਾਂ ਨੂੰ ਤਾਂ ਨਲਾਇਕ ਸਟੂਡੈਂਟ ਹੀ ਕਿਹਾ ਜਾਵੇਗਾ। ਸੋ, ਇਸ ਕਰਕੇ ਲੋਕਾਂ ਨੂੰ ਵੀ ਇਹ ਸਮਝਣਾ ਚਾਹੀਦਾ ਹੈ ਕਿ ਇਹ ਹਾਊਸ ਡਿਬੇਟ ਵਾਸਤੇ ਹੈ ਅਤੇ ਜਿਹੜੇ ਸਟੂਡੈਂਟ ਟੀਚਰ ਦੀ ਗੱਲ ਸੁਣਦੇ ਹਨ ਅਤੇ ਟੀਚਰ ਨੂੰ ਸਵਾਲ ਕਰਦੇ ਹਨ ਤਾਂ ਇਸ ਦਾ ਮਤਲਬ ਹੈ ਕਿ ਟੀਚਰ ਨੂੰ ਸਿਖਾਉਣ ਦਾ ਮੌਕਾ ਮਿਲਦਾ ਹੈ।

ਸੋ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਇਹ ਪ੍ਰਸਤਾਵ ਪੇਸ਼ ਕਰਨ ਦਾ ਮਾਣ ਵੀ ਬਖਸ਼ਿਆ ਹੈ ਅਤੇ ਮੈਂ ਇਸ ਦੇ ਨਾਲ ਨਾਲ ਇਸ ਪਵਿੱਤਰ ਹਾਊਸ ਦੇ ਵੱਖ ਵੱਖ ਪਾਰਟੀਆਂ ਨਾਲ ਸਬੰਧਿਤ ਮੈਂਬਰਾਂ ਦਾ ਵੀ ਧੰਨਵਾਦੀ ਹਾਂ, ਉਨ੍ਹਾਂ ਨੇ ਇਸ ਪ੍ਰਸਤਾਵ ਦਾ ਸੱਚੇ ਦਿਲੋਂ, ਤਹਿ ਦਿਲੋਂ ਸਮਰਥਨ ਵੀ ਕੀਤਾ ਹੈ। ਮੈਂ ਇਸ ਗੱਲ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਮੈਂ ਪ੍ਰਸਤਾਵ ਕਰਦਾ ਹਾਂ ਕਿ ਇਸ ਪ੍ਰਸਤਾਵ ਨੂੰ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :**ਪ੍ਰਸ਼ਨ ਹੈ–

> "ਕਿ ਇਹ ਸਦਨ ਇੰਡੀਅਨ ਏਅਰਫੋਰਸ ਸਟੇਸ਼ਨ ਹਲਵਾਰਾ, ਜ਼ਿਲ੍ਹਾ ਲੁਧਿਆਣਾ, ਵਿਖੇ ਬਣਾਏ ਜਾ ਰਹੇ ਅੰਤਰਰਾਸ਼ਟਰੀ ਹਵਾਈ ਅੱਡੇ ਦਾ ਨਾਮ ਸ਼ਹੀਦ ਕਰਤਾਰ ਸਿੰਘ ਸਰਾਭਾ ਅੰਤਰਰਾਸ਼ਟਰੀ ਹਵਾਈ ਅੱਡਾ ਰੱਖਣ ਲਈ ਸ਼ਹਿਰੀ ਹਵਾਬਾਜ਼ੀ ਮੰਤਰਾਲੇ, ਭਾਰਤ ਸਰਕਾਰ ਨੂੰ ਬੇਨਤੀ ਕਰਨ ਲਈ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ। (ਥੰਪਿੰਗ)***

-----

## RULING BY THE SPEAKER

**ਮਾਨਯੋਗ ਸਪੀਕਰ:** ਧੰਨਵਾਦ ਮੁੱਖ ਮੰਤਰੀ ਸਾਹਿਬ ਔਰ ਜਿਹੜੀ ਤੁਸੀਂ ਸਕੂਲਾਂ ਦੇ ਬੱਚਿਆਂ ਦੀ ਗੱਲ ਕਹੀ ਹੈ, ਬਿਲਕੁਲ ਇਸ ਨੂੰ ਵਿਧਾਨ ਸਭਾ ਲਾਗੂ ਕਰੇਗੀ, ਧੰਨਵਾਦ।

-------

## OFFICIAL RESOLUTION REGARDING REMEMBERING THE SACRIFICES OF SHAHEED BHAGAT SINGH, SUKHDEV AND RAJGURU JI ON THE OCCASION OF THE MARTYDOM DAY ON 23.3.2023 AND STRONGLY RECOMMENDING THE GOVERNMENT TO MAKE EVERY POSSIBLE EFFORT TO CREATE THE PUNJAB OF THEIR DREAMS

**ਮਾਨਯੋਗ ਸਪੀਕਰ:** ਡਾਕਟਰ ਇੰਦਰਬੀਰ ਸਿੰਘ ਨਿੱਜਰ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮਤਾ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

> "ਕਿ ਇਹ ਸਦਨ ਸ਼ਹੀਦ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਜੀ ਦੇ ਮਿਤੀ 23.03.2023 ਨੂੰ ਸ਼ਹੀਦੀ ਦਿਹਾੜੇ ਦੇ ਸਨਮੁੱਖ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰਦਾ ਹੈ ਅਤੇ ਉਨ੍ਹਾਂ ਦੇ ਸੁਪਨਿਆਂ ਦਾ ਪੰਜਾਬ ਸਿਰਜਣ ਲਈ ਹਰ ਸੰਭਵ ਕੋਸ਼ਿਸ਼ ਕਰਨ ਲਈ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

> "ਕਿ ਇਹ ਸਦਨ ਸ਼ਹੀਦ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਜੀ ਦੇ ਮਿਤੀ 23.03.2023 ਨੂੰ ਸ਼ਹੀਦੀ ਦਿਹਾੜੇ ਦੇ ਸਨਮੁੱਖ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰਦਾ ਹੈ ਅਤੇ ਉਨ੍ਹਾਂ ਦੇ ਸੁਪਨਿਆਂ ਦਾ ਪੰਜਾਬ ਸਿਰਜਣ ਲਈ ਹਰ ਸੰਭਵ ਕੋਸ਼ਿਸ਼ ਕਰਨ ਲਈ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ।"

**ਮ.ਰ. ਬ.ਸਿੰ./1.15/22.03.2023**

ਬਹਿਸ, ਹਾਂ ਜੀ, ਮੰਤਰੀ ਜੀ, ਮੀਤ ਹੇਅਰ ਜੀ।

**ਖੇਡਾਂ ਤੇ ਯੁਵਕ ਮਾਮਲੇ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਬਹੁਤ ਹੀ ਜ਼ਰੂਰੀ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਇਹ ਉਹ ਪ੍ਰਸਤਾਵ ਹੈ, ਜਿਸ ਕਰਕੇ ਇਨ੍ਹਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਕਰਕੇ ਆਪਾਂ ਇਸ ਸਦਨ ਵਿੱਚ ਚੁਣ ਕੇ ਆਏ ਹਾਂ।ਇਨ੍ਹਾਂ ਕਰਕੇ ਦੁਨੀਆ ਦੀ ਸਭ ਤੋਂ

ਵੱਡੀ ਡੈਮੋਕਰੇਸੀ ਭਾਰਤ ਨੂੰ ਮਿਲੀ। ਜਿਨ੍ਹਾਂ ਕਰਕੇ ਸੰਵਿਧਾਨ ਮਿਲਿਆ ਅਤੇ ਜਿਨ੍ਹਾਂ ਕਰਕੇ ਹੀ ਇਹ ਦੇਸ਼ ਮਿਲਿਆ ਹੈ। ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਅਕਸਰ ਆਪਣੇ ਭਾਸ਼ਣਾਂ ਵਿੱਚ ਕਹਿੰਦੇ ਹੁੰਦੇ ਹਨ ਕਿ ਜਿਹੜੇ ਅੱਜ ਦੇ ਨੌਜਵਾਨ ਹਨ, ਉਹ ਆਪਣੇ ਪਿਤਾ ਤੋਂ ਸਕੂਟਰ, ਮੋਟਰਸਾਈਕਲ ਆਦਿ ਦੀ ਮੰਗ ਕਰਦੇ ਹਨ ਪਰੰਤੂ ਉਹ ਉਮਰ ਵਿੱਚ ਭਗਤ ਸਿੰਘ ਹੋਰਾਂ ਨੇ ਇਹ ਦੇਸ਼ ਮੰਗਿਆ ਸੀ, ਅਜ਼ਾਦੀ ਮੰਗੀ ਅਤੇ ਅਜ਼ਾਦੀ ਦੇ ਬਦਲੇ ਉਨ੍ਹਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਪੀਕਰ ਸਾਹਿਬ, ਅੱਜ ਬਹੁਤ ਸਾਰੇ ਲੋਕ ਅਜਿਹੇ ਹਨ, ਜੋ ਭਗਤ ਸਿੰਘ ਜੀ ਨੂੰ ਆਪਣਾ ਆਈਡਲ ਮੰਨਦੇ ਹਨ ਪਰ ਕਿਤੇ ਨਾ ਕਿਤੇ ਜਿਹੜੇ ਸਾਡੇ ਅੱਜ ਦੇ ਨੌਜਵਾਨ ਹਨ, ਉਨ੍ਹਾਂ ਨੇ ਬੁਲੇਟ ਮੋਟਰਸਾਈਕਲਾਂ ਦੇ ਪਿੱਛੇ ਭਗਤ ਸਿੰਘ ਜੀ ਦੀ ਮੁੱਛਾਂ ਵਾਲੀ ਫੋਟੋ ਲਗਾਈ ਹੁੰਦੀ ਹੈ ਅਤੇ ਇਹ ਵੀ ਲਿਖਿਆ ਹੁੰਦਾ ਹੈ ਕਿ ਗੋਰੇ ਖੰਘੇ ਸੀ ਤਾਂ ਟੰਗੇ ਸੀ। ਮਤਲਬ ਕਿ ਸਿਰਫ ਭਗਤ ਸਿੰਘ ਜੀ ਨੂੰ ਇੱਕ ਅਣਖ ਵਾਲਾ, ਇੱਕ ਦਲੇਰ, ਕਈ ਵਾਰੀ ਇੱਕ ਲੜਾਕੂ ਨੌਜਵਾਨ ਬਣਾ ਕੇ ਪੇਸ਼ ਕੀਤਾ ਜਾਂਦਾ ਹੈ। ਪਰ ਜੇਕਰ ਤੁਸੀਂ ਭਗਤ ਸਿੰਘ ਜੀ ਦੀਆਂ ਲਿਖਤਾਂ ਬਾਰੇ ਪੜ੍ਹੋਗੇ, ਉਨ੍ਹਾਂ ਦੀ ਸੋਚ ਬਾਰੇ ਪੜ੍ਹੋਗੇ ਤਾਂ ਤੁਹਾਨੂੰ ਉਨ੍ਹਾਂ ਦੀ ਅਸਲ ਸ਼ਖਸੀਅਤ ਬਾਰੇ ਪਤਾ ਲੱਗੇਗਾ। ਪਹਿਲਾਂ ਕਰਤਾਰ ਸਿੰਘ ਸਰਾਭਾ ਸਬੰਧੀ ਵੀ ਮਤਾ ਆ ਕੇ ਹਟਿਆ ਹੈ। ਭੈਣ ਜੀ ਨੇ ਵੀ ਇਸ ਗੱਲ ਦਾ ਜ਼ਿਕਰ ਕੀਤਾ ਕਿ ਜਿਹੜੇ ਕਰਤਾਰ ਸਿੰਘ ਸਰਾਭਾ ਵਰਗੇ ਨੌਜਵਾਨ ਸੀ, ਉਨ੍ਹਾਂ ਨੇ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਵੱਡਾ ਯੋਗਦਾਨ ਪਾਇਆ, ਉਨ੍ਹਾਂ ਨੂੰ ਪਤਾ ਸੀ ਕਿ ਲਿਖਤਾਂ ਅਤੇ ਪੜ੍ਹਾਈ ਨਾਲ ਹੀ ਵੱਡਾ ਯੋਗਦਾਨ ਪਾਇਆ ਜਾ ਸਕਦਾ ਹੈ। ਸਪੀਕਰ ਸਾਹਿਬ, ਜਿਹੜੀ 1857 ਦੀ ਕ੍ਰਾਂਤੀ ਫੇਲ੍ਹ ਹੋਈ ਸੀ, ਉਸ ਦਾ ਕਾਰਨ ਇਹ ਸੀ ਕਿ ਉਸ ਵਕਤ ਜਿਹੜੇ ਮੁੱਦੇ ਸਨ, ਉਹ ਨਿੱਜੀ ਮੁੱਦੇ ਸਨ। ਸੋ, ਸਾਂਝਾ ਮੁੱਦਾ ਨਾ ਬਣਨ ਕਾਰਨ ਕ੍ਰਾਂਤੀ ਫੇਲ੍ਹ ਹੋ ਗਈ ਅਤੇ ਸਾਰਿਆਂ ਕੋਲ common message ਨਾ ਜਾ ਸਕਿਆ।ਇਸ ਤੋਂ ਬਾਅਦ ਜਿਹੜੇ ਉਸ ਵੇਲੇ ਦੇ ਕ੍ਰਾਂਤੀਕਾਰੀ ਸਨ, ਉਨ੍ਹਾਂ ਨੇ ਫੈਸਲਾ ਕੀਤਾ ਕਿ ਆਪਾਂ ਲਿਖਣਾ ਸ਼ੁਰੂ ਕਰੀਏ। ਜਿਹੜੇ ਅਖਬਾਰ ਹਨ, ਉਹ ਸ਼ੁਰੂ ਕੀਤੇ ਜਾਣ ਤਾਂ ਕਿ ਸਾਰੇ ਲੋਕਾਂ ਨੂੰ ਅਜ਼ਾਦੀ ਦਾ ਅਸਲ ਮਤਲਬ ਪਤਾ ਲੱਗੇ ਅਤੇ ਸਾਰਿਆਂ ਦਾ ਮਕਸਦ ਇੱਕ ਹੋਵੇ। ਸੋ, ਜਿਹੜੇ ਕਰਤਾਰ ਸਿੰਘ ਸਰਾਭਾ ਵਰਗੇ ਅਜ਼ਾਦੀ ਘੁਲਾਟੀਏ ਸਨ, ਉਨ੍ਹਾਂ ਨੇ ਵੀ ਇਸ ਤੇ ਕੰਮ ਕੀਤਾ।

*1.19 ਵਜੇ ਬਾਅਦ ਦੁਪਹਿਰ) (ਇਸ *ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਉਨ੍ਹਾਂ ਨੇ ਅਖਬਾਰਾਂ ਲਈ ਲਿਖਿਆ। ਦੇਸ਼ ਦੇ ਜਿਹੜੇ ਨੌਜਵਾਨ ਸਨ, ਉਨ੍ਹਾਂ ਨੂੰ ਇੱਕ ਪਲੇਟਫਾਰਮ ਤੇ ਲਿਆਂਦਾ। ਉਸੇ ਸੋਚ ਤੇ ਭਗਤ ਸਿੰਘ ਚੱਲੇ, ਜੋ ਕਿ ਇੱਕ ਦਲੇਰ ਨੌਜਵਾਨ ਹੋਣ ਦੇ ਨਾਲ ਨਾਲ ਪੜ੍ਹਿਆ-ਲਿਖਿਆ ਅਤੇ ਕ੍ਰਾਂਤੀਕਾਰੀ ਸੋਚ ਵਾਲਾ ਵੀ ਸੀ। ਜੇਕਰ ਭਗਤ ਸਿੰਘ ਜੀ ਦਾ ਲਾਸਟ ਲੈਟਰ ਪੜ੍ਹਿਆ

ਜਾਵੇ ਤਾਂ ਉਨ੍ਹਾਂ ਲਿਖਿਆ ਹੈ ਕਿ ਜਿਊਣ ਦਾ ਹੱਕ ਹਰ ਇੱਕ ਨੂੰ ਹੈ, ਮੇਰਾ ਵੀ ਜੀਅ ਕਰਦਾ ਹੈ ਕਿ ਮੈਂ ਜ਼ਿੰਦਗੀ ਜੀਵਾਂ, ਆਜ਼ਾਦੀ ਦਾ ਨਿੱਘ ਮਾਣਾਂ ਪਰ ਉਹ ਕਹਿੰਦੇ ਸਨ ਕਿ ਮੈਂ ਇਸ ਸ਼ਰਤ ਤੇ ਨਹੀਂ ਗੁਲਾਮੀ ਦੀ ਜ਼ਿੰਦਗੀ ਬਤੀਤ ਕਰਾਂ। ਉਹ ਕਹਿੰਦੇ ਕਿ ਅੱਜ ਦੇਸ਼ ਦੀਆਂ ਮਾਵਾਂ, ਦੇਸ਼ ਦੇ ਨੌਜਵਾਨ ਮੇਰੇ ਤੇ ਮਾਣ ਕਰਦੇ ਹਨ।

GK/BS 1.20 22-3--2023

ਹਰ ਇੱਕ ਵਿੱਚ ਬਹੁਤ ਕਮੀਆਂ-ਪੇਸ਼ੀਆਂ ਹੁੰਦੀਆਂ ਹਨ। ਮੇਰੇ ਵਿੱਚ ਵੀ ਹੋਣਗੀਆਂ ਪਰ ਅੱਜ ਉਸ ਕ੍ਰਾਂਤੀ ਨੇ ਮੇਰਾ ਨਾਮ ਬਹੁਤ ਵੱਡਾ ਕਰ ਦਿੱਤਾ। ਜੇਕਰ ਅੱਜ ਮੈਂ ਮੌਤ ਤੋਂ ਡਰ ਜਾਵਾਂ ਜਾਂ ਜੇਕਰ ਮੈਨੂੰ ਫਾਂਸੀ ਨਹੀਂ ਲੱਗਦੀ ਤਾਂ ਹੋ ਸਕਦਾ ਹੈ ਕਿ ਮੇਰੀਆਂ ਕਮੀਆਂ ਲੋਕਾਂ ਦੇ ਸਾਹਮਣੇ ਆ ਜਾਣ। ਅੱਜ ਦੇਸ਼ ਦੀਆਂ ਮਾਵਾਂ ਮੇਰੇ ਤੇ ਗਰਵ ਕਰਦੀਆਂ ਹਨ। ਮੇਰਾ ਨਾਮ ਕ੍ਰਾਂਤੀ ਨੇ ਇੰਨਾ ਵੱਡਾ ਕਰ ਦਿੱਤਾ ਹੈ ਜੇਕਰ ਮੈਂ ਅੱਜ ਇਸ ਦੇਸ਼ ਲਈ ਸ਼ਹੀਦ ਹੋ ਜਾਂਦਾ ਹਾਂ ਤਾਂ ਹਰ ਦੇਸ਼ ਦੀ ਮਾਂ ਇਹ ਫਰਿਆਦ ਮੰਗੇਗੀ ਕਿ ਮੇਰੀ ਕੁੱਖੋਂ ਵੀ ਭਗਤ ਸਿੰਘ ਜਨਮ ਲਵੇ। ਸਰ, ਇਸੇ ਤਰ੍ਹਾਂ ਹੀ ਹੋਇਆ। ਜਦੋਂ ਸਰਦਾਰ ਭਗਤ ਸਿੰਘ 23 ਸਾਲ ਦੀ ਉਮਰ ਵਿੱਚ ਸ਼ਹੀਦ ਹੋਏ ਤਾਂ ਦੇਸ਼ ਦੀਆਂ ਹਜ਼ਾਰਾਂ, ਲੱਖਾਂ, ਕਰੋੜਾਂ ਮਾਵਾਂ ਨੇ ਇਹ ਅਰਦਾਸ ਕੀਤੀ ਕਿ ਸਾਡੀ ਕੁੱਖੋਂ ਵੀ ਭਗਤ ਸਿੰਘ ਜੰਮਣ। ਸਾਡੀ ਕੁੱਖੋਂ ਜਿਹੜੇ ਜੰਮੇ ਹਨ ਉਹ ਭਗਤ ਸਿੰਘ ਦੇ ਰਸਤੇ ਤੇ ਚੱਲਣ। ਉਸ ਤੋਂ ਬਾਅਦ ਲੱਖਾਂ ਨੌਜਵਾਨ ਭਗਤ ਸਿੰਘ ਦੇ ਰਸਤੇ ਤੇ ਚੱਲੇ ਜਿਨ੍ਹਾਂ ਨੇ ਸਾਨੂੰ ਆਜ਼ਾਦੀ ਲੈ ਕੇ ਦਿੱਤੀ। ਸਰਦਾਰ ਭਗਤ ਸਿੰਘ ਜੀ ਦਾ ਇਹੀ ਵੱਡਾ ਕੰਟਰੀਬਿਊਸ਼ਨ ਸੀ ਕਿ ਉਨ੍ਹਾਂ ਨੇ ਦੇਸ਼ ਦੇ ਨੌਜਵਾਨਾਂ ਨੂੰ ਜਾਗਰੂਕ ਕਰਨ ਦਾ, ਨੌਜਵਾਨਾਂ ਦੀ ਸੋਚ ਨੂੰ ਕ੍ਰਾਂਤੀਕਾਰੀ ਸੋਚ ਵਿੱਚ ਬਦਲਣ ਦਾ ਕੰਮ ਕੀਤਾ। ਮੈਂ ਅੱਜ ਦੇ ਨੌਜਵਾਨਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਵੀ ਸਮੇਂ ਦੀ ਜ਼ਰੂਰਤ ਹੈ ਕਿ ਸਾਡੇ ਗੁਰੂ, ਪੀਰ, ਆਈਡਲ ਅਤੇ ਜਿਹੜੇ ਸਾਡੇ ਕ੍ਰਾਂਤੀਕਾਰੀ ਲੋਕ ਹਨ ਜਿਨ੍ਹਾਂ ਨੇ ਦੇਸ਼ ਨੂੰ ਅਜ਼ਾਦ ਕਰਵਾਇਆ ਅਸੀਂ ਉਨ੍ਹਾਂ ਬਾਰੇ ਪੜ੍ਹੀਏ ਅਤੇ ਇਤਿਹਾਸ ਵੀ ਪੜ੍ਹੀਏ ਤਾਂ ਕਿ ਅੱਜ ਦੇ ਸਮੇਂ ਵਿੱਚ ਸਾਨੂੰ ਕੋਈ ਗੁੰਮਰਾਹ ਨਾ ਕਰ ਸਕੇ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਨੌਜਵਾਨ ਬਹੁਤ ਐਨਰਜੈਟਿਕ ਅਤੇ ਦਲੇਰ ਹਨ, ਸਾਨੂੰ ਨੌਜਵਾਨਾਂ ਨੂੰ ਐਨਰਜੀ ਅਤੇ ਦਲੇਰੀ ਨੂੰ ਪਾਜ਼ੀਟਿਵ ਪਾਸੇ ਲਗਾਉਣਾ ਚਾਹੀਦਾ ਹੈ। ਉਹ ਆਪਣੀ ਸੋਚ ਨਾਲ ਦੇਸ਼ ਨੂੰ ਅੱਗੇ ਲੈ ਕੇ ਜਾਣ ਬਾਰੇ ਸੋਚੇ। ਅੱਜ ਨੌਜਵਾਨਾਂ ਨੂੰ ਕ੍ਰਾਂਤੀਕਾਰੀ ਲੋਕਾਂ ਦੀਆਂ ਰਚਨਾਵਾਂ ਅਤੇ ਲਿਖਤਾਂ ਪੜ੍ਹਨੀਆਂ ਚਾਹੀਦੀਆਂ ਹਨ ਤਾਂ ਕਿ ਸਾਡੀ ਜਵਾਨੀ ਦੇਸ਼ ਦੇ ਕੰਮ ਆ ਸਕੇ। ਜਿਹੜਾ ਮਤਾ ਮੰਤਰੀ ਸਾਹਿਬ ਲੈ ਕੇ ਆਏ ਹਨ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ ਜੀ।

**ਮਾਨਯੋਗ ਡਿਪਟੀ ਸਪੀਕਰ:** ਧੰਨਵਾਦ ਜੀ। ਹਾਂ ਜੀ, ਡਾਕਟਰ ਸੁਖਵਿੰਦਰ ਕੁਮਾਰ ਸੁੱਖੀ ਜੀ। **ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ.):** ਡਿਪਟੀ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ

ਧੰਨਵਾਦ ਜੀ। ਅੱਜ ਸਰਕਾਰ ਵੱਲੋਂ ਜੋ ਮਤਾ ਲਿਆਂਦਾ ਗਿਆ ਹੈ ਕਿ ਸਾਡੇ ਸ਼ਹੀਦਾਂ ਨੇ ਜੋ ਸੁਪਨੇ ਲਏ ਸੀ ਉਨ੍ਹਾਂ ਨੂੰ ਪੰਜਾਬ ਦੀ ਬਿਹਤਰੀ ਲਈ, ਭਾਰਤ ਦੀ ਬਿਹਤਰੀ ਲਈ ਪੂਰਾ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਸ਼ਹੀਦ-ਏ-ਆਜ਼ਮ, ਸਰਦਾਰ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੇ ਇਕੱਲੀ ਦੇਸ਼ ਦੀ ਅਜ਼ਾਦੀ ਲਈ ਕੰਮ ਨਹੀਂ ਕੀਤਾ ਸਗੋਂ ਇਨ੍ਹਾਂ ਨੇ ਮਾਨਵਤਾ ਦੀ ਅਜ਼ਾਦੀ ਲਈ ਵੀ ਕੰਮ ਕੀਤਾ। ਇਹ ਚਾਹੁੰਦੇ ਸੀ ਕਿ ਇੱਥੋਂ ਦਾ ਰਹਿਣ ਵਾਲਾ ਹਰ ਆਦਮੀ ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਿਕ ਤੌਰ ਤੇ ਬਰਾਬਰ ਹੋਵੇ। ਸ਼ਾਇਦ ਇਹੀ ਗੱਲ ਬਾਬਾ ਸਾਹਿਬ ਅੰਬੇਦਕਰ ਨੇ ਗੋਲ ਮੇਜ਼ ਕਾਨਫਰੰਸ ਵਿੱਚ ਵੀ ਕਹੀ ਸੀ ਕਿ ਇਸ ਦੇਸ਼ ਅੰਦਰ ਲੋਕਾਂ ਨਾਲ ਧਰਮ ਅਤੇ ਜਾਤ ਦੇ ਆਧਾਰ ਤੇ ਵਿਤਕਰਾ ਕੀਤਾ ਜਾਂਦਾ ਹੈ। ਇਨ੍ਹਾਂ ਸ਼ਹੀਦਾਂ ਨੇ ਇਸ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਕੁਰਬਾਨੀਆਂ ਦਿੱਤੀਆਂ। ਮੈਂ ਸਮਝਦਾ ਹਾਂ ਕਿ 75 ਸਾਲ ਦੀ ਆਜ਼ਾਦੀ ਤੋਂ ਬਾਅਦ ਵੀ ਅੱਜ ਅਸੀਂ ਇਹੀ ਸੋਚਦੇ ਹਾਂ ਕਿ ਸ਼ਹੀਦ-ਏ-ਆਜ਼ਮ ਭਗਤ ਸਿੰਘ ਦੀ ਪੱਗ ਵਰਗੇ ਰੰਗ ਦੀ ਪੱਗ ਬੰਨ੍ਹ ਕੇ ਜਾਂ ਅਸੀਂ ਬਾਬਾ ਸਾਹਿਬ ਅੰਬੇਦਕਰ ਜੀ ਦੀ ਕਿਤਾਬ ਫੜ੍ਹ ਕੇ ਉਨ੍ਹਾਂ ਦੇ ਸੁਪਨੇ ਸਾਕਾਰ ਕਰ ਸਕਾਂਗੇ। 75 ਸਾਲ ਵਿੱਚ ਕੀ ਅੱਜ ਸਾਡੇ ਦੇਸ਼ ਵਿੱਚ ਸਮਾਜਿਕ ਬਰਾਬਰਤਾ ਆ ਗਈ? ਕੀ ਅਸੀਂ ਆਰਥਿਕ ਤੌਰ ਤੇ ਬਰਾਬਰਤਾ ਵੱਲ ਵਧੇ ਹਾਂ? ਕੀ ਅਸੀਂ ਧਾਰਮਿਕ ਤੌਰ ਤੇ ਬਰਾਬਰਤਾ ਵੱਲ ਵਧੇ ਹਾਂ? ਅੱਜ ਮੈਂ ਸਮਝਦਾ ਹਾਂ ਕਿ ਅਸੀਂ ਰਾਜਨੀਤਿਕ ਤੌਰ ਤੇ ਵੀ ਬਰਾਬਰਤਾ ਵੱਲ ਨਹੀਂ ਵਧੇ।

01.25 22.03.2023 Rajneet/Rajneesh

ਮੈਂ ਇਹ ਕਹਿਣਾ ਚਾਹਾਂਗਾ ਕਿ ਇਹ ਅੱਜ ਜਿਹੜਾ ਪ੍ਰਸਤਾਵ ਲੈ ਕੇ ਆਏ ਹਨ, ਇਸ ਸਬੰਧੀ ਜੇਕਰ ਸਰਕਾਰ ਕੁਝ ਕਰਦੀ ਹੈ ਤਾਂ ਸ਼੍ਰੋਮਣੀ ਅਕਾਲੀ ਦਲ 24 ਘੰਟੇ ਤੁਹਾਡੇ ਮੋਢੇ ਨਾਲ ਮੋਢਾ ਲਗਾ ਕੇ ਖੜ੍ਹਾ ਹੈ ਪਰੰਤੂ ਕਿਤੇ ਨਾ ਕਿਤੇ ਇਸ ਨੂੰ ਪ੍ਰੈਕਟੀਕਲ ਸ਼ੇਪ ਦੇਣ ਦੀ ਲੋੜ ਹੈ। ਮੈਨੂੰ ਬੜਾ ਚੰਗਾ ਲੱਗਿਆ ਕਿਉਂਕਿ ਸਰਦਾਰ ਭਗਤ ਸਿੰਘ ਦਾ ਜੱਦੀ ਪਿੰਡ ਮੇਰੇ ਹਲਕੇ ਵਿੱਚ ਪੈਂਦਾ ਹੈ। ਜਦੋਂ ਸਰਦਾਰ ਭਗਵੰਤ ਸਿੰਘ ਮਾਨ ਨੇ ਉਨ੍ਹਾਂ ਦੇ ਪਿੰਡ ਜਾ ਕੇ ਸਹੁੰ ਚੁੱਕੀ ਸੀ, ਮੈਂ ਉਸ ਸਮੇਂ ਇਨ੍ਹਾਂ ਦੇ ਨਾਲ ਸੀ। ਮੈਂ ਅੱਜ ਤੱਕ ਇਨ੍ਹਾਂ ਦੇ ਕਿਸੇ ਫੰਕਸ਼ਨ ਵਿੱਚ ਨਹੀਂ ਗਿਆ। ਇਨ੍ਹਾਂ ਨੇ ਨਾ ਹੀ ਮੈਨੂੰ ਸੱਦਿਆ ਅਤੇ ਨਾ ਹੀ ਮੈਂ ਗਿਆ ਹਾਂ। ਜਦੋਂ ਇਹ ਉਸ ਦਿਨ ਪਿੰਡ ਖਟਕੜ ਕਲਾਂ ਵਿੱਚ ਆਏ ਤਾਂ ਮੈਂ ਇਨ੍ਹਾਂ ਦੇ ਨਾਲ ਰਿਹਾ। ਜਿਸ ਤਰ੍ਹਾਂ ਇਹ ਕਹਿੰਦੇ ਹਨ, ਉਸ ਤਰ੍ਹਾਂ ਕਰਨਗੇ ਵੀ, ਸਾਨੂੰ ਪੂਰਨ ਆਸ ਹੈ। ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇਕਰ ਹੁਣ ਪੰਜਾਬ ਵਿੱਚ ਕੋਈ ਮੈਡੀਕਲ ਕਾਲਜ ਬਣਾਉਣਾ ਹੈ ਤਾਂ ਉੱਥੋਂ ਦੇ ਇੱਕ ਐਨ.ਆਰ.ਆਈ. ਨੇ ਇਹ ਆਫਰ ਦਿੱਤੀ ਹੈ ਕਿ ਮੈਂ 15 ਏਕੜ ਜ਼ਮੀਨ ਕਾਲਜ ਲਈ ਦਾਨ ਦਿਆਂਗਾ ਜੇਕਰ ਉੱਥੇ ਕੋਈ ਮੈਡੀਕਲ ਕਾਲਜ ਬਣਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੇਵਲ

ਸ਼ਹੀਦ-ਏ-ਆਜ਼ਮ, ਸਰਦਾਰ ਭਗਤ ਸਿੰਘ ਦੇ ਨਾਂ ਦਾ ਕਾਲਜ ਨਹੀਂ ਹੋਵੇਗਾ, ਉਸ ਦੀ ਜਿਹੜੀ ਸਹੂਲਤ ਵੀ ਲੋਕਾਂ ਤੱਕ ਜਾਵੇਗੀ। ਅੱਜ 75 ਸਾਲ ਬੀਤ ਜਾਣ ਦੇ ਬਾਵਜੂਦ ਵੀ ਜੇਕਰ ਕੋਈ ਡਾਕਟਰ ਕਹਿ ਦਿੰਦਾ ਹੈ ਕਿ ਇਸ ਨੂੰ ਵੱਡੇ ਹਸਪਤਾਲ ਲੈ ਜਾਓ ਤਾਂ ਘਰ ਦੇ ਮੈਂਬਰ ਕਹਿ ਦਿੰਦੇ ਹਨ ਕਿ ਡਾਕਟਰ ਸਾਹਿਬ ਛੱਡੋ ਜੀ ਅਸੀਂ ਘਰ ਲਿਜਾ ਕੇ ਹੀ ਸੇਵਾ ਕਰ ਲੈਂਦੇ ਹਾਂ। ਹਰ ਬੰਦਾ ਚਾਹੁੰਦਾ ਹਾਂ ਕਿ ਮੇਰਾ ਬੱਚਾ ਜਾਂ ਮੇਰਾ ਬਜ਼ੁਰਗ ਇਲਾਜ ਖੁਣੋਂ ਨਾ ਮਰ ਜਾਵੇ। ਮੈਂ ਸਮਝਦਾ ਹਾਂ ਕਿ ਜੇਕਰ ਉੱਥੇ ਮੈਡੀਕਲ ਕਾਲਜ ਬਣ ਜਾਂਦਾ ਹੈ ਤਾਂ ਘੱਟੋ ਘੱਟ ਉਸ ਏਰੀਏ ਦੇ ਲੋਕਾਂ ਨੂੰ ਚੰਗੀਆਂ ਸਿਹਤ ਸਹੂਲਤਾਂ ਮਿਲ ਜਾਣਗੀਆਂ। ਕੋਈ ਵੀ ਕਿਸੇ ਦਾ ਪਿਆਰਾ ਇਸ ਕਰਕੇ ਨਾ ਮਰ ਜਾਏ ਕਿ ਉਸ ਕੋਲ ਇਲਾਜ ਲਈ ਪੈਸੇ ਨਹੀਂ ਹਨ। ਜੇਕਰ ਅਸੀਂ ਇੱਧਰ ਨੂੰ ਚੱਲੇ ਹਾਂ ਤਾਂ ਪ੍ਰਣ ਕਰੀਏ ਕਿ ਕਿਸੇ ਨਾਲ ਕਾਸਟ ਦੇ ਬੇਸ ਤੇ ਵਿਤਕਰਾ ਨਾ ਹੋਵੇ। ਜਿਵੇਂ ਪਿਛਲੇ ਦਿਨੀਂ ਇੱਕ ਪੜ੍ਹਿਆ ਲਿਖਿਆ ਬੰਦਾ, ਇੱਕ ਏ.ਜੀ. ਲੈਵਲ ਦਾ ਬੰਦਾ ਇਹ ਕਹਿ ਰਿਹਾ ਸੀ ਕਿ ਇਸ ਸਮਾਜ ਦੇ ਲੋਕਾਂ ਨੂੰ ਤਾਂ ਅਕਲ ਨਹੀਂ ਹੈ, ਉਹ ਕਹਿੰਦਾ ਹੈ ਕਿ ਇਸ ਸਮਾਜ ਦੇ ਲੋਕ ਮੈਂਟਲੀ retarded ਹਨ। ਤੁਸੀਂ ਸੋਚਦੇ ਹੋ ਕਿ ਅਸੀਂ 75 ਸਾਲਾਂ ਵਿੱਚ ਸਿਰਫ ਇੱਥੋਂ ਤੱਕ ਹੀ grow ਕੀਤਾ ਹੈ? ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਦੇ ਲੋਕਾਂ ਨੂੰ ਨੱਥ ਪਾਈ ਜਾਵੇ। ਜਿਹੜੇ ਸਾਡੇ ਸ਼ਹੀਦ ਹੋਏ ਹਨ, ਸ਼ਹੀਦ-ਏ-ਆਜ਼ਮ ਭਗਤ ਸਿੰਘ ਜੀ, ਸ਼ਹੀਦ ਰਾਜਗੁਰੂ ਜੀ, ਸ਼ਹੀਦ ਸੁਖਦੇਵ ਜੀ ਨੇ ਸੁਪਨਾ ਲਿਆ ਸੀ, ਉਨ੍ਹਾਂ ਤੇ ਪੂਰਾ ਉੱਤੇਰੀਏ। ਮੈਂ ਤਾਂ ਇਹੀ ਕਹਾਂਗਾ ਕਿ ਜਦੋਂ ਦਿਨ ਚੜ੍ਹੇ ਉਦੋਂ ਹੀ ਸਵੇਰਾ। ਅਸੀਂ ਤੁਹਾਡੇ ਇਸ ਕਦਮ ਦੀ ਸ਼ਲਾਘਾ ਕਰਦੇ ਹਾਂ ਅਤੇ ਮੈਂ ਦੁਬਾਰਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਉਨ੍ਹਾਂ ਸ਼ਹੀਦਾਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਦਿਨ-ਰਾਤ ਤੁਹਾਡੇ ਨਾਲ ਖੜ੍ਹੇ ਹਾਂ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਬਹੁਤ ਹੀ healthy debate ਚੱਲ ਰਹੀ ਹੈ। ਜਿਵੇਂ ਮੈਂ ਪਹਿਲਾਂ ਵੀ ਕਿਹਾ ਹੈ ਕਿ ਜਿਹੜੇ ਸ਼ਹੀਦ ਹੁੰਦੇ ਹਨ, ਉਹ ਕਿਸੇ ਇੱਕ ਪਰਿਵਾਰ ਦੇ ਨਹੀਂ ਹੁੰਦੇ, ਉਹ ਕਿਸੇ ਇਲਾਕੇ ਦੇ ਨਹੀਂ ਹੁੰਦੇ, ਉਹ ਤਾਂ ਦੇਸ਼ ਦੇ ਹੋ ਜਾਂਦੇ ਹਨ। ਸੋ, ਸ਼ਹੀਦ-ਏ-ਆਜ਼ਮ, ਸਰਦਾਰ ਭਗਤ ਸਿੰਘ ਜੀ ਪੂਰੇ ਦੇਸ਼ ਦੇ ਨੌਜਵਾਨਾਂ ਲਈ ਰੋਲ ਮਾਡਲ ਹਨ। ਅਸੀਂ ਚਲੇ ਜਾਵਾਂਗੇ ਔਰ ਅਗਲੇ 500 ਸਾਲਾਂ ਤੱਕ ਸਾਡੀਆਂ ਕਈ ਪੀੜ੍ਹੀਆਂ ਹੋ ਕੇ ਚਲੀਆਂ ਜਾਣਗੀਆਂ ਪਰ ਸ਼ਹੀਦ-ਏ-ਆਜ਼ਮ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ 23 ਸਾਲ ਦੇ ਹੀ ਰਹਿਣਗੇ। ਸਰਦਾਰ ਕਰਤਾਰ ਸਿੰਘ ਸਰਾਭਾ ਜੀ 19 ਸਾਲ ਦੇ ਹੀ ਰਹਿਣਗੇ। ਉਨ੍ਹਾਂ ਨੇ ਕਦੇ ਵੀ ਬੁੱਢੇ ਨਹੀਂ ਹੋਣਾ ਕਿਉਂਕਿ ਉਨ੍ਹਾਂ ਨੇ ਜਵਾਨੀ ਦੇ ਵਿੱਚ ਹੀ ਅਮਰ ਹੋਣ ਦਾ ਫੈਸਲਾ ਕਰ ਲਿਆ ਸੀ। ਸੋ, ਜਿਸ ਤਰ੍ਹਾਂ ਇਆਲੀ ਸਾਹਿਬ ਜੀ ਨੇ ਦੱਸਿਆ ਸੀ ਕਿ ਉਹ ਇਸ ਗੱਲ ਨੂੰ ਬੜਾ ਮੰਨਦੇ ਹਨ।

## ANNOUNCEMENT BY THE CHIEF MINISTER REGARDING HOLIDAY ON THE MARTYRDOM DAY OF SARDAR KARTAR SINGH SARABHA

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਕਰਤਾਰ ਸਿੰਘ ਸਰਾਭਾ ਜੀ ਦੇ ਪਿੰਡ ਸਰਾਭਾ ਵਿਖੇ ਫੁੱਟਬਾਲ ਟੂਰਨਾਮੈਂਟ ਵਿੱਚ ਗਿਆ ਸੀ। ਉੱਥੇ ਜਿਹੜੇ ਲੋਕ ਮੈਚ ਦੇਖਣ ਆਏ ਸੀ, ਮੈਂ ਉਨ੍ਹਾਂ ਨੂੰ ਮਿਲਣ ਲੱਗ ਗਿਆ ਤਾਂ ਉਨ੍ਹਾਂ ਵਿੱਚੋਂ 99% ਲੋਕ ਇਹੋ ਗੱਲ ਕਹਿੰਦੇ ਸੀ ਕਿ ਬਾਬਾ ਜੀ ਦੇ ਨਾਂਅ ਤੇ ਬਹੁਤ ਕੁਝ ਬਣ ਸਕਦਾ ਹੈ ਤੇ ਬਾਬਾ ਜੀ ਦੇ ਨਾਂਅ ਤੇ 16 ਨਵੰਬਰ ਨੂੰ ਛੁੱਟੀ ਹੋਣੀ ਚਾਹੀਦੀ ਹੈ ਤਾਂ ਕਿ ਅਸੀਂ ਸਾਡੇ ਬਜ਼ੁਰਗਾਂ ਦਾ ਸ਼ਹੀਦੀ ਦਿਨ ਮਨਾ ਸਕੀਏ।

ਕ੍ਰ.ਕ/ਰ.ਕ. 1.30 22.03.2023

ਸੋ, ਬਾਬਾ ਜੀ ਦੇ ਨਾਂ ਤੇ ਛੁੱਟੀ ਹੋਣੀ ਚਾਹੀਦੀ ਹੈ। ਉਸ ਤੋਂ ਬਾਅਦ ਮੈਨੂੰ ਪਤਾ ਲੱਗਾ ਕਿ ਉਹ ਕਰਤਾਰ ਸਿੰਘ ਸਰਾਭਾ ਜੀ ਨੂੰ ਆਪਣੇ ਬਜ਼ੁਰਗਾਂ ਦੀ ਥਾਂ ਤੇ ਮੰਨਦੇ ਹਨ। ਮੈਂ ਸਦਨ ਦੇ ਵਿੱਚ ਇਹ ਅੱਜ ਦੱਸਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਸਰਕਾਰ ਵਿਚਾਰ ਕਰੇਗੀ। 16 ਨਵੰਬਰ ਨੂੰ ਕਰਤਾਰ ਸਿੰਘ ਸਰਾਭਾ ਜੀ ਦੇ ਸ਼ਹੀਦੀ ਦਿਵਸ ਤੇ ਪੰਜਾਬ ਵਿੱਚ ਛੁੱਟੀ ਦਾ ਐਲਾਨ ਕਰਨ ਦਾ ਵਿਚਾਰ ਕਰਾਂਗੇ। (ਥੰਪਿੰਗ) ਇਸ ਤਰ੍ਹਾਂ ਦੀ ਵੀ ਪ੍ਰੋਵੀਜ਼ਨ ਕਰਾਂਗੇ ਕਿ ਜੇਕਰ ਉਸ ਦਿਨ ਬੱਚੇ ਸਕੂਲ ਆਉਣਾ ਵੀ ਚਾਹੁੰਦੇ ਹਨ ਤਾਂ ਉਹ ਕਰਤਾਰ ਸਿੰਘ ਸਰਾਭਾ ਦੇ ਨਾਟਕ, ਉਨ੍ਹਾਂ ਦੀਆਂ ਜੀਵਨੀਆਂ ਬਾਰੇ ਕੋਈ ਜਾਣਕਾਰੀ ਲੈ ਸਕਦੇ ਹਨ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਸਰ, ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦੇ ਸਮੇਂ 16 ਨਵੰਬਰ ਨੂੰ ਛੁੱਟੀ ਹੁੰਦੀ ਸੀ। ਇਹ ਛੁੱਟੀ ਪਿਛਲੀ ਸਰਕਾਰ ਨੇ ਬੰਦ ਕਰ ਦਿੱਤੀ ਸੀ। ਪਹਿਲਾਂ ਛੁੱਟੀ ਹੁੰਦੀ ਸੀ।

**ਮੁੱਖ ਮੰਤਰੀ :** ਜਿਹੜੀ ਪਹਿਲਾਂ ਛੁੱਟੀ ਹੁੰਦੀ ਸੀ, ਉਹ ਆਪਾਂ ਹੁਣ ਦੁਬਾਰਾ ਬਹਾਲ ਕਰਾਂਗੇ। ਉਸ ਦਿਨ ਕੋਈ ਨਾਟਕ ਵੀ ਹੋ ਸਕਦਾ ਹੈ। ਜੇ ਬੱਚਿਆਂ ਨੇ ਬਾਹਰ ਕੋਈ ਟੂਰਨਾਮੈਂਟ ਕਰਵਾਉਣਾ ਹੈ, ਉਹ ਵੀ ਹੋ ਸਕਦਾ ਹੈ। ਜਿਵੇਂ ਮੈਂ 16 ਨਵੰਬਰ ਨੂੰ ਗਿਆ ਸੀ ਤਾਂ ਉੱਥੇ ਫੁੱਟਬਾਲ ਦਾ ਬਹੁਤ ਵਧੀਆ ਟੂਰਨਾਮੈਂਟ ਹੋ ਰਿਹਾ ਸੀ। ਇਸ ਤਰ੍ਹਾਂ ਵੀ ਹੋ ਸਕਦਾ ਹੈ ਕਿ ਉਸ ਦਿਨ ਸਕੂਲ ਲੱਗਿਆ ਹੋਵੇ ਤੇ ਉਸ ਦਿਨ ਬੱਚੇ ਉਹ ਮੈਚ ਦੇਖਣ ਨਾ ਆ ਸਕੇ ਹੋਣ। ਸੋ, ਇਸ ਕਰਕੇ ਛੁੱਟੀ ਦਾ ਮਤਲਬ ਇਹ ਨਹੀਂ ਹੁੰਦਾ ਕਿ ਆਪਾਂ ਕਿਸੇ ਨੂੰ rest ਦੇ ਦੇਈਏ ਜਾਂ ਮੁਲਾਜ਼ਮਾਂ ਨੂੰ ਪਿਕਨਿਕ ਦਾ day ਕਰ ਲਈਏ। ਜਿਸ ਮਕਸਦ ਲਈ ਉਹ ਛੁੱਟੀ ਦਾ ਦਿਨ ਚੁਣਿਆ ਗਿਆ ਹੈ, ਉਸ ਮਕਸਦ ਨੂੰ ਹੱਲ ਕਰਨਾ ਇਸ ਛੁੱਟੀ ਦਾ ਮਤਲਬ ਹੁੰਦਾ ਹੈ ਕਿ ਉਸ ਦਿਨ ਆਪਾਂ ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰੀਏ, ਉਨ੍ਹਾਂ ਦੀਆਂ ਜੀਵਨੀਆਂ ਬਾਰੇ ਪੜ੍ਹੀਏ, ਉਨ੍ਹਾਂ ਦੀ ਕੁਰਬਾਨੀ ਨੂੰ ਯਾਦ ਕਰੀਏ। ਸਾਲ ਵਿੱਚ 364 ਦਿਨ

ਤਾਂ ਆਪਾਂ ਦੁਨੀਆਦਾਰੀ ਵਿੱਚ ਲੱਗੇ ਰਹਿੰਦੇ ਹਾਂ। ਘੱਟੋ-ਘੱਟ ਇੱਕ ਦਿਨ ਤਾਂ ਉਸ ਸ਼ਹੀਦ ਬਾਰੇ ਜਿਸ ਦੀ ਛੁੱਟੀ ਹੋਈ ਹੈ, ਉਸ ਦੀ ਜੀਵਨੀ ਬਾਰੇ ਬੱਚਿਆਂ ਨੂੰ ਦੱਸੀਏ। ਮੈਂ ਮਾਪਿਆਂ ਨੂੰ ਵੀ ਇਹ ਹੀ ਬੇਨਤੀ ਕਰਾਂਗਾ ਕਿ ਜੇ 16 ਨਵੰਬਰ ਦੀ ਛੁੱਟੀ ਹੁੰਦੀ ਹੈ, ਜਦੋਂ ਛੁੱਟੀ ਹੋਵੇਗੀ ਤਾਂ ਉਹ ਬੱਚਿਆਂ ਨੂੰ ਇਹ ਦੱਸਣ ਕਿ ਇਹ ਛੁੱਟੀ ਕਿਉਂ ਹੋਈ ਹੈ? ਉਹ ਕੌਣ ਸੀ? ਘਰ ਵਿੱਚ ਵੀ ਉਨ੍ਹਾਂ ਦਾ ਪਾਠਕ੍ਰਮ ਬੱਚਿਆਂ ਨੂੰ ਦੱਸਿਆ ਜਾਵੇ। ਸਭ ਤੋਂ ਪਹਿਲਾ ਟੀਚਰ ਤਾਂ ਮਾਪੇ ਹੀ ਹੁੰਦੇ ਹਨ। ਸੋ, ਬੱਚਿਆਂ ਨੂੰ ਇਸ ਸਬੰਧੀ ਦੱਸਿਆ ਜਾ ਸਕਦਾ ਹੈ।

------

## OFFICIAL RESOLUTION REGARDING REMEMBERING THE SACRIFICES OF SHAHEED BHAGAT SINGH, SUKHDEV AND RAJGURU JI ON THE OCCASION OF THE MARTYDOM DAY ON 23.3.2023 AND STRONGLY RECOMMENDING THE GOVERNMENT TO MAKE EVERY POSSIBLE EFFORT TO CREATE THE PUNJAB OF THEIR DREAMS (*Resumption)*

**ਮਾਨਯੋਗ ਡਿਪਟੀ ਸਪੀਕਰ:** ਜੀ, ਥੈਂਕ ਯੂ। ਮਾਨਯੋਗ ਬੁੱਧ ਰਾਮ ਜੀ।

**ਸ਼੍ਰੀ ਬੁੱਧ ਰਾਮ (ਬੁੱਢਲਾਡਾ, ਐਸ.ਸੀ.):** ਬਹੁਤ ਬਹੁਤ ਧੰਨਵਾਦ, ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਕੱਲ੍ਹ ਨੂੰ ਸ਼ਹੀਦ ਭਗਤ ਸਿੰਘ, ਸੁਖਦੇਵ ਜੀ ਅਤੇ ਰਾਜਗੁਰੂ ਜੀ ਦਾ ਸ਼ਹੀਦੀ ਦਿਵਸ ਹੈ। ਸੋ, ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਨੇ ਕੱਲ੍ਹ ਦੇ ਦਿਨ ਦੀ ਮਹੱਤਤਾ ਨੂੰ ਦੇਖਦੇ ਹੋਏ ਅੱਜ ਦੇ ਸੈਸ਼ਨ ਵਿੱਚ ਉਨ੍ਹਾਂ ਦੀ ਵਿਚਾਰਧਾਰਾ ਅਤੇ ਵਿਅਕਤੀਤਵ ਬਾਰੇ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਬਹੁਤ ਬਹੁਤ ਧੰਨਵਾਦ ਕਰਦਾ ਹਾਂ। ਸਰ, ਇਹ ਗੱਲ ਮੀਤ ਜੀ ਨੇ ਵੀ ਦੱਸੀ ਹੈ ਕਿ ਇੱਕ 23 ਸਾਲ ਦਾ ਨੌਜਵਾਨ ਮੁੰਡਾ, ਜਿਵੇਂ ਅੱਜਕੱਲ੍ਹ ਗਰੈਜੂਏਸ਼ਨ ਦੀ ਪੜ੍ਹਾਈ ਪੂਰੀ ਕਰਦਾ ਹੈ। ਉਹ ਬੌਧਿਕ ਤੌਰ ਤੇ ਇੰਨਾ ਚੇਤੰਨ ਇਨਸਾਨ ਸੀ। ਉਨ੍ਹਾਂ ਨੇ ਜਿਸ ਤਰ੍ਹਾਂ ਦੀਆਂ ਕਿਤਾਬਾਂ ਲਿਖੀਆਂ, ਜਿਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ, ਜਿਸ ਤਰ੍ਹਾਂ ਅੱਜ ਉਨ੍ਹਾਂ ਨੂੰ ਸ਼ਹੀਦ-ਏ-ਆਜ਼ਮ ਕਿਹਾ ਜਾਂਦਾ ਹੈ। ਸੋ, ਜਿਵੇਂ ਮੀਤ ਜੀ ਨੇ ਦੱਸਿਆ ਹੈ ਕਿ ਲੋਕਾਂ ਨੇ ਉਸ ਦੀਆਂ ਫੋਟੋਆਂ ਇਸ ਤਰ੍ਹਾਂ ਦੀਆਂ ਬਣਾਈਆਂ ਹਨ, ਜਿਵੇਂ ਕਿ ਉਸ ਦੇ ਵਿਅਕਤੀਤਵ ਨਾਲ ਇਨਸਾਫ ਨਹੀਂ ਕੀਤਾ ਗਿਆ ਹੈ। ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਸਾਰੀ ਉਮਰ ਦੇ ਵਿੱਚ ਸ਼ਹੀਦ ਭਗਤ ਸਿੰਘ ਨੇ ਕਿੰਨੀਆਂ ਗੋਲੀਆਂ ਚਲਾਈਆਂ ਸਨ? ਮੇਰਾ ਖਿਆਲ ਹੈ ਕਿ ਕਿਸੇ ਨੂੰ ਨਹੀਂ ਪਤਾ ਹੋਵੇਗਾ। ਸ਼ਹੀਦ ਭਗਤ ਸਿੰਘ ਨੇ ਸਾਰੀ ਉਮਰ ਵਿੱਚ 6

ਗੋਲੀਆਂ ਚਲਾਈਆਂ ਸਨ। ਉਹ ਵੀ ਜਦੋਂ ਸਾਂਡਰਸ ਮਾਰਿਆ ਸੀ। ਭਾਵੇਂ ਉਹ ਆਪਣੀ ਜਾਨ ਦੀ ਹਿਫਾਜ਼ਤ ਲਈ ਪਿਸਤੌਲ ਰੱਖਦਾ ਸੀ ਪਰੰਤੂ ਉਹ ਹਿੰਸਕ ਪ੍ਰਵਿਰਤੀ ਦਾ ਮਾਲਕ ਨਹੀਂ ਸੀ। ਉਹ ਇੱਕ ਮਹਾਨ, ਬੁੱਧੀਜੀਵੀ ਇਨਕਲਾਬੀ ਸੀ। ਇੱਕ ਸੰਵੇਦਨਸ਼ੀਲ ਇਨਕਲਾਬੀ ਸੀ। ਜਦੋਂ ਬੀ.ਕੇ. ਦੱਤ ਨਾਲ ਉਨ੍ਹਾਂ ਨੂੰ ਲਾਹੌਰ ਸਾਜ਼ਿਸ਼ ਕੇਸ ਵਿੱਚਸਜ਼ਾ ਸੁਣਾਈ ਗਈ ਤਾਂ ਲਾਹੌਰ ਵਿੱਚ ਜੱਜਾਂ ਦੇ ਸਾਹਮਣੇ ਜੋ ਦੱਸਿਆ ਸੀ, ਮੈਂ ਹੂ-ਬ-ਹੂ ਕਰਕੇ ਦੱਸਦਾ ਹਾਂ ਕਿ ਕੀ ਉਨ੍ਹਾਂ ਨੇ ਕੀ ਕਿਹਾ ਗਿਆ ਸੀ।

> "ਅਸੀਂ ਮਨੁੱਖੀ ਜੀਵਨ ਨੂੰ ਬੇਹੱਦ ਪਵਿੱਤਰ ਮੰਨਦੇ ਹਾਂ ਅਤੇ ਮਾਨਵਤਾ ਦੀ ਸੇਵਾ ਵਿੱਚ ਕਿਸੇ ਨੂੰ ਵੀ ਨੁਕਸਾਨ ਪਹੁੰਚਾਉਣ ਦੀ ਬਜਾਏ ਅਸੀਂ ਖੁਦ ਆਪਣੇ ਜੀਵਨ ਨੂੰ ਸਮਰਪਿਤ ਕਰ ਦੇਵਾਂਗੇ। ਅਸੀਂ ਸਾਮਰਾਜਵਾਦੀ ਫੌਜ ਦੇ ਭਾੜੇ ਦੇ ਟੱਟੂਆਂ ਵਰਗੇ ਨਹੀਂ ਹਾਂ, ਜਿਨ੍ਹਾਂ ਨੂੰ ਬਿਨਾਂ ਕਿਸੇ ਅਫਸੋਸ ਦੇ ਹੱਤਿਆ ਕਰਨ ਦੀ ਸਿੱਖਿਆ ਦਿੱਤੀ ਜਾਂਦੀ ਹੈ। ਅਸੀਂ ਜੀਵਨ ਦਾ ਸਨਮਾਨ ਕਰਦੇ ਹਾਂ। ਲਗਦੀ ਵਾਹ ਇਹ ਬਚਾਉਣ ਦੀ ਵੀ ਕੋਸ਼ਿਸ਼ ਕਰਦੇ ਹਾਂ।"

ਇਤਿਹਾਸਿਕ ਤੱਥ ਬੋਲਦੇ ਹਨ ਕਿ ਭਗਤ ਸਿੰਘ ਇੱਕ ਸੰਵੇਦਨਸ਼ੀਲ ਇਨਕਲਾਬੀ ਸੀ। ਸਰ, ਭਗਤ ਸਿੰਘ ਦੀ ਇਹ ਸਾਰੀ ਵਿਚਾਰਧਾਰਾ ਸੀ। ਮੈਂ ਅੱਜ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਸਰਕਾਰ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਦੇ ਹਰੇਕ ਦਫਤਰ ਵਿੱਚ ਸ਼ਹੀਦ ਭਗਤ ਸਿੰਘ ਅਤੇ ਬਾਬਾ ਸਾਹਿਬ ਡਾ. ਅੰਬੇਡਕਰ ਦੀ ਫੋਟੋ ਲਗਾਈ ਹੈ। ਉਹ ਪਿਛਲੇ ਮੁੱਖ ਮੰਤਰੀਆਂ ਵਾਂਗ ਦਫਤਰਾਂ ਵਿੱਚ ਆਪਣੀ ਫੋਟੋ ਵੀ ਲਗਾ ਸਕਦੇ ਸੀ। Psychology ਵਿੱਚ ਜਿਹੜੇ ਲੋਕ ਐਕਸਪਰਟ ਹਨ, ਉਹ ਦੱਸਦੇ ਹਨ ਕਿ ਜਦੋਂ ਅਸੀਂ ਦਫਤਰਾਂ ਵਿੱਚ ਜਾਂਦੇ ਹਾਂ ਤਾਂ ਜੋ ਫੋਟੋ ਦੇਖਦੇ ਹਾਂ ਤਾਂ ਉਸ ਦਾ ਸਾਡੇ ਦਿਮਾਗ ਤੇ ਅਸਰ ਹੁੰਦਾ ਹੈ। ਭਾਵੇਂ ਉਹ ਥੋੜ੍ਹੇ ਪੁਆਇੰਟ ਤੱਕ ਹੀ ਹੋਵੇ, ਪਰ ਉਸ ਵਿਚਾਰ ਦਾ ਅਸਰ ਜ਼ਰੂਰ ਹੁੰਦਾ ਹੈ। ਸੋ, ਇਹ ਵੱਡੀ ਗੱਲ ਹੈ ਕਿ ਅੱਜ ਅਸੀਂ ਉਨ੍ਹਾਂ ਦੀ ਸ਼ਹੀਦੀ ਨੂੰ ਸਿਜਦਾ ਕੀਤਾ ਹੈ। ਸਾਰੇ ਦਫਤਰਾਂ ਵਿੱਚ ਸ਼ਹੀਦ ਭਗਤ ਸਿੰਘ ਅਤੇ ਬਾਬਾ ਸਾਹਿਬ ਡਾ. ਅੰਬੇਡਕਰ ਜੀ ਦੀ ਫੋਟੋ ਲਗਾਈ ਗਈ ਹੈ। ਮੈਂ ਇਹ ਗੱਲ ਕਰ ਰਿਹਾ ਸੀ ਕਿ ਭਗਤ ਸਿੰਘ ਇੰਨੀਆਂ ਕਿਤਾਬਾਂ ਪੜ੍ਹਦਾ ਸੀ, ਉਹ ਕਿਤਾਬਾਂ ਦਾ ਐਨਾ ਤਕੜਾ ਪਾਠਕ ਸੀ। ਤੁਸੀਂ ਹੈਰਾਨ ਹੋ ਜਾਵੋਗੇ ਕਿ 23 ਸਾਲ ਦੇ ਇੱਕ ਲੜਕੇ ਦੀ ਚੇਤੰਨਤਾ ਕਿੰਨੀ ਵੱਡੀ ਸੀ। ਜਦੋਂ ਨੈਸ਼ਨਲ ਕਾਲਜ ਲਾਹੌਰ ਵਿੱਚ ਉਹ ਵਿਦਿਆਰਥੀ ਜੀਵਨ ਵਿੱਚ ਸੀ ਤਾਂ ਸੁਤੰਤਰਤਾ ਸੰਗਰਾਮੀ ਅਤੇ ਮਹਾਨ ਇਤਿਹਾਸਕਾਰ ਚੰਦਨ ਲਾਲ ਸਨਿਆਲ ਦੇ ਕਹੇ ਲੱਗ ਕੇ ਕਿਤਾਬਾਂ ਦੇ ਸੰਪਰਕ ਵਿੱਚ ਆਇਆ। ਉਨ੍ਹਾਂ ਨੇ ਸ਼ਹੀਦ ਭਗਤ ਸਿੰਘ ਨੂੰ ਕਿਹਾ ਕਿ ਤੁਸੀਂ ਵੱਧ ਤੋਂ ਵੱਧ ਕਿਤਾਬਾਂ ਪੜ੍ਹੋ।

ਪ.ਸ਼./ਮ.ਕ/1.35/22.03.2023

ਤਾਂ ਦਵਾਰਕਾ ਦਾਸ ਲਾਇਬ੍ਰੇਰੀ, ਜੋ ਕਿ ਲਾਹੌਰ ਵਿੱਚ ਸੀ, ਉਸ ਦੀ ਪ੍ਰੇਰਨਾ ਸਦਕਾ ਕਿਤਾਬਾਂ ਪੜ੍ਹਨ ਦਾ ਸ਼ੌਕ ਪਿਆ। ਉਹ ਨਿਯਮਤ ਤੌਰ ਤੇ ਲਾਹੌਰ ਵਿੱਚ ਪੁਸਤਕਾਂ ਪੜ੍ਹਨ ਦਾ ਪਾਠਕ ਸੀ। ਜਿਹੜਾ ਰਾਜਾ ਰਾਮ ਸ਼ਾਸਤਰੀ, ਉੱਥੋਂ ਦਾ ਲਾਇਬ੍ਰੇਰੀਅਨ ਸੀ, ਉਸ ਨੇ ਬਕਾਇਦਾ ਇਹ ਚੀਜ਼ ਲਿਖ ਕੇ ਕਹੀ ਸੀ। ਮੈਂ ਉਨ੍ਹਾਂ ਦੇ ਭਾਣਜੇ ਪ੍ਰੋਫੈਸਰ ਜਗਮੋਹਨ ਸਾਹਿਬ ਅਤੇ ਮਾਲਵਿੰਦਰ ਸਿੰਘ ਵੜੈਚ ਦੀਆਂ ਕਿਤਾਬਾਂ ਪੜ੍ਹੀਆਂ ਹਨ। ਲਾਹੌਰ ਡਾਇਰੀ ਵਿੱਚ ਜਦੋਂ ਉਹ ਡਾਇਰੀ ਸਾਹਮਣੇ ਆਈ ਤਾਂ ਤੁਸੀਂ ਹੈਰਾਨ ਹੋਵੋਗੇ ਕਿ ਕਿੰਨੀਆਂ ਕਿੰਨੀਆਂ ਕਿਤਾਬਾਂ ਉਸ ਨੇ ਪੜ੍ਹੀਆਂ ਸਨ। ਜੇਲ੍ਹ ਡਾਇਰੀ ਅਨੁਸਾਰ ਉਸ ਨੇ ਜੇਲ੍ਹ ਵਿੱਚ ਰੂਸੋ, ਟਾਮਸ, ਜੈਫਰਸਨ, ਪੈਟਰਿਕ ਹੈਨਰੀ, ਸਿੰਕਲੇਅਰ, ਬਰਟਰੈਂਡ ਰਸਲ, ਕਯੂਰੋਪਾਟਕਿਨ, ਬਾਕੂਨਿਨ, ਕਾਰਲ ਮਾਰਕਸ, ਲੈਨਿਨ, ਐਂਜਲਸ, ਫਰਾਂਸੀਸੀ ਅਰਾਜਕਤਾਵਾਦੀ ਵੇਲਾਂ, ਗੈਰੀਬਾਲਡੀ, ਮੈਜਿਨੀ, ਵਾਲਟੇਅਰ, ਟਾਲਸਟਾਕੀ, ਕੋਰਕੀ ਪੜ੍ਹੀਆਂ। ਉਨ੍ਹਾਂ ਦੁਆਰਾ ਪੜ੍ਹੀਆਂ ਪੁਸਤਕਾਂ ਨੂੰ ਅਸੀਂ ਦੋ ਵਰਗਾਂ ਵਿੱਚ ਵੰਡਦੇ ਹਾਂ। ਉਨ੍ਹਾਂ ਵਿੱਚੋਂ ਇੱਕ ਵਰਗ ਹੈ, ਸਮਾਜਵਾਦੀ ਕਿਸਮ ਦੀਆਂ ਪੁਸਤਕਾਂ। ਇੱਕ ਡਾਨ ਬਰੀਨ ਦੀ ਕਿਤਾਬ ਸੀ। ਉਨ੍ਹਾਂ ਨੂੰ ਵਿਕਟਰ ਹਿਊਗੋ ਅਤੇ ਤੁਰਗਨੇਵ ਦੇ ਨਾਵਲਾਂ ਨੂੰ ਪੜ੍ਹਨ ਦਾ ਬੜਾ ਸ਼ੌਕ ਸੀ। ਉਨ੍ਹਾਂ ਨੂੰ Dan Breen ਦੀ ਪੁਸਤਕ My fight for Irish Freedom ਪੜ੍ਹ ਕੇ ਬਹੁਤ ਪ੍ਰਸੰਨਤਾ ਮਿਲਦੀ ਸੀ। ਸਚਿੰਦਰ ਨਾਥ ਸਨਿਆਲ ਦੁਆਰਾ ਲਿਖੀ ਪੁਸਤਕ ਬੰਦੀ ਜੀਵਨ, History of the French Revolution, ਮੈਜਿਨੀ ਅਤੇ ਗੈਰੀਬਾਲਡੀ ਦੁਆਰਾ ਲਿਖੀ ਪੁਸਤਕ Hero and Heroines of Russia ਉਨ੍ਹਾਂ ਦੀਆਂ ਮਨਪਸੰਦ ਪੁਸਤਕਾਂ ਸੀ। ਅਸੀਂ ਕਹਿੰਦੇ ਹਾਂ ਕਿ ਭਗਤ ਸਿੰਘ ਨੇ ਅਸੈਂਬਲੀ ਵਿੱਚ ਬੰਬ ਸੁੱਟਿਆ, ਇਸ ਸਬੰਧੀ ਵੀ ਮੈਂ ਤੁਹਾਨੂੰ ਗੱਲ ਦੱਸਣਾ ਚਾਹੁੰਦਾ ਹਾਂ। ਉਨ੍ਹਾਂ ਨੂੰ ਇਹ ਵਿਚਾਰ ਕਿੱਥੋਂ ਮਿਲਿਆ। ਸਰ, ਇੱਕ ਸ਼ਹੀਦ ਫਰਾਂਸੀਸੀ ਨੌਜਵਾਨ ਸੀ, ਬੇਲਾ। ਬੇਲਾ ਨੇ ਆਪਣੇ ਫਰਾਂਸ ਵਿੱਚ ਆਪਣੀ ਗੱਲ ਬੋਲਿਆਂ ਦੇ ਕੰਨਾਂ ਵਿੱਚ ਪਹੁੰਚਾਉਣ ਲਈ ਬੰਬ ਸੁੱਟਿਆ ਸੀ। ਜਦੋਂ ਉਨ੍ਹਾਂ ਨੇ ਇਹ ਕਿਤਾਬ ਪੜ੍ਹੀ ਤਾਂ ਬੇਲੇ ਦੀ ਵਿਚਾਰਧਾਰਾ ਨੇ ਭਗਤ ਸਿੰਘ ਦੇ ਦਿਮਾਗ ਵਿੱਚ ਇਹ ਗੱਲ ਸਟ੍ਰੱਕ ਕਰ ਗਈ ਕਿ ਇਸ ਤਰ੍ਹਾਂ ਗੱਲ ਬਣਦੀ ਹੈ। ਅਸੀਂ ਵੀ ਇਸ ਤਰ੍ਹਾਂ ਕਰੀਏ। ਉਨ੍ਹਾਂ ਨੇ ਜਦੋਂ ਕਿਤਾਬ Psychology of Violence and Anarchism and other essays ਵਿੱਚ ਬੇਲਾ ਸਬੰਧੀ ਪੜ੍ਹਿਆ ਕਿ ਜਦੋਂ ਬੇਧਿਆਨੀ ਦਿਖਾਈ ਦੇਵੇ ਤਾਂ ਫਰਾਂਸ ਦੀ ਅਸੈਂਬਲੀ ਵਿੱਚ ਗ੍ਰਿਫਤਾਰੀ ਦੇਣ ਉਪਰੰਤ ਜਿਹੜਾ ਬਿਆਨ ਛਪਿਆ ਸੀ ਕਿ ਬੋਲਿਆਂ ਨੂੰ ਸੁਣਾਉਣ ਲਈ ਉੱਚੀ ਅਵਾਜ਼ ਦੀ ਲੋੜ ਹੈ ਤਾਂ ਭਗਤ ਸਿੰਘ ਨੇ ਵੀ ਉਸ ਸਿਧਾਂਤ ਨੂੰ ਲਾਗੂ ਕਰਨ ਵਾਸਤੇ ਬੇਲਾ ਦੇ ਉਸ ਸਿਧਾਂਤ ਨੂੰ ਅਪਣਾਇਆ ਸੀ।

*1.37 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਸਪੀਕਰ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਉਹ ਕਿਸੇ ਨੂੰ ਮਾਰ ਵੀ ਸਕਦਾ ਸੀ ਅਤੇ ਅਸਲੀ ਬੰਬ ਵੀ ਸੁੱਟ ਸਕਦਾ ਸੀ ਪਰੰਤੂ ਜਿਵੇਂ ਦੱਸਿਆ ਕਿ ਉਹ ਮਨੁੱਖਤਾਵਾਦੀ ਇਨਸਾਨ ਸੀ। ਉਹ ਇੱਕ ਇਨਸਾਫ ਪਸੰਦ ਇਨਸਾਨ ਸੀ। ਉਸ ਨੇ ਸਿਧਾਂਤਕ ਤੌਰ ਵਾਲੀਆਂ ਵੀ ਬਹੁਤ ਕਿਤਾਬਾਂ ਪੜ੍ਹੀਆਂ। ਸਮਾਜਵਾਦ ਦੀ ਸਿਧਾਂਤਕ ਜਾਣਕਾਰੀ ਵਾਸਤੇ ਉਨ੍ਹਾਂ ਨੇ Revolutionary ideas of Voltair, Imperialism, the coming of Socialism, Theory and practice of Leninism, Cry for Justice ਕਿਤਾਬਾਂ ਪੜ੍ਹੀਆਂ ਅਤੇ ਇਹ ਸਾਰੀਆਂ ਕਿਤਾਬਾਂ ਪੜ੍ਹਨ ਦੇ ਪਿੱਛੇ ਪ੍ਰਿੰਸੀਪਲ ਛਬੀਲ ਦਾਸ ਦੀ ਪ੍ਰੇਰਨਾ ਸੀ। ਅਰਾਜਕਤਾਵਾਦੀ ਆਗੂ ਬਾਕੂਨਿਨ, ਕਾਰਲ ਮਾਰਕਸ ਅਤੇ ਟਰਾਟਸਕੀ ਜਿਨ੍ਹਾਂ ਨੇ ਆਪਣੇ ਦੇਸ਼ਾਂ ਵਿੱਚ ਸਫਲ ਇਨਕਲਾਬ ਲਿਆਂਦੇ, ਉਨ੍ਹਾਂ ਬਾਰੇ ਕਿਤਾਬਾਂ ਪੜ੍ਹ ਕੇ ਸਮਾਜਵਾਦ ਪ੍ਰਤੀ ਰਵੱਈਆ ਹੋਰ ਉੱਘੜਦਾ ਗਿਆ। ਪਹਿਲੇ ਜਿਹੜੇ ਅਰਾਜਕਤਾਵਾਦੀ ਹੁੰਦੇ ਸਨ, ਉਨ੍ਹਾਂ ਨੂੰ ਹਿੰਸਕ ਕਾਰਵਾਈਆਂ ਕਰਨ ਉੱਤੇ ਅਨੰਦ ਆਉਂਦਾ ਸੀ। ਪਰੰਤੂ ਜਿਉਂ ਜਿਉਂ ਉਹ ਅੱਗੇ ਵਧਦਾ ਗਿਆ, ਕਿਤਾਬਾਂ ਪੜ੍ਹਦਾ ਗਿਆ। ਐਨੀਆਂ ਕਿਤਾਬਾਂ ਕਿ ਫਾਂਸੀ ਤੋਂ ਦੋ ਦਿਨ ਪਹਿਲਾਂ ਉਹ ਲਾਇਬ੍ਰੇਰੀ ਵਿੱਚ ਕਿਤਾਬ ਪੜ੍ਹ ਰਿਹਾ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਉਸ ਨੂੰ ਕਿਤਾਬਾਂ ਪੜ੍ਹਨ ਦਾ ਕਿੰਨਾ ਸ਼ੌਕ ਸੀ। ਸਰ, ਭਗਤ ਸਿੰਘ ਨੇ ਜਿਹੜੀ ਇਨਕਲਾਬ ਸਬੰਧੀ ਗੱਲ ਕੀਤੀ ਸੀ, ਉਹ ਇਹ ਸੀ ਕਿ ਸਾਡਾ ਜਿਹੜਾ ਇਨਕਲਾਬ ਹੈ, ਉਹ ਯਕੀਨੀ ਤੌਰ ਤੇ ਕਤਲਾਂ ਤੇ ਅਧਾਰਿਤ ਨਹੀਂ ਹੈ, ਨਾ ਹੀ ਚੰਦ ਬੰਬ ਸੁਟਣਾ ਅਤੇ ਗੋਲੀਆਂ ਚਲਾਉਣਾ ਹੈ, ਇਨਸਾਫ ਕੋਈ ਮਾਯੂਸੀ ਤੋਂ ਪੈਦਾ ਹੋਇਆ ਫਲਸਫਾ ਨਹੀਂ ਹੈ, ਇਨਕਲਾਬ ਰੱਬ ਦਾ ਵਿਰੋਧੀ ਹੋ ਸਕਦਾ ਹੈ ਪਰੰਤੂ ਮਨੁੱਖਤਾ ਵਿਰੋਧੀ ਨਹੀਂ ਹੋ ਸਕਦਾ। ਸਰ, ਇਨਕਲਾਬ ਸਬੰਧੀ ਇੱਕ ਕਵਿਤਾ ਹੈ, ਜੋ ਮੈਨੂੰ 30 ਸਾਲ ਪਹਿਲਾਂ ਯੂਨੀਵਰਸਿਟੀ ਵਿੱਚ ਪੜ੍ਹਨ ਨੂੰ ਮਿਲੀ ਸੀ।

ਇਨਕਲਾਬ ਕਿਸੇ ਭਰਾ ਦੇ ਜਨਮ ਦਿਨ ਤੇ ਦਿੱਤੀ ਚਾਹ ਪਾਰਟੀ ਨਹੀਂ,
ਇਨਕਲਾਬ ਕਿਸੇ ਭਰਾ ਦੇ ਜਨਮ ਦਿਨ ਤੇ ਦਿੱਤੀ ਚਾਹ ਪਾਰਟੀ ਨਹੀਂ,
ਤੇ ਨਾ ਹੀ ਰਾਤ ਨੂੰ ਸੁਣਾਈ ਦਾਦੀ ਮਾਂ ਦੀ ਪਰੀ ਕਹਾਣੀ ਹੈ,
ਇਨਕਲਾਬ ਨੀਲੀਆਂ ਅੱਖਾਂ ਤੇ ਲਾਈ ਐਨਕ ਵਿੱਚੋਂ ਦਿਸਦਾ ਖੂਬਸੂਰਤ ਭੌਂਦਿਸ਼ ਨਹੀਂ,
ਤੇ ਨਾ ਹੀ ਯੂਨੀਵਰਸਿਟੀ ਦੀ ਕਾਫੀ ਹਾਊਸ ਵਿੱਚ ਸੁਣਾਇਆ ਕੋਈ ਚੁਟਕਲਾ ਹੈ,

ਇਨਕਲਾਬ ਕੀ ਹੈ ਜੀ? ਉਹ ਕਹਿੰਦੇ ਕਿ ਇਨਕਲਾਬ ਠੰਡੇ ਚੁੱਲ੍ਹਿਆਂ ਦੇ ਸਰਹਾਣੇ ਬੈਠੇ ਉਦਾਸ ਚਿਹਰਿਆਂ ਤੇ ਦਰਵਾਜ਼ੇ ਦਿੱਤੀ ਦੋਸਤਾਨਾ ਦਸਤਕ ਹੈ ਕਿ ਮੈਂ ਆ ਗਿਆ। ਸੋ ਇਹ ਉਸ ਦੇ ਇਨਕਲਾਬ ਦਾ ਅਸਲੀ ਮਕਸਦ ਸੀ। ਜਿਵੇਂ ਸਾਡੀ ਸ਼੍ਰੀ ਸਰਵਜੀਤ ਕੌਰ ਮਾਣੂੰਕੇ ਭੈਣ ਜੀ ਨੇ ਦੱਸਿਆ ਹੈ ਕਿ ਭਗਤ ਸਿੰਘ ਜੀ ਅਤੇ ਉਸ ਦੀ ਪੂਰੀ ਕਿਰਪਾਲ ਸਿੰਘ ਲਹਿਰ ਦੇ ਨਾਲ ਗੱਦਾਰੀ ਹੋਈ।

**1.40/ਜਸਪਾਲ/ਮੋਨਿਕਾ/22.3.2023**

ਇਸੇ ਤਰ੍ਹਾਂ ਮਤਲਬ ਇਨ੍ਹਾਂ ਨਾਲ ਵੀ ਹੋਇਆ ਹੈ। ਆਪਾਂ ਕਹਿੰਦੇ ਹਾਂ ਕਿ ਜਿਹੜੇ ਗਦਾਰ ਹੁੰਦੇ ਹਨ, ਗਦਾਰਾਂ ਦਾ ਜਿਹੜਾ ਮੁੱਲ ਹੁੰਦਾ ਹੈ, ਉਨ੍ਹਾਂ ਨੇ ਬਹੁਤ ਵੱਡਾ ਲਹਿਰ ਦੇ ਨਾਲ ਧੋਖਾ ਕੀਤਾ ਹੁੰਦਾ ਹੈ ਪਰੰਤੂ ਉਸ ਤੋਂ ਬਾਅਦ ਉਨ੍ਹਾਂ ਦਾ ਮੁੱਲ ਇੱਕ ਰੱਦੀ ਦੇ ਅਖਬਾਰ ਦੀ ਟੋਕਰੀ ਜਿੰਨਾ ਹੁੰਦਾ ਹੈ, ਬੱਸ ਜਿਵੇਂ ਰੱਦੀ ਦਾ ਅਖਬਾਰ ਹੁੰਦਾ ਹੈ। ਭਗਤ ਸਿੰਘ ਜੀ ਦੇ ਖਿਲਾਫ ਲਾਹੌਰ ਕੇਸ ਫਾਂਸੀ ਹੋਣ ਵਿੱਚ 457 ਗਵਾਹੀਆਂ ਹੋਈਆਂ ਸੀ, ਇਨ੍ਹਾਂ ਵਿੱਚ ਚਾਰ ਬੰਦੇ ਉਹ ਸੀ ਜੋ ਭਗਤ ਸਿੰਘ ਦੇ ਜੁੰਡਲੀ ਯਾਰ ਸੀ। ਇੱਕ ਬੰਦਾ ਤਾਂ ਉਹ ਸੀ ਜਦੋਂ ਸਾਂਡਰਸ ਮਾਰਿਆ ਸੀ ਜਿਸ ਨੇ ਮਤਲਬ ਰੁਮਾਲ ਦਿਖਾਉਣਾ ਸੀ, ਉਹ ਰੁਮਾਲ ਕਰਕੇ ਦਿਖਾਉਣਾ ਹੈ, ਉਹ ਇੱਕ ਬੰਦਾ ਸੀ, ਉਸ ਦੇ ਨਾਲ ਹੰਸ ਰਾਜ ਵੋਹਰਾ ਸੀ, ਚਾਰ ਬੰਦੇ ਜਿਹੜੇ ਵਾਅਦਾ ਮੁਆਫ ਗਵਾਹ ਬਣੇ, ਹੰਸ ਰਾਜ ਵੋਹਰਾ, ਜੈ ਗੋਪਾਲ, ਫੋਨਿੰਦਰ ਨਾਥਘੋਸ਼ ਤੇ ਮਨਮੋਹਨ ਬੈਨਰਜੀ, ਇਨ੍ਹਾਂ ਚਾਰੇ ਬੰਦਿਆਂ ਨੇ ਭਗਤ ਸਿੰਘ ਦੇ ਨਾਲ ਰਹਿੰਦੇ ਹੋਏ ਭਗਤ ਸਿੰਘ ਦੇ ਖਿਲਾਫ ਗਵਾਹੀ ਦਿੱਤੀ ਜਿਸ ਦੇ ਸਦਕੇ ਉਨ੍ਹਾਂ ਨੂੰ ਫਾਂਸੀ ਦੀ ਸਜ਼ਾ ਹੋਈ ਜਾਂ ਕੁਝ ਹੋਰ ਹੋਇਆ। ਸਰ, ਮਿਲਿਆ ਕੀ? ਸਰ, ਜਿਹੜਾ ਹੰਸ ਰਾਜ ਵੋਹਰਾ ਸੀ, ਮੈਂ ਦੱਸਦਾ ਹਾਂ ਕਿ ਗਦਾਰਾਂ ਦੀ ਕਿੰਨੀ ਕੁ ਦੇਣ ਹੁੰਦੀ ਹੈ, ਅੱਜ ਕੌਣ ਪੁੱਛਦਾ ਹੈ ਉਨ੍ਹਾਂ ਨੂੰ, ਉਨ੍ਹਾਂ ਨੂੰ ਕੌਣ ਯਾਦ ਕਰਦਾ ਹੈ? ਭਗਤ ਸਿੰਘ ਜੀ ਦੇ ਥਾਂ ਥਾਂ ਉਤੇ ਬੁੱਤ ਲੱਗੇ ਹੋਏ ਹਨ, ਭਗਤ ਸਿੰਘ ਦੇ ਸਾਰਿਆਂ ਨਾਲੋਂ ਵੱਧ ਉਨ੍ਹਾਂ ਦੇ ਨਾਂ ਉਤੇ ਨਾਟਕ ਖੇਡੇ ਜਾਂਦੇ ਹਨ, ਉਨ੍ਹਾਂ ਦੇ ਗੀਤ ਲਿਖੇ ਜਾਂਦੇ ਹਨਾ, ਉਨ੍ਹਾਂ ਦੇ ਢੇਰ, ਮਨਾਂ ਮੂੰਹੀ ਸਾਹਿਤ ਭਗਤ ਸਿੰਘ ਹੁਰਾਂ ਦੇ ਨਾਂ ਉਤੇ ਲਿਖਿਆ ਗਿਆ ਹੈ, ਸ਼ਹੀਦਾਂ ਦੇ ਨਾਂ ਉਤੇ ਲਿਖਿਆ ਗਿਆ ਹੈ, ਪਰ ਕਿਹੜਾ ਬੋਲਦਾ ਹੈ। ਹੰਸ ਰਾਜ ਵੋਹਰਾ ਨੂੰ ਕੀ ਮਿਲਿਆ? ਉਨ੍ਹਾਂ ਨੂੰ ਲੰਡਨ ਸਕੂਲ ਆਫ ਇਕਨਾਮਿਕਸ ਵਿੱਚ ਇੱਕ ਸਕਾਲਰਸ਼ਿਪ ਦਾ ਵਜੀਫਾ ਦੇ ਕੇ ਉਨ੍ਹਾਂ ਨੂੰ ਪੜ੍ਹਾਉਣ ਦਿੱਤਾ ਗਿਆ, ਇੰਨਾ ਕੁ ਸੀ, ਜੈ ਗੋਪਾਲ ਜੀ ਨੂੰ ਉਸ ਵਕਤ ਦੀ ਸਰਕਾਰ ਨੇ ਕੀ ਦਿੱਤਾ, 20000 ਰੁਪਿਆ ਇਨਾਮ ਦਿੱਤਾ, ਇਹ ਸਮਝ ਲਵੋ ਕਿ ਉਹ ਅੱਜ ਦੇ ਦੋ ਲੱਖ ਵਰਗਾ ਹੋਵੇਗਾ ਜਾਂ ਦਸ ਲੱਖ ਰੁਪਿਆ ਹੋਵੇ, ਫੋਨਿੰਦਰ ਨਾਥ ਘੋਸ਼ ਤੇ ਮਨਮੋਹਨ ਬੈਨਰਜੀ ਨੂੰ ਕੀ ਮਿਲਿਆ ਉਨ੍ਹਾਂ ਨੂੰ ਚੰਪਾਰਨ ਜ਼ਿਲ੍ਹੇ ਦੇ ਵਿੱਚ 50-50 ਏਕੜ ਜ਼ਮੀਨ ਮਿਲੀ, ਬੱਸ ਆਹ ਕੁਝ ਉਨ੍ਹਾਂ ਨੂੰ ਮਿਲਿਆ ਸੀ, ਇਸ ਕਰਕੇ ਉਨ੍ਹਾਂ ਨੇ ਸਰਦਾਰ ਭਗਤ ਸਿੰਘ ਦੇ ਖਿਲਾਫ ਇਹ ਕੀਤਾ ਪਰ ਅੱਜ ਉਨ੍ਹਾਂ ਨੂੰ ਕਿਹੜਾ ਜਾਣਦਾ ਹੈ, ਅੱਜ ਉਨ੍ਹਾਂ ਦੇ ਨਾਂ ਉਤੇ ਕੋਈ ਥੁੱਕਦਾ ਵੀ ਨਹੀਂ ਹੈ। ਸਰ, ਭਗਤ ਸਿੰਘ ਕਿੰਨਾ ਸੰਵੇਦਨਸ਼ੀਲ ਸੀ। ਇਕ ਵਾਰੀ ਜਦੋਂ ਜੇਲ੍ਹ ਵਿਚ ਸੀ ਤਾਂ ਇੱਕ ਬਹੁਤ ਗੁਰਸਿੱਖ ਬੰਦਾ ਜੋ ਦੇਸ਼ ਭਗਤ ਸੀ, ਸ਼ਾਇਦ ਮੈਂ ਨਾਂ ਭੁੱਲ ਗਿਆ ਹੈ, ਸ਼ਾਇਦ ਰਣਧੀਰ ਸਿੰਘ ਸੀ ਨਾਂ, ਪੱਕਾ ਮੈਨੂੰ ਯਾਦ ਨਹੀਂ। ਉਨ੍ਹਾਂ ਨੂੰ ਜਦੋਂ ਕਿਸੇ ਨੇ ਕਿਹਾ ਕਿ ਭਗਤ ਸਿੰਘ ਜੇਲ੍ਹ ਵਿਚ ਹਨ, ਤੁਹਾਨੂੰ ਮਿਲਣਾ ਚਾਹੁੰਦੇ ਹਨ, ਤੁਸੀਂ ਮਿਲ ਲਵੋ ਤਾਂ ਉਸ ਨੇ ਪਤਾ ਕੀ ਕਿਹਾ, ਉਹ ਕਹਿੰਦਾ ਕਿ ਨਹੀਂ, ਭਗਤ ਸਿੰਘ ਪਚੱਧਾ ਹੈ, ਉਸ ਨੇ ਵਾਲ ਕਟਾਏ ਹਨ, ਇਸ ਕਰਕੇ ਮੈਂ ਇਸ

ਨੂੰ ਮਿਲਣਾ ਨਹੀਂ ਚਾਹੁੰਦਾ । ਜਦੋਂ ਇਹ ਗੱਲ ਸਰਦਾਰ ਭਗਤ ਸਿੰਘ ਨੂੰ ਪਤਾ ਲੱਗੀ ਤਾਂ ਭਗਤ ਸਿੰਘ ਨੇ ਕਿਹਾ, ਤਾਂ ਉਨ੍ਹਾਂ ਨੇ ਉਸ ਨੂੰ ਚਿੱਠੀ ਲਿਖੀ, ਉਹ ਕਹਿੰਦਾ ਕਿ ਭਾਈ ਸਾਹਿਬ ਮੈਂ ਸਿੱਖੀ ਦੀਆਂ ਰਵਾਇਤਾਂ ਨੂੰ ਜਾਣਦਾ ਹਾਂ, ਸਿੱਖੀ ਦੀਆਂ ਬੰਦ-ਬੰਦ ਕੱਟਣ ਦੀਆਂ ਰਵਾਇਤਾਂ ਨੂੰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ, ਦੇਸ਼ ਲਈ ਅਜੇ ਤਾਂ ਮੈਂ ਸਿਰਫ ਇੱਕ ਬੰਦ ਹੀ ਕਟਾਇਆ ਹੈ ਯਾਨੀ ਕਿ ਵਾਲ ਹੀ ਕਟਾਏ ਹਨ, ਜੇ ਲੋੜ ਪਈ ਤਾਂ ਮੈਂ ਦਾਹੜੀ ਕਟਵਾਉਣ ਲਈ ਵੀ ਤਿਆਰ ਹਾਂ। ਜਦੋਂ ਭਗਤ ਸਿੰਘ ਦੀ ਚਿੱਠੀ ਲਿਖੀ ਉਸ ਭਾਈ ਸਾਹਿਬ ਕੋਲ ਗਈ ਤਾਂ ਉਸ ਨੇ ਇੱਕ ਦਮ ਕਿਹਾ ਕਿ ਭਗਤ ਸਿੰਘ ਨੂੰ ਮਿਲਣਾ ਚਾਹੀਦਾ ਹੈ। ਸਰ, ਤੁਸੀਂ ਉਸ ਬੰਦੇ ਬਾਰੇ ਹੈਰਾਨ ਮੰਨੋਗੇ, ਬੋਗਾ, ਜਿਸ ਨੂੰ ਉਹ ਜੇਲ੍ਹ ਵਿੱਚ ਬੇਬੇ ਕਹਿੰਦਾ ਹੁੰਦਾ ਸੀ, ਜਮਾਂਦਾਰ ਸੀ, ਜਦੋਂ ਬੇਬੇ ਕਹਿੰਦਾ ਸੀ ਤਾਂ ਉਸ ਨੇ ਪੁੱਛਿਆ ਕਿ ਤੁਸੀਂ ਮੈਨੂੰ ਬੇਬੇ ਕਿਉਂ ਕਹਿੰਦੇ ਹੋ ਪੁੱਤ, ਜਮਾਂਦਾਰ ਨੂੰ ਤਾਂ ਭਗਤ ਸਿੰਘ ਪਤਾ ਕੀ ਕਹਿੰਦਾ ਕਿ ਬੇਬੇ, ਜਦੋਂ ਮੈਂ ਛੋਟਾ ਹੁੰਦਾ ਸੀ ਤਾਂ ਮੇਰੀ ਮਾਂ ਮੇਰਾ ਗੰਦ ਮੁੰਦ ਚੁੱਕਦੀ ਹੁੰਦੀ ਸੀ, ਅੱਜ ਤੂੰ ਮੇਰਾ ਗੰਦ ਮੁੰਦ ਚੁੱਕ ਰਿਹਾ ਹੈ। ਕਹਿੰਦਾ ਫਿਰ ਤੂੰ ਮੇਰੀ ਬੇਬੇ ਹੋਈ ਨਾ? ਏਨਾ ਪਿਆਰ ਕਰਦਾ ਸੀ ਉਸ ਨੂੰ ਜਦੋਂ ਦੋ ਦਿਨ ਫਾਂਸੀ ਦੇਣ ਵਿਚ ਰਹਿ ਗਏ ਸੀ ਤਾਂ ਉਸ ਨੇ ਬੋਗੇ ਨੂੰ ਬੁਲਾਇਆ, ਜਿਸ ਨੂੰ ਬੇਬੇ ਕਹਿੰਦਾ ਹੁੰਦਾ ਸੀ, ਬੇਬੇ ਨੂੰ ਕਹਿੰਦਾ ਕਿ ਉਰੇ ਆ ਤਾਂ ਉਹ ਗਿਆ ਤਾਂ ਉਹ ਵੀ ਰੋਣ ਲੱਗ ਗਿਆ ਤਾਂ ਭਗਤ ਸਿੰਘ ਕਹਿੰਦਾ ਕਿ ਮੇਰੀ ਇਕ ਇੱਛਾ ਪੂਰੀ ਕਰਦੇ, ਮੈਂ ਫਾਂਸੀ ਚੜ੍ਹ ਜਾਣਾ ਹੈ। ਉਹ ਕਹਿੰਦਾ ਦੱਸ, ਕਹਿੰਦਾ ਮੈਂ ਤੇਰੇ ਹੱਥ ਦੀ ਰੋਟੀ ਖਾਣੀ ਹੈ, ਦੇਖੋ ਬੰਦੇ ਵਿੱਚ ਸੰਵੇਦਨਸ਼ੀਲਤਾ ਕਿੰਨੀ ਹੈ? ਕਹਿੰਦਾ ਮੈਂ ਤੇਰੇ ਹੱਥ ਦੀ ਰੋਟੀ ਖਾਣੀ ਹੈ। ਸਰ, ਜਦੋਂ ਮੈਂ 1997 ਵਿਚ ਲੈਕਚਰਾਰ ਬਣਿਆ ਤਾਂ ਸਾਡੇ ਡਰਾਮਾ ਕਰਨ ਵਾਲੇ ਆਏ, ਮੈਨੂੰ ਇਹ ਸਾਰੀ ਕਹਾਣੀ ਉਨ੍ਹਾਂ ਨੇ ਦੱਸੀ, ਸਾਡੇ ਡਰਾਮਾ ਕਰਨ ਦੇ ਬਹੁਤ ਮਾਹਿਰ ਹਨ। ਸਰ, ਉਹ ਰੋਣ ਲੱਗ ਗਿਆ, ਚੰਘਿਆੜਾਂ ਮਾਰਨ ਲੱਗ ਗਿਆ, ਭੁੱਬਾਂ ਮਾਰ ਕੇ ਰੋਣ ਲੱਗ ਗਿਆ, ਕਹਿੰਦਾ ਮੈਂ ਨੀਚ ਆਦਮੀ ਹਾਂ, ਮੇਰੀ ਨੀਚ ਜਾਤ ਹੈ, ਤੂੰ ਸਰਦਾਰ ਦਾ ਮੁੰਡਾ ਹੈ, ਮੈਂ ਤੁਹਾਨੂੰ ਆਪਣੇ ਹੱਥ ਨਾਲ ਰੋਟੀ ਖੁਆਵਾਂਗਾ? ਉਹ ਕਹਿੰਦਾ ਨਹੀਂ, ਤੈਨੂੰ ਮੈਨੂੰ ਰੋਟੀ ਖਿਵਾਉਣੀ ਪੈਣੀ ਹੈ, ਮੇਰੀ ਇਹ ਇੱਛਾ ਹੈ। ਸਰ, ਉਹ ਆਪਣੇ ਘਰੇ ਗਿਆ, ਉਸ ਨੇ ਸਾਰੀ ਗੱਲ ਆਪਣੀ ਘਰ ਵਾਲੀ ਨੂੰ ਦੱਸੀ ਉਹ ਵੀ ਰੋਣ ਲੱਗ ਗਈ। ਨੇੜਿਉਂ ਲਿਆ ਕੇ, ਉਦੋਂ ਬਾਜਰੇ ਜਾਂ ਜੌਆਂ ਦੀ ਰੋਟੀ ਹੁੰਦੀ ਸੀ ਤਾਂ ਉਨ੍ਹਾਂ ਨੇ ਪਕਾ ਕੇ ਰੋਟੀ ਲਿਆਂਦੀ, ਜਦੋਂ ਬੋਗਾ ਭਗਤ ਸਿੰਘ ਕੋਲ ਗਿਆ, ਉਹ ਕਹਿੰਦਾ ਬੇਬੇ ਰੋਟੀ ਖੁਆ ਦੇ ਮੈਨੂੰ ਆਪਣੇ ਹੱਥੀਂ, ਆਪਣੇ ਹੱਥੀਂ ਖੁਆ,ਨਾਲ ਤਾਂ ਉਹ ਰੋਈ ਜਾਵੇ, ਨਾਲ ਹੀ ਭੁੱਬਾਂ ਮਾਰੀ ਜਾਵੇ ਤੇ ਨਾਲ ਹੀ ਭਗਤ ਸਿੰਘ ਨੂੰ ਰੋਟੀ ਖੁਆਈ ਜਾਵੇ। ਸੋ, ਭਗਤ ਸਿੰਘ ਦਾ ਇਹ ਅਸਲੀ ਵਿਅਕਤੀਤਵ ਹੈ। ਇਸੇ ਕਰਕੇ ਉਨ੍ਹਾਂ ਨੇ ਬਕਾਇਦਾ ਅਛੂਤਾਂ ਦੇ ਸਬੰਧ ਵਿੱਚ, ਅਛੂਤਾਂ ਦੇ ਸਵਾਲ ਦੇ ਨਾਂ ਤੇ ਇੱਕ ਪੂਰਾ ਪੈਂਫਲਿਟ ਲਿਖਿਆ ਹੈ, ਮੈਂ ਉਸ ਦੀ ਸਟੱਡੀ ਕੀਤੀ ਹੈ, ਉਸ ਵਿੱਚ ਦੱਸਿਆ ਹੈ ਕਿ ਜਿਹੜੇ ਅਛੂਤ ਲੋਕ ਹਨ, ਦਲਿਤ ਲੋਕ ਹਨ, ਇਨ੍ਹਾਂ ਦੇ ਉਤੇ ਕਿਹੋ ਜਿਹਾ ਜ਼ੁਲਮ

ਹੁੰਦਾ ਰਿਹਾ ਹੈ, ਆਹ ਲੋਕਾਂ ਨੂੰ ਉਨ੍ਹਾਂ ਨੇ ਕਿਸ ਤਰ੍ਹਾਂ ਜੇਲ੍ਹ ਵਿੱਚ ਕਿਸ ਤਰ੍ਹਾਂ ਪਿਆਰ ਤੇ ਸਤਿਕਾਰ ਦਿੱਤਾ, ਇਹ ਸਾਡੇ ਸਿੱਖ ਧਰਮ ਦਾ ਫਲਸਫਾ ਹੈ। ਮਾਨ ਸਾਹਿਬ ਦੱਸਦੇ ਹੁੰਦੇ ਹਨ ਕਿ ਜਿਵੇਂ ਅਹਿਮਾਨਬਾਦ ਪਿੰਡ ਹੈ, ਭਾਈ ਲਾਲੋ ਦੇ ਘਰੀਂ ਗਿਆ, ਗੁਰੂ ਨਾਨਕ ਜੀ ਜਦੋਂ ਲਾਲੋ ਦੇ ਘਰ ਗਏ ਤਾਂ ਮਲਕ ਭਾਗੋ ਖੱਤਰੀ ਸੀ, ਉਸ ਨੇ ਬਾਬੇ ਨਾਨਕ ਜੀ ਨੂੰ ਉਲਾਂਭਾ ਦਿੱਤਾ ਕਿ ਮੈਂ ਖੱਤਰੀ ਹੈ, ਤੂੰ ਮੇਰੇ ਖੱਤਰੀ ਦੇ ਘਰ ਨਹੀਂ ਆਇਆ, ਤੂੰ ਇੱਕ ਨੀਚ ਦੇ ਘਰ ਵਗ ਗਿਆ ਤਾਂ ਸਰ, ਕਿੰਨਾ ਵੱਡਾ ਫਲਸਫਾ, ਗੁਰੂ ਸਾਹਿਬ 15 ਅੰਗ ਉਤੇ ਕਹਿ ਕੇ ਗਏ ਹਨ ਕਿ–

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥

ਬ.ਕ./ਸ਼.ਜ/22.3.23/1.45

ਤੂੰ ਇਨ੍ਹਾਂ ਨੂੰ ਨੀਚ ਕਹਿੰਦਾ ਹੈ ਪਰ ਮੇਰੇ ਕੋਲ ਦੂਜ ਵਾਲੀ ਕੋਈ ਗੱਲ ਹੀ ਨਹੀਂ ਹੈ ਅਤੇ ਇਹ ਸਿੱਖ ਫਲਸਫਾ ਹੈ।

ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥

ਗੁਰੂ ਰਵਿਦਾਸ ਜੀ ਨੇ ਬੇਗਮਪੁਰਾ ਦਾ ਸੰਕਲਪ ਦਿੱਤਾ ਸੀ, ਇਹ ਗੱਲ ਕਹਿ ਕੇ ਬਾਬਾ ਨਾਨਕ ਨੇ ਹੋਰ ਉੱਚਾ ਕਰ ਦਿੱਤਾ। ਸਪੀਕਰ ਸਾਹਿਬ, ਮੈਂ ਭਗਤ ਸਿੰਘ ਦੇ ਫਲਸਫੇ ਉੱਤੇ ਗੱਲ ਕਰ ਰਿਹਾ ਸੀ। ਉਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਦੀ ਪੂਰੀ ਸਟੱਡੀ ਕੀਤੀ ਸੀ, ਉਸ ਨੇ ਸਿੱਖ ਧਰਮ ਦੀ ਸਟੱਡੀ ਕੀਤੀ। ਬਾਈਧਾਰ ਦੇ ਰਾਜਿਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ 1699 ਤੋਂ ਬਾਅਦ ਕਿਹਾ ਕਿ ਤੁਸੀਂ ਆ ਕੇ ਅੰਮ੍ਰਿਤ ਛਕੋ ਪਰੰਤੂ ਉਹ ਕਹਿਣ ਲੱਗੇ ਕਿ ਅਸੀਂ ਨਹੀਂ ਛਕਦੇ ਕਿਉਂਕਿ ਆਮ ਲੋਕਾਂ ਨੂੰ ਅੰਮ੍ਰਿਤ ਛਕਾ ਰਹੇ ਹੋ। ਇਸ ਦੇ ਜਵਾਬ ਵਿੱਚ ਦਸਵੇਂ ਪਾਤਸ਼ਾਹ ਨੇ ਕਿਹਾ ਸੀ –

*ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੈ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ ਇਨਹੀ ਕੀ ਕ੍ਰਿਪਾ ਸਭ ਸ਼ੱਤ੍ਰ ਮਰੇ॥*
*ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ ਨਹੀਂ ਮੋ ਸੇ ਗਰੀਬ ਕਰੋਰ ਪਰੇ॥*

ਇਹ ਸਾਡੇ ਗੁਰੂਆਂ ਦਾ ਮਹਾਨ ਫਲਸਫਾ ਹੈ, ਜਿਸ ਨੂੰ ਲੈ ਕੇ ਭਗਤ ਸਿੰਘ ਅੱਗੇ ਵਧਿਆ। ਜਿਸ ਨੂੰ ਲੈ ਕੇ ਅੱਜ ਅਸੀਂ ਵੀ ਅੱਗੇ ਵਧਣਾ ਹੈ। ਪਿੱਛੇ ਜਿਹੇ ਕੀ ਹੋਇਆ ਹੈ ਕਿ ਜਦੋਂ ਅਸੀਂ ਸ਼ਾਨਦਾਰ ਢੰਗ ਨਾਲ ਜਿੱਤ ਕੇ ਆਏ ਸੀ, ਉਸ ਵੇਲੇ ਪਿੰਡਾਂ ਵਿੱਚ ਝੋਨੇ ਦਾ ਸੀਜ਼ਨ ਸੀ ਅਤੇ ਗਰੀਬ ਦਲਿਤ ਲੋਕਾਂ ਨੇ ਕਿਹਾ ਕਿ ਅਸੀਂ ਝੋਨਾ ਲਵਾਈ

ਦਾ 4,000 ਰੁਪਿਆ ਲਵਾਂਗੇ। ਉਨ੍ਹਾਂ ਦਾ ਬਾਈਕਾਟ ਕੀਤਾ ਗਿਆ। ਮੇਰੇ ਹਲਕੇ ਦੇ ਕਈ ਪਿੰਡਾਂ ਦੇ ਗੁਰਦੁਆਰਿਆਂ ਵਿੱਚ ਜਿੱਥੇ ਗੁਰੂ ਸਾਹਿਬ ਵਲੋਂ ਕਿਹਾ ਗਿਆ ਸੀ ਕਿ ਮੈਂ ਇਨ੍ਹਾਂ ਗਰੀਬਾਂ ਦੀ ਕਿਰਪਾ ਨਾਲ ਸਜਿਆ ਹੋਇਆ ਹਾਂ, ਉਨ੍ਹਾਂ ਦਾ ਬਾਈਕਾਟ ਕੀਤਾ ਗਿਆ ਕਿ ਤੁਸੀਂ 4,000 ਰੁਪਿਆ ਕਿਉਂ ਮੰਗਦੇ ਹੋ? ਕਿਸੇ ਵੀ ਯੂਨੀਅਨ ਦੇ ਲੀਡਰ ਨੇ ਹਾਅ ਦਾ ਨਾਅਰਾ ਨਹੀਂ ਮਾਰਿਆ ਕਿ ਅਜਿਹਾ ਕਰਨਾ ਨਹੀਂ ਬਣਦਾ, ਇਹ ਗਲਤ ਗੱਲ ਹੈ। ਜਦੋਂ ਕਿਸਾਨ ਮੋਰਚਾ ਚੱਲਿਆ ਸੀ, ਉਦੋਂ ਮਜ਼ਦੂਰ ਜਮਾਤ ਵੀ ਨਾਲ ਸੀ। ਸੋ, ਭਗਤ ਸਿੰਘ ਦੀ ਸੋਚ ਕਿੰਨੀ ਉੱਚੀ ਅਤੇ ਮਹਾਨ ਸੀ, ਇਸ ਦਾ ਅੰਦਾਜ਼ਾ ਆਮ ਲੋਕ ਨਹੀਂ ਲਗਾ ਸਕਦੇ। ਉਨ੍ਹਾਂ ਦੀ ਕਾਬਲੀਅਤ ਅਤੇ ਬੌਧਿਕ ਚੇਤਨਤਾ ਇੰਨੀ ਜ਼ਿਆਦਾ ਸੀ ਕਿ 23 ਸਾਲ ਦੀ ਛੋਟੀ ਉਮਰ ਵਿੱਚ ਸ਼ਹੀਦੀ ਬਾਰੇ ਸੋਚਣਾ ਅਤੇ 19 ਸਾਲ ਦੀ ਉਮਰ ਵਿੱਚ ਸਰਦਾਰ ਕਰਤਾਰ ਸਿੰਘ ਸਰਾਭਾ ਵਲੋਂ ਸ਼ਹੀਦੀ ਬਾਰੇ ਸੋਚਣਾ, ਬਹੁਤ ਵੱਡੀ ਗੱਲ ਹੈ। ਜਦੋਂ ਸਰਦਾਰ ਕਰਤਾਰ ਸਿੰਘ ਸਰਾਭਾ ਨੂੰ ਕਿਹਾ ਗਿਆ ਕਿ ਤੂੰ ਛੋਟੀ ਉਮਰ ਦਾ ਹੈ, ਕਿਉਂ ਨਾ ਤੈਨੂੰ ਮਾਫ ਕੀਤਾ ਜਾਵੇ। ਉਸ ਵੇਲੇ ਸਰਦਾਰ ਕਰਤਾਰ ਸਿੰਘ ਸਰਾਭਾ, ਜਿਸ ਨੂੰ ਭਾਵੇਂ ਪੁਨਰ ਜਨਮ ਵਿੱਚ ਵਿਸ਼ਵਾਸ ਨਹੀਂ ਸੀ, ਨੇ ਜੱਜ ਨੂੰ ਕਿਹਾ ਕਿ ਜੱਜ ਸਾਹਿਬ, ਜਲਦੀ ਕਰੋ। ਮੈਨੂੰ ਫਾਂਸੀ ਦਿਓ ਤਾਂ ਜੋ ਮੈਂ ਨਵਾਂ ਜਨਮ ਲੈ ਕੇ ਦੁਬਾਰਾ ਆਪਣੇ ਦੇਸ਼ ਦੀ ਸੇਵਾ ਕਰਾਂ। ਉਹ ਮਹਾਨ ਸ਼ਹੀਦ ਭਗਤ ਸਿੰਘ ਦਾ ਗੁਰੂ ਸੀ। ਕਲ੍ਹ ਨੂੰ ਸ਼ਹੀਦ ਭਗਤ ਸਿੰਘ ਦਾ ਦਿਹਾੜਾ ਮਨਾਇਆ ਜਾਣਾ ਹੈ। ਅੱਜ ਪੰਜਾਬ ਦੀ ਵਿਧਾਨ ਸਭਾ ਵਿੱਚ ਤੁਹਾਡਾ ਧੰਨਵਾਦ ਹੈ, ਭਗਵੰਤ ਮਾਨ ਜੀ ਦਾ ਧੰਨਵਾਦ ਹੈ ਕਿ ਸਾਰੀ ਦੁਨੀਆ ਉਸ ਕ੍ਰਾਂਤੀਕਾਰੀ ਵਿਚਾਰਧਾਰਾ ਵਾਲੇ ਭਗਤ ਸਿੰਘ ਬਾਰੇ ਵਿਚਾਰਾਂ ਨੂੰ ਲਾਈਵ ਟੈਲੀਕਾਸਟ ਰਾਹੀਂ ਦੇਖ ਰਹੀ ਹੈ। ਮੈਂ ਫਿਰ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਹਾੜੇ ਬਾਰੇ ਨਤਮਸਤਕ ਹੁੰਦਾ ਹਾਂ। ਤੁਹਾਡਾ ਬਹੁਤ ਬਹੁਤ ਧੰਨਵਾਦ। ਇਨਕਲਾਬ ਜ਼ਿੰਦਾਬਾਦ।(ਥੰਪਿੰਗ)

**ਸਰਦਾਰ ਰੁਪਿੰਦਰ ਸਿੰਘ (ਬੱਸੀ ਪਠਾਣਾ, ਐਸ.ਸੀ)** : ਸਪੀਕਰ ਸਾਹਿਬ, ਧੰਨਵਾਦ। ਤੁਸੀਂ ਮੈਨੂੰ ਇਕ ਅਹਿਮ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ।

सरफरोशी की तमन्ना अब हमारे दिल में है, देखना है जोर कितना बाजू ए कातिल में है।

ਆਪਾਂ ਜਦੋਂ ਇਹ ਲਾਈਨਾਂ ਸੁਣਦੇ ਹਾਂ ਤਾਂ ਸਾਡੇ ਮਨ ਵਿੱਚ, ਖਿਆਲ ਵਿੱਚ ਕ੍ਰਾਂਤੀਕਾਰੀ ਯੋਧਿਆਂ ਦੀ ਤਸਵੀਰ ਆਉਂਦੀ ਹੈ। ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਜੀ, ਜਿਨ੍ਹਾਂ ਨੂੰ 23 ਮਾਰਚ, 1931 ਨੂੰ ਫਾਂਸੀ ਦਿੱਤੀ ਗਈ। ਅਸੀਂ ਜਦੋਂ ਇਹ ਦੇਖਦੇ-ਸੁਣਦੇ ਹਾਂ, ਕ੍ਰਾਂਤੀਕਾਰੀ ਯੋਧਿਆਂ ਦੇ ਇਨਕਲਾਬ ਦੀਆਂ ਗੱਲਾਂ ਕਰਦੇ ਹਾਂ ਤਾਂ ਸਾਨੂੰ ਪਿੱਛੇ ਝਾਤ ਮਾਰਨ ਨੂੰ ਮਿਲਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਕ ਸਧਾਰਨ ਜਿਹੇ ਪਰਿਵਾਰ ਵਿੱਚ ਸਰਦਾਰ ਭਗਤ ਸਿੰਘ ਜੀ ਦਾ ਜਨਮ ਹੋਇਆ ਸੀ। ਉਨ੍ਹਾਂ ਦੇ ਪਿਤਾ ਜੀ ਸਰਦਾਰ ਕਿਸ਼ਨ ਸਿੰਘ ਅਤੇ ਮਾਤਾ ਵਿਦਿਆਵਤੀ ਜੀ, ਚਾਚਾ ਜੀ ਸਰਦਾਰ ਅਜੀਤ ਸਿੰਘ ਜਿਹੜੇ ਕਿ ਪਹਿਲਾਂ ਹੀ ਕ੍ਰਾਂਤੀਕਾਰੀ ਵਿਚਾਰਾਂ ਵਾਲੇ ਸਨ,

ਅਜ਼ਾਦੀ ਘੁਲਾਟੀਏ ਸਨ, ਜਿਹੜੇ ਉਸ ਸਮੇਂ ਅਜ਼ਾਦੀ ਦੀਆਂ ਮੁਹਿੰਮਾਂ ਵਿੱਚ ਹਿੱਸਾ ਲੈਂਦੇ ਰਹਿੰਦੇ ਸਨ।ਸੋ, ਸਰਦਾਰ ਭਗਤ ਸਿੰਘ ਜੀ ਨੂੰ ਆਪਣੇ ਪਰਿਵਾਰ ਤੋਂ ਹੀ ਪ੍ਰੇਰਣਾ ਮਿਲੀ ਸੀ।

*1.49 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਅਜ਼ਾਦੀ ਦੀ ਗੱਲ ਕਰਦੇ ਹਾਂ ਤਾਂ ਸਭ ਤੋਂ ਪਹਿਲਾਂ ਸਾਡੇ ਦਿਮਾਗ ਵਿੱਚ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦਾ ਨਾਮ ਆਉਂਦਾ ਹੈ। ਕਹਿੰਦੇ ਹਨ ਕਿ ਜਦੋਂ ਕਿਸੇ ਬੰਦੇ ਨੇ ਮਹਾਨ ਬਣਨਾ ਹੁੰਦਾ ਹੈ ਤਾਂ ਉਸ ਦੇ ਬਚਪਨ ਤੋਂ, ਉਸ ਦੀਆਂ ਆਦਤਾਂ ਤੋਂ, ਉਸ ਦੇ ਰਹਿਣ-ਸਹਿਣ ਤੋਂ ਪਤਾ ਲੱਗ ਜਾਂਦਾ ਹੈ ਕਿ ਵੱਡੇ ਹੋ ਕੇ ਇਸ ਨੇ ਕਿਸ ਪਾਸੇ ਜਾਣਾ ਹੈ। ਸਰਦਾਰ ਭਗਤ ਸਿੰਘ ਬਚਪਨ ਤੋਂ ਹੀ ਕਿਤਾਬਾਂ ਪੜ੍ਹਨ ਦੇ ਸ਼ੌਕੀਨ ਸਨ ਅਤੇ ਦੂਜੇ ਬੱਚਿਆਂ ਤੋਂ ਅਲੱਗ ਕੰਮ ਕਰਦੇ ਸਨ।

22.3.2023 1.50 KK Shubham

ਅਸੀਂ ਛੋਟੇ ਹੁੰਦੇ ਸਕੂਲਾਂ ਵਿੱਚ ਪੜ੍ਹਦੇ ਹੁੰਦੇ ਸੀ ਕਿ ਉਹ ਆਪਣੇ ਚਾਚਾ ਜੀ ਕੋਲ ਗਏ ਅਤੇ ਪੁੱਛਣ ਲੱਗੇ ਕਿ ਆਪਾਂ ਖੇਤਾਂ ਵਿੱਚ ਕੀ ਕਰ ਰਹੇ ਹਾਂ। ਚਾਚਾ ਜੀ ਨੇ ਦੱਸਿਆ ਕਿ ਆਪਾਂ ਬੀਜ ਬੀਜਦੇ ਹਾਂ, ਇਸ ਦੇ ਵਿੱਚੋਂ ਫਲ਼ ਲੱਗਣਗੇ, ਹੋਰ ਵੀ ਦਰੱਖਤ ਬਣਨਗੇ ਅਤੇ ਹੋਰ ਬੂਟੇ ਬਣਨਗੇ। ਸਰਦਾਰ ਭਗਤ ਸਿੰਘ ਕਹਿੰਦੇ ਕਿ ਜੇ ਆਪਾਂ ਇਨ੍ਹਾਂ ਵਿੱਚ ਬੰਦੂਕਾਂ ਬੀਜੀਏ ਤਾਂ ਕਿ ਹੋਰ ਜ਼ਿਆਦਾ ਬੰਦੂਕਾਂ ਆਉਣ ਅਤੇ ਅਸੀਂ ਗੋਰਿਆਂ ਨੂੰ, ਅੰਗਰੇਜ਼ਾਂ ਨੂੰ ਆਪਣੇ ਦੇਸ਼ ਵਿੱਚੋਂ ਭਜਾ ਦੇਵਾਂਗੇ। ਸੋ, ਇਹ ਗੱਲਾਂ ਅਸੀਂ ਛੋਟੇ ਹੁੰਦੇ ਪੜ੍ਹਦੇ ਆਏ ਹਾਂ। ਉਨ੍ਹਾਂ ਦੇ ਮੁਤਾਬਕ ਪੜ੍ਹਾਈ ਬਹੁਤ ਜ਼ਰੂਰੀ ਸੀ। ਇੱਥੇ ਪਹਿਲਾਂ ਇਆਲੀ ਸਾਹਿਬ ਨੇ ਵੀ ਬੋਲਦੇ ਹੋਏ ਦੱਸਿਆ ਹੈ, ਸਾਰਿਆਂ ਨੇ ਸ਼ਹੀਦ ਕਰਤਾਰ ਸਿੰਘ ਸਰਾਭਾ ਜੀ ਬਾਰੇ ਵੀ ਦੱਸਿਆ ਹੈ ਕਿ ਉਨ੍ਹਾਂ ਨੂੰ ਪੜ੍ਹਾਈ ਦਾ ਬਹੁਤ ਸ਼ੌਂਕ ਸੀ। ਉਹ ਬਾਹਰ ਵੀ ਪੜ੍ਹਨ ਵਾਸਤੇ ਗਏ ਅਤੇ ਉਨ੍ਹਾਂ ਦੇ ਹਾਲਾਤ ਵੀ ਪੜ੍ਹਨ ਦੇ ਅਨੁਕੂਲ ਸੀ। ਪਰ ਜਿਵੇਂ ਕਿ ਸਾਡੇ ਮਨਿਸਟਰ ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ ਜੀ ਨੇ ਦੱਸਿਆ ਹੈ ਕਿ ਅੱਜ ਦੇ ਨੌਜਵਾਨ ਵਹੀਕਲਜ਼ ਦੇ ਪਿੱਛੇ ਇੱਕ ਫੋਟੋ ਲਗਾ ਕੇ ਇੱਕ ਡਾਇਲਾਗ ਲਿਖ ਦਿੰਦੇ ਹਨ ਕਿ ਗੋਰੇ ਖੰਘੇ ਸੀ ਤਾਂਹੀਓਂ ਟੰਗੇ ਸੀ। ਸ਼ਹੀਦ ਭਗਤ ਸਿੰਘ ਜੀ ਦੀ ਜ਼ਿਆਦਾਤਰ ਫੋਟੋ ਉਹ ਵਿਖਾਈ ਜਾਂਦੀ ਹੈ, ਜਿਸ ਵਿੱਚ ਉਨ੍ਹਾਂ ਨੇ ਹੱਥ ਵਿੱਚ ਬੰਦੂਕ ਫੜੀ ਹੋਈ ਹੈ ਪਰ ਜੇ ਆਪਾਂ ਇਨ੍ਹਾਂ ਸਾਰੀਆਂ ਗੱਲਾਂ ਨਾਲ ਸਹਿਮਤ ਹੋਈਏ, ਜੋ ਅੱਜ ਇੱਥੇ ਸਾਰੇ ਸੱਜਣਾਂ ਨੇ ਦੱਸੀਆਂ ਹਨ ਕਿ ਉਨ੍ਹਾਂ ਨੂੰ ਪੜ੍ਹਨ ਦਾ ਵੀ ਬਹੁਤ ਸ਼ੌਂਕ ਸੀ ਅਤੇ ਉਹ ਵਿਚਾਰਾਂ ਦੀ ਲੜਾਈ ਲੜਦੇ ਸੀ। ਜੇ ਵਿਚਾਰਾਂ ਦੀ ਲੜਾਈ ਲੜਦੇ ਸੀ ਤਾਂ ਹੀ ਉਹ ਅੰਦੋਲਨ ਨੂੰ ਇੰਨਾ ਅੱਗੇ ਲੈ ਗਏ। ਜੋ ਇਨਸਾਨ ਪੜ੍ਹਦਾ ਹੈ, ਉਹ ਤਰਕ ਤੇ ਵਿਤਰਕ ਕਰਨਾ ਜਾਣਦਾ ਹੁੰਦਾ ਹੈ। ਮੈਂ ਇਸ ਕਰਕੇ ਦੱਸਣਾ ਚਾਹੁੰਦਾ ਹਾਂ ਕਿ ਪੜ੍ਹਾਈ ਅੱਜ ਸਮੇਂ ਦੀ ਲੋੜ ਹੈ। ਆਪਾਂ

ਸਰਕਾਰਾਂ ਵਿੱਚ ਵੀ ਇਹ ਕੰਮ ਨਵਾਂ ਸ਼ੁਰੂ ਕੀਤਾ ਹੈ। ਕਿਉਂਕਿ ਪਹਿਲਾਂ ਕਦੇ ਵੀ ਇਸ ਤਰ੍ਹਾਂ ਨਹੀਂ ਹੋਇਆ ਕਿ ਦੇਖਣ ਨੂੰ ਮਿਲਿਆ ਹੋਵੇ ਕਿ ਖਟਕੜ ਕਲਾਂ ਵਿੱਚ ਜਾ ਕੇ ਕਿਸੇ ਮੁੱਖ ਮੰਤਰੀ ਨੇ ਸਹੁੰ ਚੁੱਕੀ ਹੋਵੇ। ਮੈਂ ਇਸ ਨਾਲ ਗੱਲ ਇਸ ਕਰਕੇ ਰਿਲੇਟ ਕਰਦਾ ਹਾਂ ਕਿਉਂਕਿ ਸ਼ਰਧਾਂਜਲੀ ਦੇਣਾ ਹੀ ਮਕਸਦ ਨਹੀਂ ਹੁੰਦਾ, ਉਸ ਉਤੇ ਕੰਮ ਵੀ ਕਰਨਾ ਹੁੰਦਾ ਹੈ। ਇਹ ਸਾਡੇ ਪਹਿਲੇ ਮੁੱਖ ਮੰਤਰੀ ਹਨ ਜਿਨ੍ਹਾਂ ਨੇ ਆਦੇਸ਼ ਦਿੱਤਾ ਹੈ ਕਿ ਸਾਰੇ ਸਰਕਾਰੀ ਦਫ਼ਤਰਾਂ ਵਿੱਚ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਜੀ ਦੀ ਅਤੇ ਡਾ. ਭੀਮ ਰਾਓ ਅੰਬੇਦਕਰ ਜੀ ਦੀ ਫੋਟੋ ਲੱਗੀ ਹੋਣੀ ਚਾਹੀਦੀ ਹੈ। ਸੋ, ਇਹ ਪਹਿਲੀ ਵਾਰੀ ਹੋਇਆ ਹੈ। ਸਰਦਾਰ ਭਗਤ ਸਿੰਘ ਜੀ ਨੇ, ਜਦੋਂ ਉਨ੍ਹਾਂ ਨੂੰ ਜ਼ਲ੍ਹਿਆਂ ਵਾਲੇ ਬਾਗ ਦੇ ਕਾਂਡ ਦਾ ਪਤਾ ਲੱਗਿਆ ਤਾਂ ਉਨ੍ਹਾਂ ਦਾ ਮਨ ਬੜਾ ਦੁਖੀ ਹੋਇਆ। ਉਹ ਉਥੇ ਜਾ ਕੇ ਦੇਖ ਕੇ ਆਏ ਅਤੇ ਉਥੋਂ ਦੀ ਮਿੱਟੀ ਵੀ ਲੈ ਕੇ ਆਏ। ਉਨ੍ਹਾਂ ਨੇ ਮਿੱਟੀ ਲਿਆ ਕੇ ਸਹੁੰ ਖਾਧੀ ਕਿ ਮੈਂ ਇਸ ਕਤਲੇਆਮ ਦਾ ਬਦਲਾ ਲਵਾਂਗਾ। ਸੋ, ਅੰਦਰੋ-ਅੰਦਰੀਂ ਪਣਪਦਾ ਰਿਹਾ, ਜਿਸ ਦਾ ਉਨ੍ਹਾਂ ਨੇ ਅੱਗੇ ਜਾ ਕੇ ਆਪਣੇ ਹਿਸਾਬ ਨਾਲ ਬਦਲਾ ਵੀ ਲਿਆ। ਇੱਕ ਸ਼ੇਅਰ ਵੀ ਸੁਣਨ ਵਿੱਚ ਆਇਆ ਕਿ:

**मेरे सीने में जो ज़ख़्म हैं, वो सब फूलों के गुच्छे हैं,**

**हमें तो पागल ही रहने दो, हम पागल ही अच्छे हैं ।**

ਕਿਉਂਕਿ ਜਦੋਂ ਅਸੀਂ ਇਨਕਲਾਬ ਤੇ ਕ੍ਰਾਂਤੀ ਦੀ ਗੱਲ ਕਰਦੇ ਹਾਂ, ਘਰੋਂ ਵੀ ਆਲੇ-ਦੁਆਲੇ ਤੋਂ ਵੀ ਅਤੇ ਬਾਕੀ ਲੋਕ ਵੀ ਤੁਹਾਨੂੰ ਇਹ ਗੱਲਾਂ ਕਹਿਣੀਆਂ ਸ਼ੁਰੂ ਕਰ ਦਿੰਦੇ ਹਨ ਕਿ ਇਨ੍ਹਾਂ ਚੀਜ਼ਾਂ ਵਿੱਚ ਕੁਝ ਨਹੀਂ ਪਿਆ, ਸਿਸਟਮ ਦੇ ਨਾਲ ਚੱਲਣਾ ਚਾਹੀਦਾ ਹੈ। ਸੋ, ਇਸੇ ਇਨਕਲਾਬ ਦੇ ਤਹਿਤ ਅੱਜ ਅਸੀਂ ਇੱਥੇ ਬੈਠੇ ਹਾਂ। ਇਸੇ ਕਰਾਂਤੀ ਕਰਕੇ ਅੱਜ ਅਸੀਂ ਇੱਥੇ ਬੈਠੇ ਹਾਂ। ਜਦੋਂ ਆਪਾਂ ਨੇ ਸ਼ੁਰੂ ਕੀਤਾ ਸੀ, ਉਦੋਂ ਲੋਕ ਵੀ ਕਹਿੰਦੇ ਸੀ ਕਿ ਇਨਕਲਾਬ ਦੀਆਂ ਗੱਲਾਂ ਵੈਸੇ ਹੀ ਗੱਲਾਂ ਵਿੱਚ ਹਨ। ਪਰ ਪੰਜਾਬ ਦੇ ਲੋਕਾਂ ਨੇ ਸੱਚ ਕਰਕੇ ਦਿਖਾਇਆ ਅਤੇ ਉਸੇ ਇਨਕਲਾਬ ਦੀ ਬਦੌਲਤ ਅੱਜ ਪੰਜਾਬ ਦੇ 92 ਐਮ.ਐਲ.ਏ. ਆਮ ਆਦਮੀ ਪਾਰਟੀ ਵੱਲੋਂ ਚੁਣ ਕੇ ਵਿਧਾਨ ਸਭਾ ਵਿੱਚ ਬੈਠੇ ਹਨ। ਸੋ, ਜਿਹੜਾ ਇਨਕਲਾਬ ਹੈ, ਇਹ ਚੱਲ ਕੇ ਆਇਆ ਹੈ, ਇਹ ਸਾਨੂੰ ਪਿੱਛੋਂ ਵਿਰਾਸਤ ਵਿੱਚੋਂ ਮਿਲਿਆ ਹੈ। ਵਿਅਕਤੀ ਦੇ ਵਿਚਾਰਾਂ ਨੂੰ ਕੁਚਲਿਆ ਤੇ ਮਾਰਿਆ ਨਹੀਂ ਜਾ ਸਕਦਾ। ਇਹ ਸਰਦਾਰ ਭਗਤ ਸਿੰਘ ਜੀ ਦੇ ਵਿਚਾਰ ਸੀ। ਜਿਵੇਂ ਕਿ ਪ੍ਰਿੰਸੀਪਲ ਬੁੱਧ ਰਾਮ ਜੀ ਨੇ ਵੀ ਦੱਸਿਆ ਹੈ ਕਿ ਉਹ ਬੁੱਕਸ ਪੜ੍ਹਦੇ ਸੀ, ਕਿਤਾਬਾਂ ਪੜ੍ਹਨ ਦੇ ਨਾਲ ਉਨ੍ਹਾਂ ਦਾ ਦਿਮਾਗ ਅਤੇ ਉਨ੍ਹਾਂ ਦੀ ਨਾਲੇਜ ਹੋਰ ਵਧਦੀ ਗਈ। ਉਨ੍ਹਾਂ ਨੇ ਆਪਣੇ ਤਰਕ ਨਾਲ ਅੰਗਰੇਜ਼ਾਂ ਨੂੰ ਭਾਵ ਸਮੇਂ ਦੀ ਹਕੂਮਤ ਨੂੰ ਵੰਗਾਰ ਵੀ ਪਾਈ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀ ਫੋਟੋ ਹੈ, ਆਪਾਂ ਜ਼ਰੂਰ ਕਿਤਾਬ ਵਾਲੀ ਫੋਟੋ ਲਗਾਇਆ ਕਰੀਏ। ਬੰਦੂਕ ਵਾਲੀ ਫੋਟੋ ਲਾਉਣ ਨਾਲ ਬੱਚਿਆਂ ਵਿੱਚ

ਗਲਤ ਅਸਰ ਵੀ ਜਾਂਦਾ ਹੈ ਕਿਉਂਕਿ ਉਹ ਸਮਾਂ ਹੋਰ ਸੀ, ਉਦੋਂ ਬੰਦੂਕਾਂ ਦੀ ਲੋੜ ਸੀ ਅਤੇ ਇਸ ਵਕਤ ਪੜ੍ਹਾਈ ਦੀ ਲੋੜ ਹੈ। ਇਸ ਵਕਤ ਇੱਕੋ ਬੰਦੂਕ ਲੋਕਾਂ ਦੇ ਕੋਲ ਹੈ ਜਿਸ ਦੇ ਨਾਲ ਆਪਾਂ ਕਿਸੇ ਵੀ ਸਰਕਾਰ ਦਾ ਤਖ਼ਤਾ ਪਲਟ ਸਕਦੇ ਹਾਂ, ਉਹ ਵੋਟਾਂ ਦੀ ਬੰਦੂਕ ਹੈ। ਲੋਕਾਂ ਨੇ ਉਹ ਵੋਟਾਂ ਦੀ ਬੰਦੂਕ ਚਲਾ ਦਿੱਤੀ ਹੈ, ਆਪਾਂ ਸਭ ਨੂੰ ਪਤਾ ਹੈ। ਸੋ, ਆਪਾਂ ਇਸ ਤੇ ਵੀ ਗੌਰ ਫਰਮਾਈਏ। ਮੈਂ ਖਟਕੜ ਕਲਾਂ ਉਨ੍ਹਾਂ ਦੀ ਘਰ ਦੀ ਕੰਧ ਤੇ ਵੀ ਲਿਖਿਆ ਹੋਇਆ ਪੜ੍ਹਿਆ, ਮੈਂ ਇੱਕ ਐਸਾ ਇਨਕਲਾਬੀ ਹਾਂ ਜੋ ਜੇਲ੍ਹ ਵਿੱਚ ਵੀ ਅਜ਼ਾਦ ਹਾਂ। ਮਤਲਬ ਉਨ੍ਹਾਂ ਦੀ ਸੋਚ ਅਜ਼ਾਦ ਸੀ, ਉਹ ਇਨਕਲਾਬ ਦੀ ਗੱਲ ਕਰਦੇ ਸੀ ਅਤੇ ਅਜ਼ਾਦ ਸੋਚ ਵਿੱਚ ਰਹਿੰਦੇ ਸੀ।

ਹਰਪ੍ਰੀਤ ਸਿੰਘ/ਅਭਿਸ਼ੇਕ ਗੌਤਮ/1.55/22.03.2023

ਮੈਂ ਦੱਸਣਾ ਚਾਹਾਂਗਾ ਕਿ ਜਦੋਂ ਉਨ੍ਹਾਂ ਦੇ ਮਾਤਾ ਜੀ ਉਨ੍ਹਾਂ ਨੂੰ ਮਿਲਣ ਆਏ ਤਾਂ ਉਨ੍ਹਾਂ ਨੇ ਆਪਣੀ ਮਾਤਾ ਜੀ ਨੂੰ ਕਿਹਾ ਕਿ ਜਦੋਂ ਮੈਨੂੰ ਫਾਂਸੀ ਹੋਣੀ ਹੈ ਤਾਂ ਤੁਸੀਂ ਉੱਥੇ ਨਹੀਂ ਆਉਣਾ। ਜਦੋਂ ਮਾਤਾ ਜੀ ਨੇ ਪੁੱਛਿਆ ਕਿ ਕਿਉਂ ਨਹੀਂ ਆਉਣਾ ਤਾਂ ਉਨ੍ਹਾਂ ਨੇ ਕਿਹਾ ਕਿ ਮਾਂ ਦਾ ਹਿਰਦਾ ਬਹੁਤ ਕੋਮਲ ਹੁੰਦਾ ਹੈ, ਤੁਸੀਂ ਆਪਣੇ ਪੁੱਤ ਨੂੰ ਫਾਂਸੀ ਤੇ ਲਟਕਦਿਆਂ ਦੇਖ ਨਹੀਂ ਸਕੋਗੇ ਤੇ ਤੁਸੀਂ ਰੋ ਪੈਣਾ ਹੈ ਅਤੇ ਤੁਹਾਡੇ ਹੰਝੂ ਵੇਖ ਕੇ ਲੋਕਾਂ ਨੇ ਕਹਿਣਾ ਹੈ ਕਿ ਸ਼ਹੀਦ ਦੀ ਮਾਂ ਦੀ ਅੱਖ ਵਿਚ ਹੰਝੂ ਆ ਗਏ ਅਤੇ ਇਹ ਬਹੁਤ ਮਾੜੀ ਗੱਲ ਹੋਵੇਗੀ। ਸੋ, ਉਨ੍ਹਾਂ ਨੇ ਆਪਣੀ ਮਾਂ ਨੂੰ ਫਾਂਸੀ ਵਾਲੀ ਜਗ੍ਹਾ ਤੇ ਆਉਣ ਤੋਂ ਮਨ੍ਹਾ ਕੀਤਾ ਸੀ। ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਉਨ੍ਹਾਂ ਨੂੰ ਪੜ੍ਹਨ ਦਾ ਬਹੁਤ ਸ਼ੌਕ ਸੀ। ਜਦੋਂ ਉਨ੍ਹਾਂ ਦੇ ਐਡਵੋਕੇਟ ਸ਼੍ਰੀ ਪ੍ਰਾਣਨਾਥ ਜੀ ਆਖਰੀ ਸਮੇਂ ਉਨ੍ਹਾਂ ਕੋਲ ਗਏ ਤਾਂ ਫਾਂਸੀ ਹੋਣ ਨੂੰ ਦੋ ਘੰਟੇ ਰਹਿੰਦੇ ਸੀ। ਸ਼ਹੀਦ ਭਗਤ ਸਿੰਘ ਨੇ ਐਡਵੋਕੇਟ ਸਾਹਿਬ ਨੂੰ ਪੁੱਛਿਆ ਕਿ ਮੈਂ ਤੁਹਾਡੇ ਤੋਂ ਇੱਕ ਕਿਤਾਬ ਮੰਗਵਾਈ ਸੀ ਤਾਂ ਐਡਵੋਕੇਟ ਸਾਹਿਬ ਨੇ ਕਿਹਾ ਕਿ ਹੁਣ ਤਾਂ ਫਾਂਸੀ ਦਾ ਸਮਾਂ ਹੈ ਤਾਂ ਸ਼ਹੀਦ ਭਗਤ ਸਿੰਘ ਨੇ ਕਿਹਾ ਕਿ ਹਾਲੇ ਤਾਂ ਫਾਂਸੀ ਵਿਚ ਦੋ ਘੰਟੇ ਦਾ ਸਮਾਂ ਹੈ। ਸੋ, ਫਾਂਸੀ ਤੋਂ ਦੋ ਘੰਟੇ ਪਹਿਲਾਂ ਵੀ ਉਹ ਕਿਤਾਬ ਪੜ੍ਹਨ ਵਿਚ ਵਿਅਸਤ ਰਹੇ। ਸੋ, ਇਨ੍ਹਾਂ ਸਾਰੀਆਂ ਗੱਲਾਂ ਤੋਂ ਇਕ ਗੱਲ ਸਮਝ ਆਉਂਦੀ ਹੈ ਕਿ ਸ਼ਹੀਦ ਭਗਤ ਸਿੰਘ ਦੀ ਜ਼ਿੰਦਗੀ ਵਿਚ ਪੜ੍ਹਾਈ ਦਾ ਕਿੰਨਾ ਮਹੱਤਵ ਸੀ। ਸਾਨੂੰ ਉਸੇ ਪੜ੍ਹਾਈ ਦੇ ਮਹੱਤਵ ਨੂੰ ਹੋਰ ਅੱਗੇ ਲਿਆਉਣ ਦੀ ਲੋੜ ਹੈ। ਸਾਡੇ ਮੁੱਖ ਮੰਤਰੀ ਸਰਦਾਰ ਭਗਵੰਤ ਮਾਨ ਜੀ ਦੀ ਅਗਵਾਈ ਹੇਠ ਪੰਜਾਬ ਸਰਕਾਰ ਸਿੱਖਿਆ ਨੂੰ ਉੱਪਰ ਲੈ ਕੇ ਜਾਣ ਦਾ ਜੋ ਉਪਰਾਲਾ ਕਰ ਰਹੀ ਹੈ, ਉਹ ਬਹੁਤ ਸ਼ਲਾਘਾਯੋਗ ਹੈ। ਮੈਂ ਮੁੱਖ ਮੰਤਰੀ ਜੀ ਦਾ ਧੰਨਵਾਦ ਵੀ ਕਰਦਾ ਹਾਂ ਕਿ ਉਨ੍ਹਾਂ ਨੇ ਇਹ ਮਤਾ ਲਿਆਂਦਾ ਹੈ। ਬਹੁਤ ਬਹੁਤ ਧੰਨਵਾਦ। ਇਨਕਲਾਬ ਜ਼ਿੰਦਾਬਾਦ।

**ਸ਼੍ਰੀਮਤੀ ਨਰਿੰਦਰ ਕੌਰ ਭਰਾਜ (ਸੰਗਰੂਰ):** ਡਿਪਟੀ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਇਸ ਪਵਿੱਤਰ ਸਦਨ ਵਿਚ ਜੇਕਰ ਮੈਨੂੰ ਐਨੀ ਛੋਟੀ ਉਮਰ ਵਿਚ ਬੋਲਣ ਦਾ ਮੌਕਾ ਮਿਲਿਆ ਹੈ ਤਾਂ ਇਹ ਉਨ੍ਹਾਂ ਮਹਾਨ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਮਿਲਿਆ ਹੈ। ਮੇਰੇ ਸਾਥੀਆਂ ਨੇ ਇਸ ਮਤੇ ਤੇ ਆਪਣੇ ਵਿਚਾਰ ਰੱਖੇ ਹਨ। ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਜਿਨ੍ਹਾਂ ਨੇ ਇਕੱਠਿਆਂ ਫਾਂਸੀ ਦਾ ਰੱਸਾ ਚੁੰਮਿਆ। 23 ਮਾਰਚ, 1931 ਦਾ ਦਿਨ ਜਦੋਂ ਉਹ ਇਕੱਠੇ ਸ਼ਹੀਦੀਆਂ ਪਾ ਗਏ। ਉਨ੍ਹਾਂ ਦੇ ਜੀਵਨ ਬਾਰੇ ਅਸੀਂ ਪੰਜਾਬ ਦੇ ਲੋਕ, ਦੇਸ਼ ਦੇ ਲੋਕ ਅਤੇ ਦੁਨੀਆ ਦੇ ਲੋਕ ਚੰਗੀ ਤਰ੍ਹਾਂ ਜਾਣਦੇ ਹਾਂ। ਉਨ੍ਹਾਂ ਨੇ ਅਜ਼ਾਦੀ ਦੀ ਲੜਾਈ ਵਿਚ ਕਈ ਲਹਿਰਾਂ ਖੜ੍ਹੀਆਂ ਕੀਤੀਆਂ, ਜਿਸ ਵਿਚ ਨੌਜਵਾਨ ਭਾਰਤ ਸਭਾ, ਸੋਸ਼ਲਿਸਟਿਕ ਰਿਪਬਲਿਕ ਆਰਮੀ ਦੇ ਨਾਮ ਆਉਂਦੇ ਹਨ। ਉਨ੍ਹਾਂ ਨੇ ਹਰ ਤਰ੍ਹਾਂ ਦੀ ਲੜਾਈ ਲੜ ਕੇ ਦੇਸ਼ ਨੂੰ ਅਜ਼ਾਦ ਕਰਵਾਉਣ ਵਿਚ ਆਪਣਾ ਯੋਗਦਾਨ ਪਾਇਆ ਹੈ। ਡਿਪਟੀ ਸਪੀਕਰ ਸਾਹਿਬ, ਕਿਹਾ ਜਾਂਦਾ ਹੈ ਕਿ ਜਦੋਂ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਨੂੰ ਇਕੱਠਿਆਂ ਫਾਂਸੀ ਦਿੱਤੀ ਗਈ ਤਾਂ ਲੋਕਾਂ ਦੇ ਰੋਹ ਦੇ ਡਰ ਤੋਂ ਸਮੇਂ ਦੀ ਹਕੂਮਤ ਨੇ ਉਨ੍ਹਾਂ ਨੂੰ ਲਾਹੌਰ ਦੀ ਜੇਲ੍ਹ ਤੋਂ ਹੁਸੈਨੀਵਾਲਾ ਵਿਖੇ ਲਿਆ ਕੇ ਸੰਸਕਾਰ ਕੀਤਾ। ਉਨ੍ਹਾਂ ਦੀ ਸ਼ਹੀਦੀ ਤੋਂ ਬਾਅਦ ਹਰ ਪੀੜੀ ਉਨ੍ਹਾਂ ਦੇ ਕਿਰਦਾਰ ਤੋਂ ਪ੍ਰਭਾਵਿਤ ਹੁੰਦੀ ਰਹੀ ਹੈ ਪਰ ਅਫਸੋਸ ਹੈ ਕਿ ਸਾਨੂੰ ਉਹ ਕਿਰਦਾਰ ਦੁਬਾਰਾ ਦੇਖਣ ਨੂੰ ਨਹੀਂ ਮਿਲੇ। ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਨੂੰ ਇਕੱਠਿਆਂ ਫਾਂਸੀ ਦਿੱਤੀ ਗਈ ਸੀ ਪਰ ਸ਼ਹੀਦ ਭਗਤ ਸਿੰਘ ਦਾ ਰੁਤਬਾ ਕਿਉਂ ਜ਼ਿਆਦਾ ਉਭਰ ਕੇ ਸਾਹਮਣੇ ਆਇਆ, ਇਹ ਸੋਚਣ ਦੀ ਗੱਲ ਹੈ। ਇਸ ਦਾ ਕਾਰਨ ਇਹ ਹੈ ਕਿ ਉਨ੍ਹਾਂ ਨੇ ਆਪਣੇ ਆਪ ਨੂੰ ਮਾਨਸਿਕ ਤੌਰ ਤੇ ਬਹੁਤ ਜ਼ਿਆਦਾ ਵਿਕਸਤ ਕਰ ਲਿਆ ਸੀ।ਉਨ੍ਹਾਂ ਦੀਆਂ ਜੇਲਾਂ ਵਿਚ ਲਿਖੀਆਂ ਲਿਖਤਾਂ ਵੀ ਸਾਹਮਣੇ ਆਈਆਂ ਹਨ, ਉਸ ਸਮੇਂ ਦੇ ਜਿਹੜੇ ਸਮਕਾਲੀ ਮੁੱਦੇ ਸੀ, ਚਾਹੇ ਉਹ ਸਮਾਜਿਕ ਮੁੱਦੇ ਸੀ ਜਾਂ ਰਾਜਸੀ ਮੁੱਦੇ ਸੀ, ਉਨ੍ਹਾਂ ਮੁੱਦਿਆਂ ਤੇ ਉਨ੍ਹਾਂ ਨੇ ਆਪਣੀ ਵਿਚਾਰਧਾਰਾ ਪੇਸ਼ ਕੀਤੀ ਹੈ।

aman-abhishek/2.00/22.3.23

ਉਸ ਤੋਂ ਸਪਸ਼ਟ ਹੁੰਦਾ ਹੈ ਕਿ ਉਹ ਮਾਨਸਿਕ ਤੌਰ ਤੇ ਕਿੰਨਾ ਵਿਕਸਤ ਸਨ ਜਿਸ ਦੇ ਕਰਕੇ ਅੱਜ ਅਸੀਂ ਉਨ੍ਹਾਂ ਦੀ ਸਖਸ਼ੀਅਤ ਨੂੰ, ਉਨ੍ਹਾਂ ਦੇ ਕਿਰਦਾਰ ਨੂੰ ਵੱਖਰਾ ਉਭਰਿਆ ਹੋਇਆ ਦੇਖਦੇ ਹਾਂ। ਡਿਪਟੀ ਸਪੀਕਰ ਸਾਹਿਬ, ਅੱਜ ਮੇਰੇ ਤੋਂ ਪਹਿਲਾਂ ਵੀ ਕਈ ਬੁਲਾਰਿਆਂ ਨੇ ਗੱਲ ਕੀਤੀ ਹੈ ਕਿ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਛਵੀ, ਫੋਟੋ ਪਿਸਤੌਲ ਦੇ ਨਾਲ ਦਿਖਾਈ ਜਾਂਦੀ ਹੈ। ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਬੌਧਿਕ ਲੈਵਲ ਤੇ ਬਹੁਤ ਜ਼ਿਆਦਾ ਵਿਕਸਿਤ ਸਨ। ਉਨ੍ਹਾਂ ਨੇ ਹਮੇਸ਼ਾ ਬੌਧਿਕ ਪੱਧਰ ਉੱਚਾ ਚੁੱਕਣ ਦੀ ਗੱਲ ਕੀਤੀ ਹੈ। ਉਨ੍ਹਾਂ ਦੀ ਸਖਸ਼ੀਅਤ ਨੂੰ ਸਮਝਣ ਦੀ ਜ਼ਰੂਰਤ ਹੈ। ਜੇਕਰ ਕੋਈ ਉਨ੍ਹਾਂ ਦੇ ਕਿਰਦਾਰ ਨੂੰ ਜਾਣਨਾ ਚਾਹੁੰਦਾ ਹੈ ਤਾਂ

ਪਹਿਲਾਂ ਉਨ੍ਹਾਂ ਦੇ ਵਿਚਾਰਾਂ ਨੂੰ ਜਾਨਣਾ ਜ਼ਰੂਰੀ ਹੈ। ਸਰਦਾਰ ਭਗਤ ਸਿੰਘ ਹੋਰਾਂ ਦਾ ਕਹਿਣਾ ਸੀ ਕਿ ਬੰਬ ਬੰਦੂਕਾਂ ਨਾਲ ਨਹੀਂ ਬਲਕਿ ਜਨਤਾ ਨੂੰ ਸਿਆਸੀ ਅਤੇ ਸਮਾਜਿਕ ਸੂਝ ਦੇ ਨਾਲ ਲੈਸ ਕੀਤਾ ਜਾਵੇ, ਫਿਰ ਹੀ ਇਨਕਲਾਬ ਸੰਭਵ ਹੋ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਇਸੇ ਲਈ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਹੋਰਾਂ ਨੇ ਆਪਣੀ ਲਿਖਤਾਂ ਦੇ ਰਾਹੀਂ ਬੌਧਿਕਤਾ ਦਾ ਸਬੂਤ ਦਿੱਤਾ ਹੈ। ਉਨ੍ਹਾਂ ਨੇ ਅਸੈਂਬਲੀ ਵਿੱਚ ਜਿਹੜਾ ਬੰਬ ਸੁੱਟਿਆ ਉਸ ਦਾ ਕਾਰਨ ਕਿਸੇ ਨੂੰ ਮਾਰਨਾ ਨਹੀਂ ਸੀ, ਉਸ ਦਾ ਕਾਰਨ ਸੀ ਕਿ ਉਸ ਸਮੇਂ ਦੀ ਜਿਹੜੀ ਬੋਲੀ ਹਕੂਮਤ ਹੈ ਉਸ ਨੂੰ ਬੰਬ ਸੁੱਟ ਕੇ ਜਗਾਉਣ ਦਾ ਕੰਮ ਕੀਤਾ ਸੀ। ਇੱਥੋਂ ਸਾਫ ਜ਼ਾਹਰ ਹੁੰਦਾ ਹੈ ਕਿ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਆਪਣੀ ਸ਼ਖਸੀਅਤ ਨੂੰ ਆਪਣੇ ਬੌਧਿਕ ਪੱਧਰ ਦੇ ਨਾਲ ਲੈਸ ਕੀਤਾ ਸੀ ਜਿਸ ਨਾਲ ਉਨ੍ਹਾਂ ਦਾ ਮਾਨਸਿਕ ਵਿਕਾਸ ਝਲਕਦਾ ਹੈ। ਇਸ ਕਰਕੇ ਹੀ ਉਨ੍ਹਾਂ ਦੀ ਸ਼ਖਸੀਅਤ ਬਾਕੀਆਂ ਤੋਂ ਵੱਖ ਨਜ਼ਰ ਆਉਂਦੀ ਹੈ।

*2.02 ਵਜੇ ਬਾਅਦ ਦੁਪਹਿਰ) (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਜੇ ਅਸੀਂ ਗੱਲ ਕਰੀਏ ਤਾਂ ਉਸ ਸਮੇਂ ਬਹੁਤ ਸਾਰੇ ਲੋਕਾਂ ਨੇ ਕੁਰਬਾਨੀਆਂ ਦਿੱਤੀਆਂ ਸਨ। ਸਰਦਾਰ ਭਗਤ ਸਿੰਘ ਕੇਵਲ ਸੱਤਾ ਹੀ ਨਹੀਂ ਬਦਲਣਾ ਚਾਹੁੰਦੇ ਸਨ, ਇੱਕਲੀ ਅਜ਼ਾਦੀ ਹੀ ਨਹੀਂ ਚਾਹੁੰਦੇ ਸਨ। ਉਹ ਲੋਕਾਂ ਨੂੰ ਦੱਸਣਾ ਚਾਹੁੰਦੇ ਸਨ ਕਿ ਸਾਨੂੰ ਕਿਹੋ ਜਿਹਾ ਰਾਜ ਪ੍ਰਬੰਧ ਚਾਹੀਦਾ ਹੈ। ਜਿਸ ਤਹਿਤ ਮਨੁੱਖ ਦੇ ਹੱਥੋਂ ਜਿਹੜੀ ਦੂਜੇ ਮਨੁੱਖ ਦੀ ਲੁੱਟ ਹੈ ਉਹ ਬੰਦ ਹੋਵੇ। ਇਹੋ ਜਿਹਾ ਰਾਜ ਪ੍ਰਬੰਧ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਚਾਹੁੰਦੇ ਸਨ। ਅੱਜ ਮੈਨੂੰ ਖੁਸ਼ੀ ਵੀ ਹੈ ਤੇ ਮਾਣ ਵੀ ਹੈ ਕਿ ਮੈਂ ਉਸ ਸਰਕਾਰ ਦਾ ਹਿੱਸਾ ਹਾਂ ਜਿਸ ਦੇ ਵਿੱਚ ਮਨੁੱਖ ਦੀ ਮਨੁੱਖ ਦੇ ਹੱਥੋਂ ਲੁੱਟ ਚਾਹੇ ਉਹ ਕੁਰੱਪਸ਼ਨ ਦੇ ਉੱਤੇ ਹੋਵੇ, ਚਾਹੇ ਕਿਸੇ ਹੋਰ ਸਿਸਟਮ ਦੇ ਵਿੱਚ ਹੋਵੇ, ਅੱਜ ਉਸ ਦੇ ਉੱਤੇ ਸਾਡੀ ਸਰਕਾਰ ਕੰਮ ਕਰ ਰਹੀ ਹੈ। ਜੇ ਮੈਂ ਗੱਲ ਕਰਾਂ ਤਾਂ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਬੌਧਿਕਤਾ ਦੀ ਅੱਜ ਦੇ ਨੌਜਵਾਨਾਂ ਨੂੰ ਜ਼ਰੂਰਤ ਹੈ। ਅੱਜ ਨੌਜਵਾਨ ਨੌਕਰੀਆਂ ਦੇ ਲਈ ਡਿਗਰੀਆਂ ਲਈ ਫਿਰਦੇ ਹਨ। ਅਖਬਾਰਾਂ ਦੇ ਵਿੱਚ ਪੜ੍ਹ ਕੇ ਅਫਸੋਸ ਜ਼ਰੂਰ ਹੁੰਦਾ ਹੈ, ਨੌਕਰੀਆਂ ਦੇ ਲਈ ਡਿਗਰੀਆਂ ਜ਼ਰੂਰੀ ਹੁੰਦੀਆਂ ਹਨ ਪਰ ਕਾਬਲੀਅਤ ਬਹੁਤ ਘੱਟ ਹੋ ਚੁੱਕੀ ਹੁੰਦੀ ਹੈ। ਅੱਜ ਨੌਜਵਾਨਾਂ ਨੂੰ ਆਪਣਾ ਬੌਧਿਕ ਪੱਧਰ ਉੱਚਾ ਚੁੱਕਣ ਦੀ ਬਹੁਤ ਜ਼ਰੂਰਤ ਹੈ। ਇਹੋ ਜਿਹੇ ਜਿਹੜੇ ਸਾਡੇ ਮਹਾਨ ਨਾਇਕ ਹੋਏ ਹਨ, ਸ਼ਹੀਦ-ਏ-ਆਜ਼ਮ ਸਰਦਾਰ ਕਰਤਾਰ ਸਿੰਘ ਸਰਾਭਾ, ਚਾਹੇ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ, ਸ਼ਹੀਦ ਰਾਜਗੁਰੂ, ਸ਼ਹੀਦ ਸੁਖਦੇਵ ਜੀ ਦੀ ਸਿੱਖਿਆ ਅਤੇ ਖਾਸ ਤੌਰ ਤੇ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦਾ ਜਿਹੜਾ ਬੌਧਿਕ ਲੈਵਲ ਹੈ ਜਿਸ ਤਰੀਕੇ ਨਾਲ ਉਨ੍ਹਾਂ ਨੇ ਨੌਜਵਾਨਾਂ ਦਾ ਬੌਧਿਕ ਪੱਧਰ ਉੱਚਾ ਚੁੱਕਣ ਦੀ ਕੋਸ਼ਿਸ਼

ਕੀਤੀ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇਕਰ ਅਸੀਂ ਉਨ੍ਹਾਂ ਦੀ ਸ਼ਖਸੀਅਤ ਦੇ ਨਾਲ-ਨਾਲ ਉਨ੍ਹਾਂ ਦੇ ਵਿਚਾਰਾਂ ਨੂੰ ਪਹਿਲ ਦੇ ਆਧਾਰ ਤੇ ਸਮਝਾਂਗੇ। ਮੈਨੂੰ ਮਾਣ ਹੈ ਕਿ ਸਾਡੇ ਮਾਣਯੋਗ ਮੁੱਖ ਮੰਤਰੀ ਸਾਹਿਬ ਨੇ ਪੰਜਾਬ ਦੇ ਲੋਕਾਂ ਦੇ ਨਾਲ ਕੀਤੇ ਹੋਏ ਵਾਅਦਿਆਂ ਨੂੰ ਪੂਰਾ ਕਰਨ ਲਈ ਜਦੋਂ ਸਰਕਾਰ ਨੂੰ ਅਤੇ ਪਾਰਟੀ ਨੂੰ ਬਹੁਮਤ ਮਿਲਿਆ, ਉਸ ਸਮੇਂ ਖਟਕੜ ਕਲ੍ਹਾਂ ਦੀ ਧਰਤੀ ਤੇ ਉਨ੍ਹਾਂ ਸ਼ਹੀਦਾਂ ਦੀ ਮਿੱਟੀ ਦੀ ਸਹੁੰ ਚੁੱਕ ਕੇ ਪੰਜਾਬ ਦੇ ਲੋਕਾਂ ਨਾਲ ਕੀਤੇ ਹੋਏ ਵਾਅਦੇ ਔਰ ਉਨ੍ਹਾਂ ਸ਼ਹੀਦਾਂ ਦੇ ਸੁਪਨਿਆਂ ਨੂੰ ਸਿਰਜਣ ਵਾਲਾ ਪੰਜਾਬ ਦੇਣ ਦੀ ਸਹੁੰ ਚੁੱਕੀ ਸੀ। ਅੱਜ ਉਸ ਸਹੁੰ ਦੇ ਉੱਤੇ ਕੰਮ ਕਰਦੇ ਹੋਏ ਅੱਜ ਪੰਜਾਬ ਦੇ ਨੌਜਵਾਨਾਂ ਦਾ ਬੌਧਿਕ ਪੱਧਰ ਉੱਚਾ ਚੁੱਕਣ ਦੇ ਲਈ ਸਿੱਖਿਆ ਦੇ ਖੇਤਰ ਵਿੱਚ school of eminence ਦੇ ਉੱਤੇ ਇੱਕ ਵੱਡੀ ਕ੍ਰਾਂਤੀ ਸਿੱਖਿਆ ਦੇ ਖੇਤਰ ਵਿੱਚ ਲਿਆਂਦੀ ਹੈ। ਇਹ ਸਰਦਾਰ ਭਗਵੰਤ ਸਿੰਘ ਮਾਨ ਜੀ ਦੀ ਅਗਵਾਈ ਵਿੱਚ ਵੇਖਣ ਨੂੰ ਮਿਲ ਰਹੀ ਹੈ। ਬੜਾ ਮਾਣ ਹੁੰਦਾ ਹੈ ਕਿ ਮੈਂ ਇਸ ਸਰਕਾਰ ਦਾ ਹਿੱਸਾ ਹਾਂ, ਇਸ ਪਾਰਟੀ ਦਾ ਹਿੱਸਾ ਹਾਂ। ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਅੱਜ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ।

ਤ.ਸ. / ਹ.ਸ.ਟ. / 2.05 / 22.03.2023

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ)** : ਧੰਨਵਾਦ, ਸਪੀਕਰ ਸਾਹਿਬ। ਸਰਦਾਰ ਇੰਦਰਬੀਰ ਨਿੱਜਰ ਜੀ ਇਹ ਅਹਿਮ ਮਤਾ ਲੈ ਕੇ ਆਏ ਹਨ। ਸਾਨੂੰ ਸ਼ਹੀਦ-ਏ-ਆਜ਼ਮ ਭਗਤ ਸਿੰਘ, ਰਾਜਗੁਰੂ ਜੀ ਅਤੇ ਸੁਖਦੇਵ ਜੀ ਤੇ ਮਾਣ ਹੈ। ਇਨ੍ਹਾਂ ਮਹਾਨ ਸ਼ਹੀਦਾਂ ਨੇ ਇਸ ਦੇਸ਼ ਲਈ ਕੁਰਬਾਨੀਆਂ ਕੀਤੀਆਂ ਹਨ। ਮੈਂ ਉਸੇ ਜ਼ਿਲ੍ਹੇ, ਉਸੇ ਨਗਰ ਦਾ ਰਹਿਣ ਵਾਲਾ ਹਾਂ। ਡਾਕਟਰ ਸਾਹਿਬ ਨੇ ਦੱਸਿਆ ਕਿ ਪੰਜਾਬ ਦੀ ਸਰਕਾਰ ਨੇ, ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਉਸ ਪਵਿੱਤਰ ਧਰਤੀ ਤੇ ਜਾ ਕੇ ਸਹੁੰ ਚੁੱਕੀ। ਉਨ੍ਹਾਂ ਮਹਾਨ ਸ਼ਹੀਦਾਂ ਦਾ ਸੁਪਨਾ ਸੀ, ਜੋ ਉਹ ਚਾਹੁੰਦੇ ਸਨ ਕਿ ਇਸ ਦੇਸ਼ ਵਿੱਚ ਅਜਿਹੀ ਵਿਵਸਥਾ ਬਣੇ ਕਿ ਜਿੱਥੇ ਸਾਰੇ ਬਰਾਬਰ ਰਹਿ ਸਕਣ, ਕਿਸੇ ਨੂੰ ਗੁਲਾਮੀ ਦਾ ਅਹਿਸਾਸ ਨਾ ਹੋਵੇ। ਉਸ ਧਰਤੀ ਤੋਂ ਪੰਜਾਬ ਦੀ ਸਰਕਾਰ ਨੇ ਸਹੁੰ ਚੁੱਕ ਕੇ ਆਪਣਾ ਕੰਮ ਸ਼ੁਰੂ ਕੀਤਾ। ਮੈਂ ਜਿੱਥੇ ਇਸ ਪ੍ਰਸਤਾਵ ਦੀ ਹਮਾਇਤ ਕਰਦਾ ਹਾਂ, ਉੱਥੇ ਉਨ੍ਹਾਂ ਦੇ ਪਰਿਵਾਰ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਮੈਂ ਪਿਛਲੇ ਦਿਨੀਂ, ਪਿਛਲੇ ਸਾਲਾਂ ਵਿੱਚ ਸਹਾਰਨਪੁਰ ਗਿਆ ਸੀ। ਓਥੇ ਜੇ.ਵੀ. ਜੈਨ ਕਾਲਜ ਹੈ, ਉਸ ਦੇ ਬਾਹਰ ਇੱਕ ਬਹੁਤ ਵੱਡਾ ਘਰ, ਜਿਸ ਤੇ ਲਿਖਿਆ ਹੈ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਨਿਵਾਸ। ਮੈਂ ਘੰਟੀ ਮਾਰੀ ਤਾਂ ਨਿਕਲ ਕੇ ਆਏ ਵਿਅਕਤੀ ਨੇ ਦੱਸਿਆ ਕਿ ਮੈਂ ਕਿਰਨਜੀਤ ਸਿੰਘ ਹਾਂ, ਸਰਦਾਰ ਭਗਤ ਸਿੰਘ ਜੀ ਦਾ ਭਤੀਜਾ, ਕੁਲਤਾਰ ਸਿੰਘ ਦਾ ਸਪੁੱਤਰ, ਜਿਹੜੇ ਕਿ ਯੂ.ਪੀ. ਦੀ ਵਿਧਾਨ ਪ੍ਰੀਸ਼ਦ ਦੇ ਮੈਂਬਰ ਵੀ ਰਹੇ, ਮਨਿਸਟਰ ਵੀ ਰਹੇ ਹਨ। ਉਨ੍ਹਾਂ ਨੇ ਵਿਸਥਾਰ ਨਾਲ ਦੱਸਿਆ ਕਿ ਕਿਵੇਂ ਉਹ ਨਵਾਂ ਸ਼ਹਿਰ ਤੋਂ ਮਹਾਲੋਂ ਆਏ, ਮਹਾਲੋਂ ਤੋਂ ਸਹਾਰਨਪੁਰ ਆਏ, ਉਨ੍ਹਾਂ ਦਾ ਕੁਝ ਪਰਿਵਾਰ ਗੁੜਗਾਉਂ ਚਲਾ ਗਿਆ ਅਤੇ ਉਸੇ ਘਰ ਦੇ ਅੰਦਰ

ਉਨ੍ਹਾਂ ਦੇ ਮਾਤਾ ਜੀ ਨੇ ਆਖਰੀ ਸਾਹ ਲਏ। ਸਾਡੇ ਮਾਨਯੋਗ ਡਿਪਟੀ ਸਪੀਕਰ ਸਾਹਿਬ, ਸ਼੍ਰੀ ਜੈ ਕ੍ਰਿਸ਼ਨ ਰੌੜੀ ਸਾਹਿਬ ਦੇ ਹਲਕੇ ਵਿੱਚ, ਉਨ੍ਹਾਂ ਦਾ ਨਾਨਕਾ ਪਿੰਡ ਮੋਰਾਂਵਾਲੀ ਹੈ ਅਤੇ ਇਹ ਬਹੁਤ ਹੀ ਇਤਿਹਾਸਕ ਸਥਾਨ ਹੈ। ਜਿੱਥੇ ਮੈਂ ਅੱਜ ਦੇ ਇਸ ਮਤੇ ਦੀ ਹਮਾਇਤ ਕਰਦਾ ਹਾਂ, ਉਥੇ ਸਰਕਾਰ ਵੱਲੋਂ ਇਨ੍ਹਾਂ ਸ਼ਹੀਦਾਂ ਪ੍ਰਤੀ ਕੀਤੇ ਜਾ ਰਹੇ ਉਪਰਾਲਿਆਂ ਦਾ ਵੀ ਤਹਿ ਦਿਲੋਂ ਧੰਨਵਾਦ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ।

**ਸ਼੍ਰੀ ਜੰਗੀ ਲਾਲ ਮਹਾਜਨ (ਮੁਕੇਰੀਆਂ)** : ਧੰਨਵਾਦ, ਸਪੀਕਰ ਸਾਹਿਬ। ਅੱਜ ਇੱਥੇ ਸਰਕਾਰ ਵੱਲੋਂ ਜਿਹੜਾ ਪ੍ਰਸਤਾਵ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਜੀ ਦੇ ਨਮਿੱਤ ਰੱਖਿਆ ਗਿਆ ਹੈ, ਮੈਂ ਉਸ ਦਾ ਸਮਰਥਨ ਕਰਦਾ ਹਾਂ। ਸਾਰੇ ਬੁਲਾਰਿਆਂ ਨੇ ਉਨ੍ਹਾਂ ਬਾਰੇ ਆਪਣੇ ਆਪਣੇ ਪੱਖ ਤੋਂ ਗੱਲ ਕੀਤੀ ਹੈ। ਮੈਂ ਇੱਕ ਬੇਨਤੀ ਕਰਾਂਗਾ ਕਿ ਸ਼ਹੀਦਾਂ ਦੀਆਂ ਜਿੰਨੀਆਂ ਵੀ ਜੀਵਨੀਆਂ ਹਨ, ਉਹ ਸਾਡੇ ਪੰਜਾਬ ਦੇ ਇਤਿਹਾਸ ਦੇ ਪੰਨਿਆਂ ਤੇ ਲਿਖੀਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਬੱਚਿਆਂ ਨੂੰ ਉਨ੍ਹਾਂ ਨੂੰ ਪੜ੍ਹ ਕੇ ਨਵੀਂ ਸੇਧ ਮਿਲ ਸਕੇ ਕਿ ਜਿਸ ਆਜ਼ਾਦੀ ਨੂੰ ਅੱਜ ਅਸੀਂ ਮਾਣ ਰਹੇ ਹਾਂ, ਉਹ ਆਜ਼ਾਦੀ ਕਿਸ ਤਰ੍ਹਾਂ ਅਤੇ ਕਿਹੜੇ ਘੁਲਾਟੀਆਂ ਨੇ ਸਾਨੂੰ ਦਿੱਤੀ ਹੈ। ਜਿਵੇਂ ਮਾਨ ਸਾਹਿਬ ਨੇ ਕਿਹਾ ਸੀ ਕਿ ਸ਼ਹੀਦ ਸਾਰਿਆਂ ਦਾ ਵਿਰਸਾ ਹੁੰਦਾ ਹੈ, ਕਿਸੇ ਇੱਕ ਜਾਤ ਦਾ ਨਹੀਂ ਹੁੰਦਾ। ਮੈਂ ਇਸੇ ਕਰਕੇ ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰਦੇ ਹੋਏ ਆਪਣੀ ਪਾਰਟੀ ਵੱਲੋਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜਾ ਇੰਟਰਨੈਸ਼ਨਲ ਏਅਰ ਪੋਰਟ ਦਾ ਨਾਂ ਸ਼ਹੀਦਾਂ ਦੇ ਨਾਂ ਤੇ ਰੱਖਣ ਸਬੰਧੀ ਮਤਾ ਪਾਸ ਕੀਤਾ ਹੈ, ਕੱਲ੍ਹ ਨੂੰ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਜੀ ਦਾ ਦਿਨ ਬੜੇ ਮਾਣ ਨਾਲ ਮਨਾਇਆ ਜਾਣਾ ਹੈ, ਉਸ ਵਿੱਚ ਅਸੀਂ ਸਾਰੇ ਹੀ ਇਸੇ ਇਤਿਹਾਸ ਨੂੰ ਯਾਦ ਰੱਖਣ ਵਾਸਤੇ, ਜਿਹੜੀਆਂ ਅਸੀਂ ਬੱਚਿਆਂ ਨੂੰ ਸੋਸ਼ਲ ਸਟੱਡੀ ਦੀਆਂ ਕਿਤਾਬਾਂ ਪੜ੍ਹਨ ਨੂੰ ਦਿੰਦੇ ਹਾਂ, ਉਸ ਵਿੱਚ ਇਹ ਸਭ ਆਉਣਾ ਚਾਹੀਦਾ ਹੈ। ਸਰਕਾਰ ਵੱਲੋਂ ਉਹ ਆਏਗਾ, ਲਿਖਿਆ ਹੋਇਆ ਮਿਲੇਗਾ ਤਾਂ ਲੋਕ ਉਨ੍ਹਾਂ ਸ਼ਹੀਦਾਂ ਨੂੰ ਯਾਦ ਕਰਨਗੇ। ਮੈਂ ਇਸ ਪ੍ਰਸਤਾਵ ਦਾ ਆਪਣੀ ਪਾਰਟੀ ਵੱਲੋਂ ਪੁਰਜ਼ੋਰ ਸਮਰਥਨ ਕਰਦਾ ਹਾਂ। ਧੰਨਵਾਦ।

ਸ.ਸ.-ਹ.ਸ.ਟ/2:10/22.3.2023

**ਮਾਨਯੋਗ ਸਪੀਕਰ:** ਸ਼ਹੀਦ ਕਿਸੇ ਵੀ ਕੌਮ ਦਾ ਸਰਮਾਇਆ ਹੁੰਦੇ ਹਨ। ਸ਼ਹੀਦਾਂ ਦਾ ਜਿੰਨਾ ਵੀ ਮਹਿਮਾ ਮੰਡਲ ਹੋ ਸਕੇ, ਕਰਨਾ ਸਾਡਾ ਧਰਮ ਹੈ। ਮੈਂ ਚਾਹੁੰਦਾ ਸੀ ਕਿ ਸਾਡੇ ਵਿਰੋਧੀ ਧਿਰ ਦੇ ਨੇਤਾ ਅਤੇ ਉਨ੍ਹਾਂ ਦੀ ਸਾਰੀ ਟੀਮ ਸ਼ਹੀਦ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਜੀ ਦੀ ਕੰਟਰੀਬਿਊਸ਼ਨ ਬਾਰੇ ਆਪਣੇ ਵੱਲੋਂ ਕੁਝ ਕਹਿੰਦੇ ਪਰ ਮੈਨੂੰ ਅਫਸੋਸ ਹੈ ਔਰ ਮੈਂ ਹਾਊਸ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਆਉਣ ਤੋਂ ਰੋਕਿਆ ਨਹੀਂ ਗਿਆ। ਪਿਛਲੀ ਵਿਧਾਨ ਸਭਾ ਵਿੱਚ ਅਸੀਂ ਵੀ ਵਿਰੋਧ ਕਰਦੇ ਹੁੰਦੇ ਸੀ, ਆਪੋਜ਼ੀਸ਼ਨ ਦਾ ਇਹ ਫਰਜ਼ ਹੈ, ਇਹ ਧਰਮ

ਹੈ ਕਿ ਕਿਸੇ ਵੀ ਗੱਲ ਉੱਤੇ ਪ੍ਰੋਟੈਸਟ ਕਰੇ, ਵਾਕ-ਆਊਟ ਵੀ ਕਰੇ ਲੇਕਿਨ ਅਸੀਂ ਤਾਂ ਵਾਕ-ਆਊਟ ਕਰਕੇ ਨਾਲ ਦੀ ਨਾਲ ਆ ਜਾਂਦੇ ਸੀ ਕਿਉਂਕਿ ਅਸੀਂ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਇੱਥੇ ਵਿਅਕਤ ਕਰਨਾ ਚਾਹੁੰਦੇ ਸੀ। ਸੋ, ਮੈਨੂੰ ਅਫਸੋਸ ਹੋ ਰਿਹਾ ਹੈ। ਹੁਣ ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੇ ਵਿਚਾਰ ਰੱਖਣ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਮਾਨਯੋਗ ਸਪੀਕਰ ਸਾਹਿਬ, ਬਹੁਤ ਬਹੁਤ ਮਿਹਰਬਾਨੀ। 23 ਮਾਰਚ ਦੇਸ਼ ਲਈ ਕੋਈ ਆਮ ਦਿਨ ਨਹੀਂ ਹੈ। 23 ਮਾਰਚ ਨੂੰ ਉਸ ਸਮੇਂ ਇੱਕ ਬਹੁਤ ਵੱਡੀ ਕ੍ਰਾਂਤੀ ਦੇ ਹੀਰੋ ਬਣ ਚੁੱਕੇ ਤਿੰਨ ਨੌਜਵਾਨ ਸ਼ਹੀਦ ਭਗਤ ਸਿੰਘ, ਰਾਜਗੁਰੂ, ਸੁਖਦੇਵ ਜੀ ਨੂੰ ਫਾਂਸੀ ਦੇ ਦਿੱਤੀ ਗਈ, ਸਰੀਰਾਂ ਨੂੰ ਫਾਂਸੀ ਦੇ ਦਿੱਤੀ ਪਰੰਤੂ ਜੋ ਉਨ੍ਹਾਂ ਦੇ ਵਿਚਾਰ ਹਨ, ਉਹ ਅੱਜ ਤੱਕ ਜਿਊਂਦੇ ਹਨ। ਕਿਉਂਕਿ ਕਿਹਾ ਜਾਂਦਾ ਹੈ ਕਿ ਮੇਰੀ ਮੌਤ ’ਤੇ ਨਾ ਰੋਇਓ, ਮੇਰੀ ਸੋਚ ਨੂੰ ਬਚਾਇਓ। ਸੋ, ਜਿਸ ਤਰ੍ਹਾਂ ਮੀਤ ਹੇਅਰ ਜੀ ਨੇ ਦੱਸਿਆ ਕਿ ਸ਼ਹੀਦ ਭਗਤ ਸਿੰਘ ਹੁਰਾਂ ਨੂੰ ਇਹ ਕਿਹਾ ਗਿਆ ਕਿ ਰਹਿਮ ਦੀ ਅਪੀਲ ਕਰ ਦਿਉ, ਬਹੁਤ ਕੋਸ਼ਿਸ਼ਾਂ ਕੀਤੀਆਂ ਗਈਆਂ ਕਿ ਰਹਿਮ ਦੀ ਅਪੀਲ ਕਰ ਲਵੋ, ਉਮਰ ਕੈਦ ਵਿੱਚ ਬਦਲ ਦਿੰਦੇ ਹਾਂ। ਸ਼ਹੀਦ-ਏ-ਆਜ਼ਮ, ਸਰਦਾਰ ਭਗਤ ਸਿੰਘ ਨੇ ਕਿਹਾ ਕਿ ਹੁਣ ਇੰਨੇ ਵੱਡੇ ਹੋ ਗਏ, ਲੋਕਾਂ ਨੇ ਇੰਨੇ ਵੱਡੇ ਕਰ ਦਿੱਤੇ, ਲਾਹੌਰ ਦੀ ਜੇਲ੍ਹ ਤੋਂ ਬਾਹਰ ਜਾ ਕੇ ਦੇਖੋ ਲੋਕ ਜਿਊਂਦਿਆਂ ਨੂੰ ਪੂਜਣ ਲੱਗੇ ਪਏ ਹਨ। ਹੁਣ ਤਾਂ ਇਸ ਤੋਂ ਬਾਅਦ ਸ਼ਹੀਦੀ ਹੀ ਉੱਪਰਲਾ ਡੰਡਾ ਰਹਿ ਗਿਆ ਹੈ, ਨਹੀਂ ਤਾਂ ਥੱਲੇ ਜਾਣ ਦੇ ਚਾਂਸ ਹਨ। ਸੋ, ਉਨ੍ਹਾਂ ਨੇ ਰਹਿਮ ਦੀ ਅਪੀਲ ਨਹੀਂ ਕੀਤੀ, ਉਹ ਚਿੱਠੀਆਂ ਰਾਹੀਂ ਲਿਖ ਕੇ ਗਏ, ਆਪਣੇ ਭਰਾ ਅਤੇ ਇਨਕਲਾਬੀ ਸਾਥੀਆਂ ਨੂੰ ਚਿੱਠੀਆਂ ਲਿਖੀਆਂ, ਉਹ ਚਿੱਠੀਆਂ ਅੱਜ ਕੱਲ੍ਹ ਲੱਗੀਆਂ ਹੋਈਆਂ ਹਨ, ਉਨ੍ਹਾਂ ਚਿੱਠੀਆਂ ਤੇ ਕਿਤਾਬਾਂ ਛਪੀਆਂ, ਮਿਊਜ਼ਮ ਵਿੱਚ ਕੁਝ ਓਰੀਜੀਨਲ ਚਿੱਠੀਆਂ ਖਟਕੜ ਕਲਾਂ ਪਈਆਂ ਹਨ। ਜਿਸ ਵੇਲੇ ਲਾਲਾ ਲਾਜਪਤ ਰਾਏ ਜੀ ਦੀ ਸ਼ਹੀਦੀ ਦਾ ਬਦਲਾ ਲੈਣ ਦਾ ਪ੍ਰੋਗਰਾਮ ਬਣਿਆ ਤਾਂ ਸਾਂਡਰਸ ਨੂੰ ਗੋਲੀ ਮਾਰ ਕੇ ਮਾਰਿਆ ਗਿਆ ਅਤੇ ਲਾਲਾ ਲਾਜਪਤ ਰਾਏ ਜੀ ਦੀ ਸ਼ਹੀਦੀ ਦਾ ਬਦਲਾ ਲਿਆ ਗਿਆ। ਅਗਲੇ ਦਿਨ ਇੱਕ ਅੰਗਰੇਜ਼ ਨੌਜਵਾਨ ਅਫਸਰ ਦਾ ਭੇਸ ਧਾਰ ਕੇ ਦੁਰਗਾ ਭਾਬੀ ਜੀ ਨੂੰ ਨਾਲ ਲੈ ਕੇ ਲਾਹੌਰ ਤੋਂ ਕਲੱਕਤੇ ਵਾਲੀ ਟਰੇਨ ਵਿੱਚ ਚੜ੍ਹੇ। ਉਨ੍ਹਾਂ ਨੂੰ ਉਸ ਵੇਲੇ ਕ੍ਰਾਂਤੀ ਲਿਆਉਣ ਵਾਸਤੇ ਕਿੰਨੀਆਂ ਹੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਹੋਵੇਗਾ, ਘਰਦਿਆਂ ਨੇ ਬਹੁਤ ਜ਼ੋਰ ਲਗਾਇਆ ਕਿਉਂਕਿ ਇਸ ਤੋਂ ਪਹਿਲਾਂ ਉਸੇ ਪਰਿਵਾਰ ਵਿੱਚ ਅਜੀਤ ਸਿੰਘ ਜੀ ਜਲਾਵਤਨੀ ਭੋਗ ਰਹੇ ਸੀ, ਦੇਸ਼ ਨਿਕਾਲਾ ਹੋ ਗਿਆ ਸੀ ਤਾਂ ਸ਼ਹੀਦ ਭਗਤ ਸਿੰਘ ਹੁਰਾਂ ਦੀ ਮਾਤਾ ਅਤੇ ਉਨ੍ਹਾਂ ਦੇ ਦਾਦਾ ਅਰਜਨ ਸਿੰਘ ਜੀ ਦੀ ਬੜੀ ਤਮੰਨਾ ਸੀ ਕਿ ਉਨ੍ਹਾਂ ਦਾ ਵਿਆਹ ਕਰ ਦੇਈਏ, ਇਹ ਦੁਨੀਆਦਾਰੀ ਵਿੱਚ ਪੈ ਜਾਵੇ ਤਾਂ ਸ਼ਹੀਦ ਭਗਤ ਸਿੰਘ ਨੇ ਕਿਹਾ ਕਿ ਵਿਆਹ

ਕਰ ਦੇਵੋਗੇ, ਕੋਈ ਫਾਇਦਾ ਨਹੀਂ ਹੋਣਾ, ਇੱਕ ਰੋਣ ਵਾਸਤੇ ਘਰੇ ਹੋਰ ਆ ਜਾਵੇਗੀ, ਪਹਿਲਾਂ ਚਾਚੀ ਹੈ। ਉਨ੍ਹਾਂ ਨੇ ਕਿਹਾ ਕਿ ਇਸ਼ਕ ਕਰਨਾ ਸਭ ਕਾ ਪੈਦਾਇਸ਼ੀ ਹੱਕ ਹੈ।

**ਮ.ਰ. ਬ.ਸਿੰ./2.15/22.03.2023**

*ਇਸ਼ਕ ਕਰਨਾ ਸਭ ਕਾ ਪੈਦਾਇਸ਼ੀ ਹੱਕ ਹੈ,*

*ਕਿਉਂ ਨਾ ਇਸ ਬਾਰ ਵਤਨ ਕੀ ਸਰ ਜਮੀਂ ਕੋ ਮਹਿਬੂਬ ਬਣਾ ਲੀਆ ਜਾਏ*

ਜਿਹੜੇ ਵਤਨ ਦੀ ਸਰਜਮੀਂ ਨੂੰ ਆਪਣਾ ਮਹਿਬੂਬ ਬਣਾ ਲੈਂਦੇ ਹਨ, ਉਨ੍ਹਾਂ ਦੀਆਂ ਫਿਰ ਇਸ ਤਰ੍ਹਾਂ ਸਦਨ ਵਿੱਚ ਡਿਬੇਟਾਂ ਹੁੰਦੀਆਂ ਹਨ। ਉਨ੍ਹਾਂ ਦੇ ਮੇਲੇ ਲੱਗਦੇ ਹਨ ਅਤੇ ਲੋਕ ਉਨ੍ਹਾਂ ਨੂੰ ਨਤਮਸਤਕ ਹੁੰਦੇ ਹਨ। ਮੈਂ ਅਕਸਰ ਕਹਿੰਦਾ ਹੁੰਦਾ ਹਾਂ ਕਿ ਪੈਸੇ ਨਾਲ ਕੋਈ ਵੱਡਾ ਨਹੀਂ ਹੁੰਦਾ,

*ਆਦਮੀ ਬੜਾ ਸਾਲੋਂ ਸੇ ਨਹੀਂ, ਆਦਮੀ ਬੜਾ ਖਿਆਲੋਂ ਸੇ ਹੋਤਾ ਹੈ।*

ਭਗਤ ਸਿੰਘ ਹੋਰਾਂ ਦੇ ਬਹੁਤ ਸਾਰੇ ਹਾਣੀ ਖਟਕੜ ਕਲਾਂ ਪਿੰਡ ਦੇ ਜਾਂ ਆਲੇ-ਦੁਆਲੇ ਦੇ, ਜੋ ਉਨ੍ਹਾਂ ਤੋਂ ਦੋ ਮਹੀਨੇ ਵੱਡੇ ਜਾਂ 15 ਦਿਨ ਛੋਟੇ ਸਨ, ਜਿਨਾਂ ਦੇ ਮਾਪੇ ਇਹ ਕਹਿੰਦੇ ਹੋਣਗੇ ਕਿ ਉਨ੍ਹਾਂ ਦੀ ਸੰਗਤ ਵਿੱਚ ਨਾ ਜਾਇਆ ਕਰੋ, ਉਹ ਤਾਂ ਵਿਗੜ ਗਏ, ਆਪਾਂ ਨੇ ਕੀ ਲੈਣਾ ਹੈ ਹਕੂਮਤਾਂ ਨਾਲ ਮੱਥਾ ਲਾ ਕੇ। ਆਪਾਂ ਆਪਣਾ ਕੰਮ-ਕਾਰ ਕਰੀਏ। ਬਹੁਤ ਸਾਰੇ ਉਨ੍ਹਾਂ ਦੇ ਹਾਣ ਦੇ ਮੁੰਡੇ ਅਜਿਹੇ ਹੋਣਗੇ ਜਿਹੜੇ ਬਿਜ਼ਨਸ ਕਰਕੇ ਤੁਰ ਗਏ ਹੋਣਗੇ, ਪੈਸੇ ਕਮਾ ਕੇ ਤੁਰ ਗਏ ਹੋਣਗੇ। ਕੀ ਆਪਾਂ ਕਿਸੇ ਦਾ ਨਾਂ ਜਾਣਦੇ ਹਾਂ? ਨਹੀਂ ਜਾਣਦੇ। ਸੋ, ਇਹ ਬੈਂਕ ਅਕਾਊਂਟਾਂ ਨਾਲ ਨਹੀਂ ਹੁੰਦੇ, ਇਹ ਦਿਲਾਂ ਵਿੱਚ ਖਾਤੇ ਖੁੱਲ੍ਹਵਾਉਣੇ ਪੈਂਦੇ ਹਨ ਤਾਂ ਹੀ ਉਨ੍ਹਾਂ ਸ਼ਹੀਦਾਂ ਦੇ ਨਾਂ ਅੱਜ ਕਾਇਮ ਹਨ ਅਤੇ ਰਹਿੰਦੀ ਦੁਨੀਆ ਤੱਕ ਕਾਇਮ ਰਹਿਣਗੇ। ਉਨ੍ਹਾਂ ਨੇ ਜਿਸ ਵੇਲੇ ਨੌਜਵਾਨ ਸਭਾ ਪਾਰਟੀ ਬਣਾ ਲਈ ਸੀ, ਉਸ ਵੇਲੇ ਅਸੈਂਬਲੀ ਵਿੱਚ ਸਿਰਫ ਇੱਕ ਖੜਕਾ ਕਰਨ ਵਾਲਾ ਬੰਬ ਸੁੱਟਣ ਦਾ ਫੈਸਲਾ ਹੋਇਆ ਸੀ ਕਿ ਆਪਾਂ ਕੋਈ ਨੁਕਸਾਨ ਨਹੀਂ ਕਰਨਾ। ਆਪਾਂ ਸਿਰਫ ਇਹ ਦੱਸਣਾ ਹੈ ਕਿ ਅਸੀਂ ਅਸੈਂਬਲੀ ਵਿੱਚ ਪਹੁੰਚ ਗਏ ਹਾਂ। ਜਿਵੇਂ ਬੁੱਧ ਰਾਮ ਜੀ ਨੇ ਕਿਹਾ ਹੈ ਕਿ ਜਦੋਂ ਤਲਾਸ਼ੀ ਸਮੇਂ ਪਹਿਲਾ ਬੰਬ ਨਹੀਂ ਦੇਖ ਸਕੇ ਤਾਂ ਬੰਬ ਦੂਜਾ ਵੀ ਲਿਆ ਸਕਦੇ ਸੀ। ਪਰ ਉਨ੍ਹਾਂ ਕਿਹਾ ਕਿ ਅਸੀਂ ਇਹ ਨਹੀਂ ਚਾਹੁੰਦੇ ਕਿ ਇੱਥੇ ਕੋਈ ਖੂਨ-ਖਰਾਬਾ ਹੋਵੇ। ਬਸ ਇਹੀ ਚਾਹੁੰਦੇ ਸੀ ਕਿ ਸਾਡਾ ਦੇਸ਼ ਛੱਡ ਕੇ ਚਲੇ ਜਾਓ। ਜਿਸ ਵੇਲੇ ਅਸੈਂਬਲੀ ਵਿੱਚ ਬੰਬ ਸੁੱਟਣ ਦਾ ਫੈਸਲਾ ਹੋਇਆ ਕਿ ਕੌਣ-ਕੌਣ ਜਾਣਗੇ ਤਾਂ ਉਸ ਲਿਸਟ ਵਿੱਚ ਭਗਤ ਸਿੰਘ ਦਾ ਨਾਂ ਸ਼ਾਮਿਲ ਨਹੀਂ ਸੀ। ਭਗਤ ਸਿੰਘ ਨੇ ਆਪਣਾ ਨਾਂ ਲਿਸਟ ਵਿੱਚ ਥੱਲੇ ਲਿਖ ਲਿਆ। ਚੰਦਰ ਸ਼ੇਖਰ ਆਜ਼ਾਦ ਜੀ ਪਾਰਟੀ ਦੇ ਪ੍ਰਧਾਨ ਸਨ। ਉਨ੍ਹਾਂ ਨੂੰ ਪੰਡਿਤ ਜੀ ਕਹਿੰਦੇ ਸਨ। ਪੰਡਿਤ ਜੀ ਬਹੁਤ ਨਰਾਜ਼ ਹੋਏ। ਉਨ੍ਹਾਂ ਨੇ ਕਿਹਾ ਕਿ ਭਗਤ ਤੈਨੂੰ ਕੁਝ ਪਤਾ ਹੈ? ਤੂੰ

ਇਹ ਕੀ ਕੀਤਾ ਹੈ, ਪਾਰਟੀ ਨੂੰ ਤੇਰੀ ਕਿੰਨੀ ਲੋੜ ਹੈ। ਇੱਥੇ ਗ੍ਰਿਫਤਾਰੀਆਂ ਦੇਣੀਆਂ ਹਨ। ਤੈਨੂੰ ਗ੍ਰਿਫਤਾਰ ਕਰਕੇ ਲੈ ਜਾਣਗੇ। ਤੇਰੇ ਉੱਤੇ ਧਾਰਾ 302 ਦਾ ਮੁਕੱਦਮਾ ਲਾਹੌਰ ਵਿਖੇ ਚਲਦਾ ਹੈ। ਉਥੇ ਲਾਹੌਰ ਮੁਕੱਦਮਾ ਚਲਾ ਕੇ ਤੈਨੂੰ ਫਾਂਸੀ ਦੇ ਦੇਣਗੇ। ਕੀ ਤੈਨੂੰ ਪਤਾ ਹੈ ਕਿ ਇਸ ਦਾ ਅੰਜ਼ਾਮ ਕੀ ਹੋਵੇਗਾ? ਭਗਤ ਸਿੰਘ ਜੀ ਨੇ ਕਿਹਾ ਸੀ ਕਿ ਪੰਡਿਤ ਜੀ ਮੈਨੂੰ ਪਤਾ ਹੈ ਕਿ ਮੈਨੂੰ ਫੜ੍ਹ ਲੈਣਗੇ, ਮੇਰੇ ਤੇ ਧਾਰਾ 302 ਦਾ ਮੁਕੱਦਮਾ ਚਲਦਾ ਹੈ ਅਤੇ ਮੈਨੂੰ ਲਾਹੌਰ ਵਿਖੇ ਲੈ ਜਾਣਗੇ। ਮੁਕੱਦਮਾ ਚਲੇਗਾ ਪਰ ਪੰਡਿਤ ਜੀ ਇਹ ਦੇਖੋ ਕਿ ਇਸ ਲਿਸਟ ਵਿੱਚ ਅੰਗਰੇਜ਼ੀ ਬੋਲਣ ਵਾਲਾ ਕੌਣ ਹੈ? ਇਕੱਲਾ ਮੈਂ ਹਾਂ। ਮੁਕੱਦਮਾ ਚੱਲੇਗਾ ਤਾਂ ਚੱਲਣ ਦਿਓ। ਮੈਂ ਆਪਣਾ ਵਕੀਲ ਖੁਦ ਬਣਾਂਗਾ, ਕੋਰਟ ਦੀ ਗੈਲਰੀ ਵਿੱਚ ਪ੍ਰੈਸ ਨੂੰ ਬੁਲਾਇਆ ਕਰਾਂਗੇ। ਅਸੀਂ ਅੰਗਰੇਜ਼ੀ ਵਿੱਚ ਆਪਣਾ ਪੱਖ ਪੇਸ਼ ਕਰਦੇ ਰਹਾਂਗੇ, ਅਖਬਾਰਾਂ ਵਿੱਚ ਛਪੀ ਜਾਇਆ ਕਰੇਗਾ ਕਿ ਅੱਜ ਬਹਿਸ ਹੋਈ, ਕ੍ਰਾਂਤੀਕਾਰੀਆਂ ਨੇ ਇਹ ਕਿਹਾ, ਉਹ ਕਿਹਾ ਪਰੰਤੂ ਜਿਹੜੀ ਆਪਣੀ ਪਾਰਟੀ ਦੀ ਲਹਿਰ ਮੱਠੀ ਪੈਂਦੀ ਜਾਂਦੀ ਹੈ, ਉਹ ਉੱਪਰ ਉੱਠ ਜਾਵੇਗੀ। ਸਪੀਕਰ ਸਾਹਿਬ, ਇਸ ਨੂੰ ਕਹਿੰਦੇ ਹਨ ਲੀਡਰ, ਲੀਡ ਕਰਨਾ। ਇਹ ਹੁੰਦਾ ਲੀਡਰ ਕਿ ਆਪ ਮੂਹਰੇ ਲੱਗਣਾ। ਲੀਡਰ ਉਹ ਨਹੀਂ ਹੁੰਦੇ ਜਿਹੜੇ ਦੂਜਿਆਂ ਨੂੰ ਕਹਿੰਦੇ ਹਨ ਕਿ ਚਲੋ ਕੁਰਬਾਨੀਆਂ ਲਈ ਤਿਆਰ ਰਹੋ। ਸੋ, ਉਸ ਮੁਕੱਦਮੇ ਨੂੰ ਲੰਮੇ ਤੋਂ ਲੰਮਾ ਖਿੱਚਿਆ ਅਤੇ ਉਨ੍ਹਾਂ ਨੂੰ ਪਤਾ ਸੀ ਕਿ ਫਾਂਸੀ ਹੋਵੇਗੀ ਔਰ ਉਨ੍ਹਾਂ ਨੇ ਫਾਂਸੀ ਦਾ ਰੱਸਾ ਚੁੰਮਿਆ। ਰਾਜਗੁਰੂ ਤੇ ਸੁਖਦੇਵ ਨਾਲ ਸੀ। ਰਾਜਗੁਰੂ ਬਾਰੇ ਮੈਂ ਕਈ ਵਾਰੀ ਜ਼ਿਕਰ ਕਰ ਚੁੱਕਿਆ ਹਾਂ, ਉਹ ਪੂਨੇ ਤੋਂ ਸੀ। ਭਗਤ ਸਿੰਘ ਹੋਰੀਂ ਤਾਂ ਅਖਬਾਰਾਂ ਵਿੱਚ editorial ਲਿਖਦੇ ਰਹਿੰਦੇ ਸਨ। ਰੰਗ ਦੇ ਬਸੰਤੀ ਚੋਲਾ ਵਰਗੇ ਗੀਤਾਂ ਨਾਲ ਦੇਸ਼ ਭਗਤੀ ਦਾ ਜਜ਼ਬਾ ਨੌਜਵਾਨਾਂ ਵਿੱਚ ਭਰਦੇ ਰਹਿੰਦੇ ਸਨ ਪਰੰਤੂ ਰਾਜਗੁਰੂ ਜੀ ਕੁਝ ਲਿਖਦੇ ਨਹੀਂ ਸਨ ਅਤੇ ਉਨ੍ਹਾਂ ਨੂੰ ਭਗਤ ਸਿੰਘ ਹੋਰੀਂ ਮਜ਼ਾਕ ਕਰਦੇ ਹੁੰਦੇ ਸਨ ਕਿਉਂਕਿ ਉਮਰ 18-19 ਸਾਲ ਦੀ ਸੀ। 23 ਸਾਲ ਦੀ ਉਮਰ ਵਿੱਚ ਤਾਂ ਫਾਂਸੀ ਹੋ ਗਈ ਸੀ, ਜਿਸ ਵੇਲੇ ਇਨਕਲਾਬ ਵਿੱਚ ਫਿਰਦੇ ਸਨ। ਉਹ ਰਾਜਗੁਰੂ ਨੂੰ ਕਹਿੰਦੇ ਕਿ ਤੂੰ ਕੁਝ ਲਿਖ ਨਹੀਂ ਸਕਦਾ, ਰਾਜਗੁਰੂ ਨੇ ਕਿਹਾ ਕਿ ਮੈਂ ਵੀ ਕੁਝ ਲਿਖਾਂਗਾ, ਜਿਸ ਨੂੰ ਅਜ਼ਾਦੀ ਤੋਂ ਬਾਅਦ ਕੋਈ ਨਾ ਕੋਈ, ਕਿਤੇ ਨਾ ਕਿਤੇ ਸਟੇਜ ਤੇ ਕੋਈ ਬੋਲੇਗਾ। ਅਜ਼ਾਦੀ ਦਾ ਕੋਈ ਫਿਕਰ ਨਹੀਂ ਸੀ ਕਿ ਅਜ਼ਾਦੀ ਆਉਣੀ ਹੈ ਜਾਂ ਨਹੀਂ। ਭਗਤ ਸਿੰਘ ਹੋਰਾਂ ਨੂੰ ਇਸ ਗੱਲ ਦਾ ਕੋਈ ਫਿਕਰ ਨਹੀਂ ਸੀ। ਉਨ੍ਹਾਂ ਨੂੰ ਫਿਕਰ ਇਹ ਸੀ ਕਿ ਅਜ਼ਾਦੀ ਤੋਂ ਬਾਅਦ ਮੁਲਕ ਕਿਹੜੇ ਹੱਥਾਂ ਵਿੱਚ ਜਾਵੇਗਾ ਔਰ ਉਹ ਫਿਕਰ ਸਹੀ ਵੀ ਸਾਬਤ ਹੋਇਆ ਹੈ। ਸਰ, 75 ਸਾਲਾਂ ਬਾਅਦ ਇੱਥੇ ਹੀ ਖੜ੍ਹੇ ਹਾਂ। ਹਾਲੇ 75 ਸਾਲ ਬਾਅਦ ਵੀ ਭ੍ਰਿਸ਼ਟਾਚਾਰ ਦੇ ਮਾਮਲੇ, ਗਲੀਆਂ-ਨਾਲੀਆਂ, ਟੋਭੇ ਅਤੇ ਸੀਵਰੇਜ ਦੇ ਮਾਮਲੇ ਖੜ੍ਹੇ ਹਨ।

GK/BS 2.20 22-3--2023

75 ਸਾਲ ਬਾਅਦ ਵੀ ਹਾਲੇ ਅਸੀਂ ਇੱਥੇ ਹੀ ਖੜ੍ਹੇ ਹਾਂ। ਉਨ੍ਹਾਂ ਦਾ ਇਹੀ ਫਿਕਰ ਸੀ ਕਿ ਇਸ ਤੋਂ ਬਾਅਦ ਕੀ ਕਰਾਂਗੇ। 90-90 ਸਾਲਾਂ ਦੇ ਬਹੁਤ ਸਾਰੇ ਬਜ਼ੁਰਗ ਇਹੀ ਕਹਿੰਦੇ ਦੇਖੇ ਜਾ ਸਕਦੇ ਹਨ ਕਿ ਇਸ ਨਾਲੋਂ ਤਾਂ ਅੰਗਰੇਜ਼ਾਂ ਦਾ ਰਾਜ ਹੀ ਚੰਗਾ ਸੀ। ਜਦੋਂ ਉਹ ਇਹ ਗੱਲ ਕਹਿੰਦੇ ਹਨ ਤਾਂ ਮਨ ਵਿੱਚ ਇੱਕ ਝੰਜੋੜ ਜਿਹੀ ਵੱਜਦੀ ਹੈ ਕਿ ਫਿਰ ਅਸੀਂ ਉਹ ਹੀਰੇ ਕਿਉਂ ਮਰਵਾ ਲਏ ਜੇਕਰ ਉਹੀ ਰਾਜ ਵਧੀਆ ਸੀ। ਫਿਰ ਉਨ੍ਹਾਂ ਨੂੰ ਹੀ ਰੱਖ ਲੈਂਦੇ। ਉਹ ਵੀ 90-90 ਸਾਲ ਦੀ ਉਮਰ ਭੋਗ ਲੈਂਦੇ। ਸੋ, ਰਾਜਗੁਰੂ ਜੀ ਕਹਿੰਦੇ ਕਿ ਮੈਂ ਵੀ ਲਿਖਾਂਗਾ। ਉਸ ਦੇ ਸਾਥੀ ਕਹਿੰਦੇ ਕਿ ਤੂੰ ਨਹੀਂ ਲਿਖ ਸਕਦਾ। ਅੱਜ ਫਾਂਸੀ ਦਾ ਹੁਕਮ ਹੋ ਗਿਆ। ਜੇਲ੍ਹ ਵਿੱਚ ਕਹਿੰਦੇ ਰਹੇ ਕਿ ਕੀ ਲਿਖੇਗਾ? ਕੀ ਤੂੰ ਕੁਝ ਲਿਖਿਆ? ਹਾਲੇ ਤੱਕ ਤਾਂ ਕੁਝ ਨਹੀਂ ਲਿਖਿਆ। ਫਿਰ ਫਾਂਸੀ ਵਾਲਾ ਦਿਨ ਆ ਗਿਆ। Early morning 3.30 ਵਜੇ ਉਨ੍ਹਾਂ ਨੂੰ ਉਠਾ ਲਿਆ ਕਿ ਉੱਠੋ ਸਾਰੇ, ਅੱਜ ਫਾਂਸੀ ਹੈ। ਫਾਂਸੀ ਵਾਲਿਆਂ ਤੋਂ ਤਾਂ ਸਾਰਾ ਕੁਝ ਖੋਹ ਲੈਂਦੇ ਹਨ। ਉਨ੍ਹਾਂ ਕੋਲ ਕੋਈ ਵੀ ਚੀਜ਼ ਅਜਿਹੀ ਨਹੀਂ ਹੁੰਦੀ ਤਾਂ ਕਿ ਉਹ ਆਪਣੇ ਸਰੀਰ ਨੂੰ harm ਨਾ ਕਰ ਲੈਣ, ਆਪਣੇ ਸਰੀਰ ਨੂੰ ਚੋਟ ਨਾ ਪਹੁੰਚਾ ਲੈਣ। ਰਾਜਗੁਰੂ ਨੂੰ ਪੁੱਛਿਆ ਕਿ ਤੂੰ ਲਿਖਿਆ ਕੁਝ? ਉਹ ਕਹਿੰਦਾ ਕਿ ਲਿਖ ਦਿੰਦਾ ਹਾਂ। ਉਸ ਨੂੰ ਕਿਹਾ ਕਿ ਫਾਂਸੀ ਲਈ ਤਾਂ ਇਹ ਉਠਾਉਣ ਵੀ ਆ ਗਏ। ਜਿਹੜਾ ਸਿਪਾਹੀ ਉਠਾਉਣ ਆਇਆ ਸੀ, ਉਹ ਵੈਸੇ ਤਾਂ ਇੰਡੀਅਨ ਹੀ ਸੀ ਪਰ ਅੰਗਰੇਜ਼ਾਂ ਦੀ ਫੌਜ ਵਿੱਚ ਸੀ। ਰਾਜਗੁਰੂ ਨੇ ਉਸ ਨੂੰ ਕਿਹਾ ਕਿ ਇੱਕ ਕੋਲਾ ਲਿਆ ਕੇ ਦੇ ਦੇਵੋ ਮੈਂ ਕੁਝ ਲਿਖਣਾ ਚਾਹੁੰਦਾ ਹਾਂ। ਮੈਂ ਕੰਧ ਤੇ ਹੀ ਲਿਖ ਦੇਵਾਂਗਾ। ਉਸ ਨੇ ਕਿਹਾ ਕਿ ਚਲੋ ਜਾਂਦੀ ਵਾਰ ਆਖਰੀ ਇੱਛਾ ਪੂਰੀ ਕਰ ਦਿੰਦੇ ਹਾਂ। ਉਸ ਨੇ ਕੋਲਾ ਲਿਆ ਕੇ ਦੇ ਦਿੱਤਾ। ਰਾਜਗੁਰੂ ਜੀ ਨੇ ਪਹਿਲੀਆਂ ਅਤੇ ਆਖਰੀ ਦੋ ਲਾਈਨਾਂ ਲਿਖੀਆਂ। ਦੁੱਖ ਦੀ ਗੱਲ ਇਹ ਹੈ ਕਿ ਇਹ ਸਾਨੂੰ ਕਿਸੇ ਵੀ ਇਤਿਹਾਸ ਦੀ ਕਿਤਾਬ ਵਿੱਚ ਪੜ੍ਹਾਇਆ ਹੀ ਨਹੀਂ ਗਿਆ ਕਿ ਇਹ ਲਾਈਨਾਂ ਵੀ ਦਰਜ ਹਨ। ਸਾਨੂੰ ਇਸ ਬਾਰੇ ਦੱਸਿਆ ਹੀ ਨਹੀਂ ਗਿਆ। ਰਾਜਗੁਰੂ ਜੀ ਨੇ ਲਿਖਿਆ

हम भी जी सकते थे चुप रह कर,

हमें भी माँ बाप ने पाला था दुख सह कर ਥੰਪਿੰਗ)

ਇਹ ਦੋ ਲਾਈਨਾਂ ਲਿਖੀਆਂ ਗਈਆਂ ਅਤੇ ਅੱਧੇ ਘੰਟੇ ਬਾਅਦ ਫਾਂਸੀ ਦੇ ਦਿੱਤੀ ਗਈ। ਉਹ ਵੀ ਜੀਅ ਸਕਦੇ ਸਨ। ਉਨ੍ਹਾਂ ਨੂੰ ਵੀ ਮਾਂ-ਬਾਪ ਨੇ ਇਸੇ ਤਰ੍ਹਾਂ ਹੀ ਪਾਲਿਆ ਸੀ ਜਿਵੇਂ ਸਾਨੂੰ ਸਾਡੇ ਮਾਂ-ਬਾਪ ਨੇ ਦੁੱਖ ਸਹਿ ਕੇ ਪਾਲਿਆ ਹੈ। ਉਹ ਵੀ ਮਾਂ-ਬਾਪ ਨੂੰ ਓਨੇ ਹੀ ਪਿਆਰੇ ਸਨ। ਉਹ ਕੋਈ ਸਪੈਸ਼ਲੀ ਇਸ ਕੰਮ ਵਾਸਤੇ ਨਹੀਂ ਆਏ ਸਨ ਕਿ ਅਸੀਂ ਤਮਾਸ਼ਾ ਦੇਖਦੇ ਰਹੀਏ ਅਤੇ ਉਹ ਸ਼ਹੀਦ ਹੋਣਗੇ। ਉਨ੍ਹਾਂ ਤੋਂ ਚੁੱਪ ਰਹਿ ਕੇ ਨਹੀਂ ਜੀਆ ਗਿਆ। ਹੋਰ ਵੀ ਦੁਨੀਆ ਚੁੱਪ ਰਹਿ ਕੇ ਜਿਊਂਦੀ ਰਹੀ ਹੈ। ਸੋ, ਜਦੋਂ ਤੁਸੀਂ ਸਿਸਟਮ ਬਦਲਣਾ ਹੈ ਤਾਂ ਬੋਲਣਾ ਪਵੇਗਾ। ਕਿਸੇ ਗੱਲ ਤੇ ਚੁੱਪ ਰਹਿਣਾ ਅਤੇ ਉਸ ਨੂੰ ਅੱਖੋਂ ਪਰੋਖੇ ਕਰ ਦੇਣਾ ਵੀ ਅੱਧੀ ਹਮਾਇਤ ਹੁੰਦੀ ਹੈ। ਸੋ,

ਅਸੀਂ ਦੇਸ਼ ਲਿਆ ਹੈ। ਸਾਡੇ ਸ਼ਹੀਦਾਂ ਨੇ ਸਾਨੂੰ ਪੂਰਾ ਦੇਸ਼ ਲੈ ਕੇ ਦਿੱਤਾ ਹੈ। ਕੋਈ ਕਹਿੰਦਾ ਕਿ ਮੈਂ ਏਨਾ ਕੁ ਏਰੀਆ ਲਵਾਂਗਾ, ਕੋਈ ਕਹਿੰਦਾ ਕਿ ਏਨਾ ਕੁ ਲਵਾਂਗਾ। ਇਹ ਸਾਰਾ ਮੁਲਕ ਹੀ ਸਾਡਾ ਹੈ। ਅਸੀਂ ਆਜ਼ਾਦੀ ਲਈ ਹੈ। 15 ਅਗਸਤ ਡਲਹੌਜ਼ੀ ਵਿਖੇ ਅਜੀਤ ਸਿੰਘ ਜੀ ਦੀ ਮੌਤ ਹੋਈ ਹੈ। ਇਹ ਕਹਿ ਕੇ ਗਏ ਹਨ ਕਿ ਚਲੋ ਆਖਰੀ ਸਾਹ ਤਾਂ ਅਜ਼ਾਦੀ ਵਿੱਚ ਲਏ। ਕੁਦਰਤ ਨੇ ਕੀ ਸੰਯੋਗ ਬਣਾਏ ਹਨ। ਸਾਰੀ ਉਮਰ ਜਲਾਵਤਨੀ। ਜਦੋਂ ਦੇਸ਼ ਅਜ਼ਾਦ ਹੋਇਆ ਤਾਂ ਦੁਨੀਆ ਤੋਂ ਰੁਖਸਤ ਹੋ ਗਏ। ਅਸੀਂ ਵੀ ਉਨ੍ਹਾਂ ਦੇ ਵਾਰਸ ਹਾਂ। ਅੱਜ ਜਿਵੇਂ ਮੋਟਰ ਸਾਈਕਲਾਂ ਤੇ ਮੁੰਡੇ ਫੋਟੋ ਲਗਾ ਲੈਂਦੇ ਹਨ। ਭਗਤ ਸਿੰਘ ਦੀ ਮੁੱਛ ਵਾਲੀ ਫੋਟੋ ਲਗਾ ਕੇ ਥੱਲੇ ਲਿਖਿਆ ਹੁੰਦਾ ਹੈ ਕਿ ਲੱਗਦਾ ਮੈਨੂੰ ਫੇਰ ਆਉਣਾ ਪਊ। ਮੈਂ ਕਿਹਾ, ਬੱਸ ਉਸੇ ਨੂੰ ਹੀ ਉਡੀਕੀ ਜਾਇਓ। ਆਪ ਨਾ ਕੁਝ ਕਰਿਓ? ਉਹ ਤਾਂ ਆਪਣਾ ਕੰਮ ਕਰ ਗਏ ਹਨ। ਹੁਣ ਆਪਣਾ ਫਰਜ਼ ਬਣਦਾ ਹੈ ਕਿ ਉਨ੍ਹਾਂ ਦੁਆਰਾ ਲਈ ਹੋਈ ਅਜ਼ਾਦੀ ਨੂੰ ਸੰਭਾਲੀਏ। ਅਸੀਂ ਤਾਂ ਕੋਈ ਗੋਲਾ ਬਾਰੂਦ ਵੀ ਨਹੀਂ ਵਰਤਣਾ। ਅਸੀਂ ਤਾਂ ਇੱਥੇ ਉਨ੍ਹਾਂ ਦੇ ਵਿਚਾਰਾਂ ਤੇ ਹੀ ਚੱਲਣਾ ਹੈ। ਅਸੀਂ ਉਨ੍ਹਾਂ ਦੀ ਵਿਚਾਰਧਾਰਾ ਨੂੰ ਹੀ ਅੱਗੇ ਵਧਾਉਣਾ ਹੈ। ਮੈਂ ਅਕਸਰ ਕਹਿੰਦਾ ਹੁੰਦਾ ਹਾਂ ਅਤੇ ਕਰੋੜਾਂ ਲੋਕ ਕੈਮਰੇ ਜ਼ਰੀਏ ਸੁਣਦੇ ਹੋਣਗੇ ਕਿ ਤੁਸੀਂ ਕਦੇ ਆਪਣੇ ਵੋਟਰ ਕਾਰਡ ਦੇਖਿਓ। ਉਸ ਵੋਟਰ ਕਾਰਡ ਤੇ ਫੋਟੋ ਤਾਂ ਤੁਹਾਡੀ ਹੀ ਲੱਗੀ ਹੁੰਦੀ ਹੈ। ਜਿਸ ਦਾ ਵੋਟਰ ਕਾਰਡ ਹੁੰਦਾ ਹੈ ਉਸ ਦੀ ਹੀ ਫੋਟੋ ਹੁੰਦੀ ਹੈ ਪਰ ਉਸ ਵੋਟਰ ਕਾਰਡ ਵਿੱਚ ਸ਼ਹੀਦ-ਏ-ਆਜ਼ਮ ਭਗਤ ਸਿੰਘ, ਰਾਜਗੁਰੂ, ਸੁਖਦੇਵ, ਲਾਲਾ ਲਾਜਪਤ ਰਾਏ, ਕਰਤਾਰ ਸਿੰਘ ਸਰਾਭਾ ਵਰਗੇ ਹਜ਼ਾਰਾਂ ਨੌਜਵਾਨਾਂ ਦੇ ਸ਼ਹੀਦਾਂ ਦੇ ਖੂਨ ਦੀ ਸੁਗੰਧੀ ਆਵੇਗੀ। ਕੋਈ ਪੁੱਛੇ ਕਿ ਵੋਟਰ ਕਾਰਡ ਦਾ ਸ਼ਹੀਦਾਂ ਦੇ ਖੂਨ ਨਾਲ ਕੀ ਸਬੰਧ ਹੈ? ਸਪੀਕਰ ਸਾਹਿਬ, ਸਾਹ ਤਾਂ ਲੋਕ ਅੰਗਰੇਜ਼ਾਂ ਦੇ ਰਾਜ ਵਿੱਚ ਵੀ ਲੈਂਦੇ ਸਨ। ਉਦੋਂ ਵੀ ਵਿਆਹ ਸ਼ਾਦੀਆਂ ਹੁੰਦੀਆਂ ਸਨ, ਗਿੱਧੇ-ਭੰਗੜੇ ਪੈਂਦੇ ਸਨ ਪਰ ਅੰਗਰੇਜ਼ ਵੋਟਾਂ ਨਹੀਂ ਪਾਉਣ ਦਿੰਦੇ ਸਨ। ਭਗਤ ਸਿੰਘ ਹੁਰਾਂ ਦੀ ਕੀ ਲੜਾਈ ਸੀ ਕਿ ਅਸੀਂ ਵੋਟਾਂ ਪਾ ਕੇ ਆਪਣੇ ਲੀਡਰ ਆਪ ਚੁਣਾਂਗੇ। ਤੁਸੀਂ ਇੱਥੋਂ ਜਾਓ। ਇਹ ਤੁਹਾਡਾ ਮੁਲਕ ਨਹੀਂ ਹੈ। ਇਹੀ ਝਗੜਾ ਸੀ। ਇਸੇ ਲੜਾਈ ਪਿੱਛੇ ਸ਼ਹੀਦੀ ਹੋ ਗਈ। ਉਸ ਤੋਂ ਬਾਅਦ ਮੁਲਕ ਆਜ਼ਾਦ ਹੋ ਗਿਆ।

2.25 / Rajneet/Rajneesh

ਅਜ਼ਾਦ ਹੋਣ ਤੋਂ ਬਾਅਦ ਸਾਨੂੰ ਵੋਟਰ ਕਾਰਡ ਮਿਲ ਗਿਆ। ਜਿਹੜਾ ਵੋਟਰ ਕਾਰਡ ਹੈ, ਫਿਰ ਇਹ ਕਿਸ ਨੇ ਲੈ ਕੇ ਦਿੱਤਾ ਹੈ? ਇਹ ਵੋਟਰ ਕਾਰਡ ਸਾਨੂੰ ਸ਼ਹੀਦਾਂ ਨੇ ਆਪਣਾ ਖੂਨ ਦੇ ਕੇ ਲੈ ਕੇ ਦਿੱਤਾ ਹੈ। ਜਦੋਂ ਵੋਟਾਂ ਵੇਲੇ ਮੈਨੂੰ ਇਹ ਪਤਾ ਲਗਦਾ ਹੈ ਕਿ ਫਲਾਣੇ ਏਰੀਏ ਵਿੱਚ ਏਨੇ ਹਜ਼ਾਰ ਰੁਪਏ ਦੀ ਵੋਟ ਵਿਕ ਗਈ ਤਾਂ ਫੇਰ ਮੈਨੂੰ ਇਹ ਲਗਦਾ ਹੈ ਕਿ ਤੁਸੀਂ ਵੋਟ ਨਹੀਂ ਵੇਚੀ ਤੁਸੀਂ ਤਾਂ ਸ਼ਹੀਦਾਂ ਦੇ ਖੂਨ ਦਾ ਸਸਤਾ ਸੌਦਾ ਕਰ ਲਿਆ ਹੈ। ਵੋਟ

ਚਾਹੇ ਜਿਸ ਨੂੰ ਮਰਜ਼ੀ ਪਾਓ ਪਰ ਆਪਣੀ ਮਰਜ਼ੀ ਨਾਲ ਤਾਂ ਪਾਓ। ਸਾਨੂੰ ਉਹ ਵੋਟਰ ਕਾਰਡ ਦੇ ਕੇ ਗਏ ਹਨ, ਅਸੀਂ ਉਸ ਦਾ ਸੌਦਾ ਕਰੀ ਜਾਂਦੇ ਹਾਂ। ਸੋ, ਇਸ ਕਰਕੇ ਮੈਂ ਕਹਿੰਦਾ ਹਾਂ ਕਿ ਸ਼ਹੀਦ ਸਾਨੂੰ ਇੰਨਾ ਵੱਡਾ ਲੋਕਤੰਤਰ ਦੇ ਕੇ ਗਏ ਹਨ, ਸਾਨੂੰ ਵੋਟਾਂ ਵਾਲਾ ਏਨਾ ਵੱਡਾ ਹਥਿਆਰ ਦੇ ਕੇ ਗਏ ਹਨ ਜਿਸ ਨੂੰ ਦੱਬ ਕੇ ਜਿਹੜਾ ਬੰਦਾ ਪਸੰਦ ਨਹੀਂ ਹੈ, ਉਸ ਨੂੰ ਹਟਾ ਸਕਦੇ ਹੋ। ਜਿਹੜੇ ਚੰਗੇ ਨਹੀਂ ਲਗਦੇ, ਉਨ੍ਹਾਂ ਨੂੰ ਹਟਾ ਸਕਦੇ ਹੋ। ਹਾਲਾਂਕਿ ਅੰਗਰੇਜ਼ਾਂ ਨਾਲ ਬਹੁਤ ਲੰਬੀ ਲੜਾਈ ਚੱਲੀ, ਕਿਉਂਕਿ ਉਹ ਤਾਂ ਵੋਟਾਂ ਨਹੀਂ ਪੈਣ ਦਿੰਦੇ ਸੀ। ਸੋ, ਇਸ ਕਰਕੇ 23 ਮਾਰਚ ਨੂੰ ਇੱਕ ਦਿਨ ਨਾ ਮੰਨੀਏ, ਇਸ ਦਿਨ ਆਪਾਂ ਸੋਚੀਏ ਕਿ ਉਨ੍ਹਾਂ ਨੂੰ 23-23 ਸਾਲ ਦੀ ਉਮਰ ਵਿੱਚ ਸ਼ਹੀਦੀਆਂ ਦੇਣ ਦੀ ਕੀ ਲੋੜ ਸੀ ਕਿ ਆਜ਼ਾਦੀ ਦਾ ਨਿੱਘ ਸਾਡੇ ਹਵਾਲੇ ਕਰਨ। ਮੈਨੂੰ ਜਿੱਥੋਂ ਕਿਤੋਂ ਵੀ ਕੁਝ ਮਿਲ ਜਾਵੇ ਤਾਂ ਮੈਂ ਸ਼ਹੀਦ-ਏ-ਆਜ਼ਮ ਭਗਤ ਸਿੰਘ ਬਾਰੇ ਪੜ੍ਹਦਾ ਹਾਂ। ਜਿਸ ਦਿਨ ਭਗਤ ਸਿੰਘ ਜੀ ਘਰੋਂ ਭੱਜੇ ਹਨ, ਪਰਿਵਾਰ ਨੇ ਬੜੀਆਂ ਕੋਸ਼ਿਸ਼ਾਂ ਕੀਤੀਆਂ।

-----

## EXTENSION OF TIME OF THE SITTING OF THE HOUSE

**ਮਾਨਯੋਗ ਸਪੀਕਰ** : ਮੁੱਖ ਮੰਤਰੀ ਜੀ, ਇਕ ਮਿੰਟ। ਅੱਜ ਦੀ ਬੈਠਕ ਲਈ ਨਿਰਧਾਰਤ ਕੰਮ-ਕਾਰ ਖਤਮ ਹੋਣ ਤੱਕ ਜੇ ਸਦਨ ਦੀ ਸਹਿਮਤੀ ਹੋਵੇ ਤਾਂ ਸਦਨ ਦੀ ਬੈਠਕ ਦਾ ਸਮਾਂ ਵਧਾ ਲਿਆ ਜਾਵੇ?

(**ਅਵਾਜ਼ਾਂ** : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਸਦਨ ਦਾ ਸਮਾਂ ਅੱਜ ਦੇ ਨਿਰਧਾਰਤ ਕੰਮ ਕਾਰ ਖਤਮ ਹੋਣ ਤੱਕ ਵਧਾਇਆ ਜਾਂਦਾ ਹੈ। ਹਾਂ ਜੀ, ਮੁੱਖ ਮੰਤਰੀ ਜੀ।

----

## OFFICIAL RESOLUTION REGARDING REMEMBERING THE SUPREME SACRIFICES OF SHAHEED BHAGAT SINGH, SUKHDEV AND RAJGURU JI ON THE OCCASION OF MARTYDOM DAY ON 23.03.2023 AND THUS STRONGLY RECOMMENDING THE GOVERNMENT TO MAKE EVERY POSSIBLE EFFORT TO CREATE THE PUNJAB OF THEIR DREAMS *(RESUMPTION)*

**ਮੁੱਖ ਮੰਤਰੀ :** ਜਿਸ ਦਿਨ ਸਰਦਾਰ ਭਗਤ ਸਿੰਘ ਜੀ ਘਰੋਂ ਗਏ ਹਨ, ਉਸ ਦਿਨ ਉਨ੍ਹਾਂ ਦਾ ਮੰਗਣਾ ਸੀ। ਉਹ ਉਸ ਦਿਨ early morning ਹੀ ਚਲੇ ਗਏ ਸਨ। ਉਸ ਦਿਨ ਉਨ੍ਹਾਂ ਨੇ ਕਾਨਪੁਰ ਜਾਣਾ ਸੀ ਤੇ ਉਹ ਜਾਂਦੇ-ਜਾਂਦੇ ਸੋਚਦੇ ਹਨ ਕਿ ਭਗਤ ਸਿਆਂ, ਲੋਕ ਕਹਿਣਗੇ ਕਿ ਵਿਆਹ ਤੋਂ ਭੱਜ ਗਿਆ ਪਰ ਮੈਂ ਕਿਵੇਂ ਦੱਸਾਂ ਕਿ ਮੈਂ ਤਾਂ

ਲਾੜ੍ਹੀ ਮੌਤ ਵਿਆਹੁਣੀ ਹੈ। ਜਿਸ ਵੇਲੇ ਉਹ ਕਾਨਪੁਰ ਦੇ ਵਿੱਚ ਗਏ, ਉੱਥੇ ਉਸ ਸਮੇਂ ਸ਼੍ਰੀ ਚੰਦਰ ਸ਼ੇਖਰ ਆਜ਼ਾਦ ਜੀ, ਰਾਮ ਪ੍ਰਸਾਦ ਬਿਸਮਿਲ, ਬਟੁਕੇਸ਼ਵਰ ਦੱਤ ਜੀ ਮਿਲੇ। ਪਹਿਲਾਂ ਪਹਿਲਾਂ ਤਾਂ ਉਨ੍ਹਾਂ ਨੇ ਕਿਹਾ ਕਿ ਇਹ ਕੌਣ ਆ ਗਿਆ ਹੈ, ਇਹ 17-18 ਸਾਲ ਦਾ ਜਵਾਕ ਜਿਹਾ ਕੌਣ ਹੈ ਤਾਂ ਭਗਤ ਸਿੰਘ ਨੇ ਪ੍ਰੋਫੈਸਰ ਦੀ ਲਾਹੌਰ ਦੀ ਖਾਲਸਾ ਜੇਲ੍ਹ ਦੀ ਚਿੱਠੀ ਦਿਖਾਈ। ਉਸ ਵੇਲੇ ਰਿਕੁਮੈਂਡੇਸ਼ਨ ਚਿੱਠੀਆਂ ਰਾਹੀਂ ਚੱਲਦੀਆਂ ਸਨ। ਇਸ ਤਰ੍ਹਾਂ ਉਨ੍ਹਾਂ ਨੇ ਯਕੀਨ ਕਰ ਲਿਆ ਅਤੇ ਜਦੋਂ ਭਗਤ ਸਿੰਘ ਨਾਲ ਗੁਫਤਗੂ ਕੀਤੀ ਤਾਂ ਉਨ੍ਹਾਂ ਨੂੰ ਬਹੁਤ ਚੰਗਾ ਲੱਗਿਆ। ਭਗਤ ਸਿੰਘ ਪੜ੍ਹਦੇ ਬਹੁਤ ਸੀ ਅਤੇ ਆਪਣੇ ਵਿਚਾਰ ਦਿੱਤੇ। ਭਗਤ ਸਿੰਘ ਬਾਰੇ ਗੱਲ ਚੱਲੀ ਕਿ ਉਨ੍ਹਾਂ ਦੀ ਪਿਸਤੌਲ ਵਾਲੀ ਫੋਟੋ ਲਗਾ ਕੇ ਉਸ ਨੂੰ ਲੜਾਕਾ ਨੌਜਵਾਨ ਬਣਾ ਦਿੰਦੇ ਹਾਂ ਜਾਂ ਅਸੀਂ ਉਸ ਦੀ ਸੋਚ ਵਾਲੇ ਪਾਸੇ ਚੱਲਾਂਗੇ? ਮੈਂ ਇੱਥੇ ਇਹ ਵੀ ਦੱਸਣਾ ਚਾਹਾਂਗਾ ਕਿ ਉਨ੍ਹਾਂ ਨੇ ਅਗਲੇ ਦਿਨ ਡਾਕਾ ਮਾਰਨ ਜਾਣਾ ਸੀ, ਉਨ੍ਹਾਂ ਦੇ ਹੱਥ ਵਿੱਚ ਪਿਸਤੌਲ ਫੜਾ ਦਿੱਤੀ ਸੀ। ਉਸ ਸਮੇਂ ਭਗਤ ਸਿੰਘ ਨੇ ਮੱਥੇ ਨਾਲ ਪਿਸਤੌਲ ਲਗਾਈ ਕਿ ਹੁਣ ਮੈਂ ਸਹੀ ਜਗ੍ਹਾ ਤੇ ਪਹੁੰਚ ਗਿਆ ਹਾਂ, ਮੈਨੂੰ ਇਹੀ ਚਾਹੀਦੀ ਸੀ ਤੇ ਦੇਸ਼ ਦੀ ਅਜ਼ਾਦੀ ਵਾਸਤੇ ਇਸ ਨੂੰ ਵਰਤਣਾ ਹੈ। ਜਿੱਥੇ ਡਾਕਾ ਮਾਰਨਾ ਸੀ, ਉਹ ਇੱਕ ਭਾਰਤੀ ਸੇਠ ਸੀ। ਉਸ ਸਮੇਂ ਫੰਡ ਅੱਜ ਵਾਂਗ ਨਹੀਂ ਮਿਲਦੇ ਸਨ ਉਸ ਸਮੇਂ ਲੋਕ ਬਹੁਤ ਡਰਦੇ ਸੀ। ਇਹ ਡਾਕਾ ਇਸ ਲਈ ਮਾਰਨਾ ਸੀ ਕਿਉਂਕਿ ਪਾਰਟੀ ਵਾਸਤੇ ਅਤੇ ਲੜਾਈ ਵਾਸਤੇ ਸਮਾਨ ਖਰੀਦ ਸਕਣ। ਉਨ੍ਹਾਂ ਨੇ ਰੇਕੀ ਕੀਤੀ ਸੀ ਕਿ ਜਿਹੜਾ ਸੇਠ ਹੈ, ਉਹ ਹਵੇਲੀ ਦੇ ਬਾਹਰ ਤਾਰਿਆਂ ਦੀ ਛਾਵੇਂ ਮੰਜੇ ਤੇ ਸੌਂਦਾ ਹੈ। ਉਸ ਦਾ ਖਜ਼ਾਨਾ ਅੰਦਰ ਟਰੰਕ ਵਿੱਚ ਪਿਆ ਹੈ। ਉਸ ਸਮੇਂ ਭਗਤ ਸਿੰਘ ਅਤੇ ਇੱਕ ਹੋਰ ਨੌਜਵਾਨ ਦੀ ਡਿਊਟੀ ਲਗਾਈ ਕਿ ਤੁਸੀਂ ਬਾਹਰ ਸੇਠ ਦੇ ਕੰਨ ਦੇ ਕੋਲ ਪੁੜਪੜੀ ਤੇ ਪਿਸਤੌਲ ਲਗਾ ਕੇ ਰੱਖਣੀ ਹੈ। ਬਾਕੀ ਕੰਮ ਦੂਜੇ ਬੰਦੇ ਕਰਨਗੇ। ਭਗਤ ਸਿੰਘ ਦੇ ਹੱਥ ਵਿੱਚ ਪਿਸਤੌਲ ਹੋਣ ਕਾਰਨ ਉਸ ਦੇ ਹੱਥ ਕੰਬਣ ਲੱਗ ਗਏ। ਜਿਹੜਾ ਉਸ ਨਾਲ ਨੌਜਵਾਨ ਮੁੰਡਾ ਸੀ, ਉਸ ਨੇ ਸਾਰਾ ਕੁਝ ਦੇਖ ਲਿਆ। ਜਦੋਂ ਸਾਰਾ ਕੁਝ ਲੁੱਟ ਕੇ ਵਾਪਸ ਜਾ ਰਹੇ ਸੀ ਤਾਂ ਉਸ ਨੌਜਵਾਨ ਨੇ ਚੰਦਰ ਸ਼ੇਖਰ ਅਜ਼ਾਦ ਜੀ ਨੂੰ ਦੱਸ ਦਿੱਤਾ ਕਿ ਜਿਹੜਾ ਨਵਾਂ ਮੁੰਡਾ ਆਇਆ ਹੈ, ਕੱਲ੍ਹ ਰਾਤ ਨੂੰ ਵੱਡੀਆਂ-ਵੱਡੀਆਂ ਗੱਲਾਂ ਕਰਦਾ ਸੀ।

ਕੁ.ਕ/ਰ.ਕ. 2.30 22.03.2023

ਆਹ ਜਿਹੜਾ ਨਵਾਂ ਮੁੰਡਾ ਭਗਤ ਆਇਆ ਹੈ, ਅੱਜ ਜਦੋਂ ਪਿਸਤੌਲ ਪੁੜਪੁੜੀ ਤੇ ਲਾਇਆ ਸੀ ਤਾਂ ਇਸ ਦੇ ਹੱਥ ਕੰਬਦੇ ਸੀ। ਚੰਦਰ ਸ਼ੇਖਰ ਅਜ਼ਾਦ ਜੀ ਨੇ ਪੁੱਛਿਆ ਕਿ ਹੱਥ ਕੰਬਦੇ ਸੀ? ਭਗਤ ਸਿੰਘ ਜੀ ਕਹਿੰਦੇ ਹਾਂ ਜੀ ਹੱਥ ਕੰਬਦੇ ਸੀ। ਚੰਦਰ ਸ਼ੇਖਰ ਅਜ਼ਾਦ ਜੀ ਕਹਿੰਦੇ ਕਿ ਹੱਥ ਕਿਉਂ ਕੰਬਦੇ ਸੀ? ਕੀ ਇਸ ਤਰ੍ਹਾਂ ਕ੍ਰਾਂਤੀਕਾਰੀ ਬਣੋਗੇ? ਭਗਤ ਸਿੰਘ ਨੇ ਜੋ ਜਵਾਬ ਦਿੱਤਾ ਤਾਂ ਉਸ ਨਾਲ ਪਾਰਟੀ ਦੀ ਵਿਚਾਰਧਾਰਾ ਹੀ ਬਦਲ ਗਈ ਸੀ। ਭਗਤ ਸਿੰਘ ਨੇ ਕਿਹਾ, ਚੰਦਰ ਸ਼ੇਖਰ ਅਜ਼ਾਦ ਜੀ ਆਪਣਿਆਂ ਤੇ ਪਿਸਤੌਲ ਨਹੀਂ ਤਾਣੀ ਜਾਂਦੀ। ਗੋਰੇ ਭਾਵੇਂ

ਜਿੰਨੇ ਮਰਜ਼ੀ ਮਰਵਾ ਲਵੋ। ਜਿੱਥੇ ਕਹੋਗੇ ਉੱਥੇ ਗੋਲੀ ਦਾ ਨਿਸ਼ਾਨਾ ਲਗਾ ਦੇਵਾਂਗਾ ਪਰ ਆਪਣਿਆਂ ਤੇ ਪਿਸਤੌਲ ਨਹੀਂ ਤਾਣੀ ਜਾਂਦੀ। ਭਾਵੇਂ ਉਹ ਅਮੀਰ ਸੀ, ਪਰ ਹੈ ਤਾਂ ਇੰਡੀਅਨ ਹੀ ਸੀ। (ਥੰਪਿੰਗ) ਆਹ, ਉਨ੍ਹਾਂ ਦੀ ਸੋਚ ਸੀ। ਅਸੀਂ ਉਨ੍ਹਾਂ ਨੂੰ ਇਸ ਤਰ੍ਹਾਂ ਬਣਾ ਰੱਖਿਆ ਹੈ ਜਿਵੇਂ ਕਿ ਉਹ ਗੋਲੀਆਂ ਹੀ ਚਲਾਉਂਦੇ ਫਿਰਦੇ ਸੀ। ਆਹ, ਉਨ੍ਹਾਂ ਦੀ ਸੋਚ ਸੀ। ਉਸ ਤੋਂ ਬਾਅਦ ਪਾਰਟੀ ਨੇ ਟਰੇਨਾਂ ਵਗੈਰਾ ਦੇ ਅੰਗਰੇਜ਼ਾਂ ਦੇ ਖਜ਼ਾਨੇ ਲੁੱਟਣੇ ਸ਼ੁਰੂ ਕਰ ਦਿੱਤੇ ਪਰ ਕਿਸੇ ਇੰਡੀਅਨ ਅਮੀਰ ਦੇ ਜਾਂ ਇੰਡੀਅਨ ਸੇਠ ਦੇ ਘਰ ਉਸ ਤੋਂ ਬਾਅਦ ਕੋਈ ਡਾਕਾ ਜਾਂ ਡਕੈਤੀ ਨਹੀਂ ਕੀਤੀ। ਇਹ ਉਹ ਲੋਕ ਹੁੰਦੇ ਹਨ, ਜੋ ਵਿਚਾਰਧਾਰਾ ਬਦਲਣ ਆਉਂਦੇ ਹਨ। ਸੋ, ਕੱਲ੍ਹ ਨੂੰ 23 ਮਾਰਚ ਹੈ। ਖਟਕੜ ਕਲਾਂ ਬੜਾ ਵੱਡਾ ਮੇਲਾ ਲੱਗਣਾ ਹੈ। ਹਰ ਇੱਕ ਪਾਰਟੀ ਨੇ ਵੀ ਸਟੇਜ ਲਗਾਉਣੀ ਹੈ। ਹਰ ਇੱਕ ਨੂੰ ਹੱਕ ਹੈ ਜਿਵੇਂ ਮਰਜ਼ੀ ਉਹ ਭਗਤ ਸਿੰਘ ਹੁਰਾਂ ਦੇ ਦਿਨ ਨੂੰ ਮਨਾਵੇ। ਇਸ ਦੇ ਨਾਲ ਹੀ ਮੈਂ ਇੱਕ ਗੱਲ ਦੱਸਣੀ ਚਾਹੁੰਦਾ ਹਾਂ ਕਿਉਂਕਿ ਉਸ ਹਲਕੇ ਦੇ ਐਮ.ਐਲ.ਏ. ਸਾਹਿਬ ਬੈਠੇ ਹਨ। ਸੁੱਖੀ ਸਾਹਿਬ, ਕੱਲ੍ਹ ਹੀ ਟੂਰਿਜ਼ਮ ਡਿਪਾਰਟਮੈਂਟ ਨਾਲ ਬੈਠਕ ਹੋਈ ਹੈ। ਮਿਊਜ਼ੀਅਮ ਤੋਂ ਲੈ ਕੇ ਭਗਤ ਸਿੰਘ ਹੁਰਾਂ ਦੇ ਘਰ ਤੱਕ 850 ਕੁ ਮੀਟਰ ਰਸਤਾ ਪੈਂਦਾ ਹੈ। ਉਸ ਨੂੰ ਆਪਾਂ ਇੱਕ ਅਜ਼ਾਦੀ ਵਾਲੀ ਟੂਰਿਜ਼ਮ ਦੀ ਇੱਕ ਸੜਕ, ਗਲੀ ਬਣਾਵਾਂਗੇ। ਉੱਥੇ ਟਰੈਫਿਕ ਨਹੀਂ ਹੋਵੇਗਾ। ਜਿਸ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਦੇ ਵਿੱਚ ਕਾਰੀਡੋਰ ਬਣਿਆ ਹੋਇਆ ਹੈ, ਉਥੇ ਲੋਕ ਪੈਦਲ ਜਾਂਦੇ ਹਨ। ਇਸੇ ਤਰ੍ਹਾਂ ਮਿਊਜ਼ੀਅਮ ਤੋਂ ਘਰ ਤੱਕ ਆਲੇ-ਦੁਆਲੇ ਸ਼ਹੀਦ ਭਗਤ ਸਿੰਘ ਹੁਰਾਂ ਦੀ ਸਾਰੀ ਜੀਵਨੀ ਉਨ੍ਹਾਂ ਦੀਆਂ ਲਾਹੌਰ ਕਾਲਜ ਦੀਆਂ ਫੋਟੋਆਂ, ਜਿੰਨਾ ਕੁਝ ਵੀ ਸਾਡੇ ਕੋਲ ਅਵੇਲਏਬਲ ਹੈ, ਉਹ ਆਲੇ-ਦੁਆਲੇ ਰਹੇਗਾ ਤਾਂ ਕਿ ਲੋਕਾਂ ਨੂੰ ਉਹ 850 ਮੀਟਰ ਇੱਧਰ-ਉੱਧਰ ਦੇਖਦੇ ਇੱਕ ਕਹਾਣੀ ਦੇ ਤੌਰ ਤੇ ਲੱਗੇ। ਲੋਕ ਉੱਥੇ ਜਾ ਕੇ ਇਹ ਦੇਖ ਕੇ ਆਉਣ। (ਥੰਪਿੰਗ) ਜਿੰਨਾ ਕੁਝ ਵੀ ਅਸੀਂ ਇੱਧਰੋਂ-ਉੱਧਰੋਂ ਲੱਭ ਸਕਦੇ ਹਾਂ ਜੋ ਕਿ ਉਨ੍ਹਾਂ ਦੀ ਯਾਦ ਨਾਲ ਜੁੜਿਆ ਹੋਇਆ ਹੋਵੇ। ਉਨ੍ਹਾਂ ਦੇ ਪਰਿਵਾਰ ਨਾਲ ਜੁੜਿਆ ਹੋਇਆ ਹੋਵੇ। ਅਸੀਂ ਉਹ ਵੀ ਇਸ ਮਿਊਜ਼ੀਅਮ ਦੇ ਵਿੱਚ ਰੱਖਾਂਗੇ। ਮਿਊਜ਼ੀਅਮ ਦੇ ਵਿੱਚ ਇੱਕ 5D ਮੂਵੀ ਤਿਆਰ ਕਰਨ ਦਾ ਵੀ ਇੱਕ ਆਈਡੀਆ ਹੈ। ਜਿਸ ਤਰ੍ਹਾਂ ਲੋਕ ਸਭਾ ਦੀ ਗੈਲਰੀ ਦੇ ਵਿੱਚ ਇੱਕ ਮਿਊਜ਼ੀਅਮ ਹੈ। ਉਸ ਵਿੱਚ ਮਹਾਤਮਾ ਗਾਂਧੀ ਜੀ ਦੀ ਵੀਡੀਓ ਚਲਦੀ ਹੈ। ਅਸੀਂ ਭਗਤ ਸਿੰਘ ਹੁਰਾਂ ਦੀ ਕੋਰਟ ਰੂਮ ਦੀ ਵੀਡੀਓ ਬਣਾਵਾਂਗੇ। ਜਿਸ ਵੇਲੇ ਕੋਰਟ ਵਿੱਚ ਉਨ੍ਹਾਂ ਨੂੰ ਪੇਸ਼ ਕੀਤਾ ਜਾਂਦਾ ਹੈ। ਤਕਰੀਬਨ 50 ਦੇ ਕਰੀਬ ਲੋਕਾਂ ਦੇ ਬੈਠਣ ਦੀ ਕਪੈਸਿਟੀ ਕਰ ਦੇਵਾਂਗੇ। ਜਦੋਂ ਉਨ੍ਹਾਂ ਤਿੰਨਾਂ ਨੌਜਵਾਨਾਂ ਨੂੰ ਕੋਰਟ ਵਿੱਚ ਪੇਸ਼ ਕੀਤਾ ਜਾਂਦਾ ਹੈ। ਉੱਥੇ ਕੇਸ ਲੜਿਆ ਜਾਂਦਾ ਹੈ। ਕਿਸ ਤਰ੍ਹਾਂ ਜੱਜ ਫਾਂਸੀ ਦਾ ਹੁਕਮ ਸੁਣਾਉਂਦਾ ਹੈ? ਫਾਂਸੀ ਤੋਂ ਬਾਅਦ ਉਹ ਕਿਵੇਂ ਇਨਕਲਾਬ ਜਿੰਦਾਬਾਦ ਦੇ ਨਾਅਰੇ ਲਗਾਉਂਦੇ ਹੋਏ ਬਾਹਰ ਚਲੇ ਜਾਂਦੇ ਹਨ? ਲੋਕਾਂ ਨੂੰ ਇਸ ਤਰ੍ਹਾਂ ਦਾ ਅਹਿਸਾਸ ਹੋਵੇ ਕਿ ਅੱਜ ਅਸੀਂ ਭਗਤ ਸਿੰਘ ਹੁਰਾਂ ਦਾ ਜੋ ਫਾਂਸੀ ਦਾ ਕੇਸ ਚੱਲ ਰਿਹਾ ਸੀ, ਉਸ ਵਿੱਚ witness ਬੈਠੇ ਸੀ। ਅਸੀਂ ਕੋਰਟ ਰੂਮ ਦਾ

ਕੋਈ ਇਸ ਤਰ੍ਹਾਂ ਦਾ ਸੈੱਟ ਬਣਾਵਾਂਗੇ ਤਾਂ ਕਿ ਲੋਕਾਂ ਨੂੰ proud feel ਹੋਵੇ ਕਿ ਅੱਜ ਅਸੀਂ ਉਨ੍ਹਾਂ ਯੋਧਿਆਂ ਦਾ ਕੇਸ ਸੁਣਿਆ ਹੈ ਜਿਸ ਵਿੱਚ ਉਨ੍ਹਾਂ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ ਸੀ। ਅਸੀਂ ਉਨ੍ਹਾਂ ਦੀਆਂ ਯਾਦਾਂ ਨਾਲ ਹੋਰ ਬਹੁਤ ਕੁਝ ਜੋੜਾਂਗੇ। ਮੈਂ ਇੱਕ ਵਾਰੀ ਫਿਰ ਸਾਰੇ ਹਾਊਸ ਦਾ ਧੰਨਵਾਦ ਕਰਦਾ ਹਾਂ। ਜਿੰਨੇ ਵੀ ਪੂਰੇ ਬਜਟ ਸੈਸ਼ਨ ਦੌਰਾਨ, ਜਿੰਨੇ ਵੀ ਬੁਲਾਰੇ ਬੋਲੇ ਹਨ, ਉਨ੍ਹਾਂ ਨੇ ਆਪਣੇ-ਆਪਣੇ ਸੁਝਾਅ ਰੱਖੇ, ਸਵਾਲ-ਜਵਾਬ ਹੋਏ, ਜ਼ੀਰੋ ਆਵਰ ਹੋਇਆ, ਡਿਬੇਟਸ ਹੋਈਆਂ। ਤੁਸੀਂ ਬਹੁਤ ਤਰੀਕੇ ਨਾਲ ਕੰਡਕਟ ਕੀਤਾ। ਤਲਖੀਆਂ ਵੀ ਹੋਈਆਂ। ਤੁਸੀਂ ਸਾਡੇ ਕਸਟੋਡੀਅਨ ਹੋ। ਤੁਸੀਂ ਸਾਨੂੰ ਝਿੜਕ ਸਕਦੇ ਹੋ। ਤੁਸੀਂ ਸਾਨੂੰ guidance ਦੇ ਸਕਦੇ ਹੋ ਕਿਉਂਕਿ ਤੁਸੀਂ ਹਾਊਸ ਚਲਾਉਣਾ ਹੈ। ਅੱਜਕੱਲ੍ਹ 4-5 ਮੈਂਬਰਾਂ ਦਾ ਪਰਿਵਾਰ ਚਲਾਉਣਾ ਬਹਤ ਔਖਾ ਹੈ। ਤੁਸੀਂ ਤਾਂ 117 ਭਾਂਤ-ਭਾਂਤ ਦਿਆਂ ਦਾ ਚਲਾ ਰਹੇ ਹੋ। (ਹਾਸਾ) ਸੋ, ਵੈਸੇ ਔਖਾ ਕੰਮ ਹੈ ਪਰ ਤੁਹਾਡੀ ਡਿਊਟੀ ਪਰਮਾਤਮਾ ਨੇ ਲਗਾਈ ਹੈ। ਇਸ ਲਈ ਪਰਮਾਤਮਾ ਤੁਹਾਨੂੰ ਬਲ ਬੁੱਧੀ ਬਖਸ਼ੇ। ਜਿੰਨੇ ਵੀ ਆਪੋਜ਼ੀਸ਼ਨ ਦੇ ਸਾਥੀਆਂ ਨੇ ਲੰਬੀਆਂ ਡਿਬੇਟਾਂ ਸੁਣੀਆਂ। ਖੁਦ ਵੀ ਹਿੱਸਾ ਲਿਆ ਹੈ ਔਰ ਜਿੱਥੇ ਜਿੱਥੇ ਬਣਦਾ ਸੀ, ਸਰਬਸੰਮਤੀ ਨਾਲ ਵੀ ਸਮਰਥਨ ਦਿੱਤਾ। ਕੁਝ ਸ਼ਰਤਾਂ ਵੀ ਰੱਖੀਆਂ। ਸੁਝਾਅ ਵੀ ਦਿੱਤੇ। ਕਮੀਆਂ ਵੀ ਕੱਢੀਆਂ ਹਨ। ਉਹ ਸਿਰ ਮੱਥੇ ਹਨ। ਸੋ, ਪੰਜਾਬ ਲਈ, ਪੰਜਾਬ ਦੀ ਬਿਹਤਰੀ ਲਈ ਕਿਤੋਂ ਵੀ ਕੋਈ clue ਮਿਲ ਜਾਵੇ, ਕਿਤੋਂ ਵੀ ਕੋਈ ਥਹੁ ਮਿਲ ਜਾਵੇ, ਜਿਵੇਂ ਕਿ ਪੰਜਾਬੀ ਵਿੱਚ ਕਿਹਾ ਜਾਂਦਾ ਹੈ। ਜਿਸ ਨਾਲ ਪੰਜਾਬ ਦਾ ਭਲਾ ਹੋ ਸਕਦਾ ਹੈ। ਅਸੀਂ ਉਹ ਕੋਈ ਚੀਜ਼ ਨਹੀਂ ਛੱਡਾਂਗੇ। ਪੰਜਾਬ ਦੀ ਬਿਹਤਰੀ ਲਈ, ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਦੇ ਹੱਥਾਂ ਵਿੱਚ ਕੰਪਿਊਟਰ, ਆਉਣ ਵਾਲੀਆਂ ਪੀੜ੍ਹੀਆਂ ਦੇ ਹੱਥਾਂ ਵਿੱਚ ਲੇਟੈਸਟ ਲੈਪਟਾਪ, ਆਉਣ ਵਾਲੀਆਂ ਪੀੜ੍ਹੀਆਂ ਦੇ ਹੱਥਾਂ ਵਿੱਚ ਵੱਡੀਆਂ-ਵੱਡੀਆਂ ਡਿਗਰੀਆਂ ਅਤੇ job letter ਹੋਣੇ ਚਾਹੀਦੇ ਹਨ।

ਪ.ਸ਼./ਮ.ਕ/2.35/

ਉਨ੍ਹਾਂ ਦੇ ਹੱਥਾਂ ਵਿੱਚ ਦੇਸ਼ ਸੇਫ ਰਹੇਗਾ। ਸੋ, ਅਸੀਂ ਆਉਣ ਵਾਲੀ ਪੀੜੀ ਤਿਆਰ ਕਰਨੀ ਹੈ। Next Government ਬਾਰੇ ਬਾਅਦ ਵਿੱਚ ਸੋਚਾਂਗੇ, ਪਹਿਲਾਂ Next Generation ਬਾਰੇ ਸੋਚਾਂਗੇ। ਇਹ ਸਾਡੀ ਆਮ ਆਦਮੀ ਪਾਰਟੀ ਦਾ ਤਹੱਈਆ ਹੈ। ਸਾਡੇ ਸੁਪਰੀਮੋ ਅਰਵਿੰਦ ਕੇਜਰੀਵਾਲ ਜੀ ਨੇ ਜਦੋਂ ਵੀ ਪੰਜਾਬ ਦੀ ਗੱਲ ਕੀਤੀ ਹੈ ਤਾਂ ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਦੇ ਭਲੇ ਲਈ ਜੋ ਵੀ ਪਾਸ ਕਰਨਾ ਹੈ, ਉਹ ਪਾਸ ਕਰੋ, ਪੰਜਾਬ ਦੇ ਭਲੇ ਲਈ ਕਿੱਥੇ ਵੀ ਜਾ ਕੇ ਕੁਝ ਸਿੱਖਣਾ ਹੈ ਤਾਂ ਜਾ ਕੇ ਸਿੱਖੋ। ਪੰਜਾਬ ਹਮੇਸ਼ਾ ਦੇਸ਼ ਨੂੰ ਲੀਡ ਕਰਦਾ ਹੈ ਭਾਵੇਂ ਉਹ ਅਜ਼ਾਦੀ ਦਾ ਅੰਦੋਲਨ ਹੋਵੇ ਜਾਂ ਹਰਾ ਇਨਕਲਾਬ ਹੋਵੇ। ਸੋ, ਪੰਜਾਬ ਨੂੰ ਲੀਡਰ ਹੀ ਰਹਿਣਾ ਪਵੇਗਾ। ਜਦੋਂ ਪੰਜਾਬ ਤੁਰ ਪੈਂਦਾ ਹੈ ਤਾਂ ਸਾਰਾ ਦੇਸ਼ ਮਗਰ ਤੁਰ ਪੈਂਦਾ ਹੈ। ਇਸ ਲਈ ਸਾਡੇ ਪੰਜਾਬ ਦੀ,

ਗੁਲਾਬ ਦੇ ਫੁੱਲ ਨਾਲ ਤੁਲਨਾ ਕੀਤੀ ਗਈ ਹੈ ਜਿਵੇਂ ਫੁੱਲਾਂ ਵਿੱਚੋਂ ਫੁੱਲ ਨੀ ਗੁਲਾਬ ਦਾ ਸਈਓ, ਉਵੇਂ ਦੇਸ਼ਾਂ ਵਿੱਚੋਂ ਦੇਸ਼ ਪੰਜਾਬ ਨੀ ਸਈਓ। ਸੋ, ਗੁਲਾਬ ਦੇ ਫੁੱਲ ਦੀ ਮਹਿਕ ਬਹੁਤ ਸੋਹਣੀ ਹੁੰਦੀ ਹੈ, ਦੇਖਣ ਨੂੰ ਬਹੁਤ ਵਧੀਆ ਹੁੰਦਾ ਹੈ ਪਰ ਥੋੜ੍ਹੇ ਜਿਹੇ ਕੰਡੇ ਵੀ ਹੁੰਦੇ ਹਨ। ਉਹ ਕਦੋਂ ਦੇ ਪਏ ਹਨ, ਪਰਮਾਤਮਾ ਆਪ ਹੀ ਚੁਗ ਦੇਵੇਗਾ। ਸੋ, ਬਹੁਤ ਬਹੁਤ ਮਿਹਰਬਾਨੀ ਜੀ। ਸਾਰੇ ਹੱਸਦੇ ਵਸਦੇ ਰਹਿਣ, ਤੰਦਰੁਸਤ ਰਹਿਣ, ਪੰਜਾਬ ਸ਼ਾਂਤੀ ਨਾਲ ਤੇ ਘੁੱਗ ਵਸੇ। ਇਹੀ ਮੇਰੀ ਦੁਆ ਅਤੇ ਅਰਦਾਸ ਹੈ। ਪੰਜਾਬ ਦੇ ਤਿੰਨ ਕਰੋੜ ਲੋਕ ਜਿਹੜੇ ਇੱਥੇ ਵੱਸਦੇ ਹਨ, ਉਨ੍ਹਾਂ ਨੂੰ ਮੈਂ ਹਾਊਸ ਦੇ ਜ਼ਰੀਏ, ਤੁਹਾਡੇ ਜ਼ਰੀਏ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਘੁੱਗ ਵੱਸਦਾ ਹੈ, ਗੁਰੂਆਂ ਦੇ ਨਾਂਅ ਦੇ ਵੱਸਦਾ ਹੈ ਅਤੇ ਵੱਸਦਾ ਰਹੇਗਾ। ਸਾਨੂੰ ਪੰਜਾਬ ਦੀ ਅਮਨ ਸ਼ਾਂਤੀ ਵਾਸਤੇ ਜੋ ਵੀ ਕੁਝ ਕਰਨਾ ਪਿਆ ਅਸੀਂ ਕਰਾਂਗੇ ਪਰ ਪੰਜਾਬ ਦੀ ਭਾਈਚਾਰਕ ਸਾਂਝ ਅਤੇ ਅਮਨ ਸ਼ਾਂਤੀ ਟੁੱਟਣ ਨਹੀਂ ਦੇਵਾਂਗੇ। ਅਗਰ ਪੰਜਾਬ ਦੀ ਅਮਨ ਸ਼ਾਂਤੀ ਨੂੰ ਤੋੜਨ ਦਾ ਕੋਈ ਸੁਪਨਾ ਵੀ ਲਵੇਗਾ ਤਾਂ ਉਹ ਵੀ ਜੁਰਮ ਸਮਝਿਆ ਜਾਵੇਗਾ। ਬਹੁਤ ਬਹੁਤ ਮਿਹਰਬਾਨੀ ਜੀ (ਥੰਪਿੰਗ)।

**ਮਾਨਯੋਗ ਸਪੀਕਰ**: ਡਾਕਟਰ ਸੁੱਖੀ ਕੁਝ ਕਹਿਣਾ ਚਾਹੁੰਦੇ ਹਨ। ਹਾਂ ਜੀ, ਡਾਕਟਰ ਸੁੱਖੀ ਜੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ.)** : ਮੇਰੀ ਇੱਕ ਬੇਨਤੀ ਹੈ ਕਿ ਜਿਹੜਾ ਉੱਥੇ ਮਿਊਜ਼ੀਅਮ ਹੈ, ਉੱਥੇ ਕੋਈ ਪੱਕਾ ਸਟਾਫ ਨਹੀਂ ਹੈ। ਉੱਥੇ ਨਾ ਮਾਲੀ ਹੈ, ਨਾ ਚੌਕੀਦਾਰ ਹੈ। ਉੱਥੇ ਬਿਜਲੀ ਦੇ ਬਿਲਾਂ ਸਬੰਧੀ ਵੀ ਪ੍ਰਾਬਲਮ ਆਉਂਦੀ ਹੈ। ਸਰ, ਉੱਥੇ ਪੱਕਾ ਸਟਾਫ ਲਗਾ ਦਿਓ।

**ਮੁੱਖ ਮੰਤਰੀ** : ਮੈਂ ਇੱਕ ਗੁਸਤਾਖੀ ਕਰ ਰਿਹਾ ਹਾਂ। ਮੈਂ ਇੱਕ ਚੀਜ਼ ਕਹਿਣੀ ਭੁੱਲ ਗਿਆ। ਕੱਲ੍ਹ ਦੇ ਫੰਕਸ਼ਨ ਵਿੱਚ ਮੈਂ (ਡਾਕਟਰ ਸੁਖਵਿੰਦਰ ਕੁਮਾਰ ਸੁੱਖੀ ਵੱਲ ਵੇਖਦੇ ਹੋਏ) ਤੁਹਾਨੂੰ ਇਨਵਾਈਟ ਕਰ ਰਿਹਾ ਹਾਂ ਜੀ। ਤੁਸੀਂ ਕਿਹਾ ਸੀ ਕਿ ਸਹੁੰ ਚੁੱਕ ਸਮਾਗਮ ਤੋਂ ਬਾਅਦ ਬੁਲਾਇਆ ਨਹੀਂ। ਤੁਸੀਂ ਕੱਲ੍ਹ ਨੂੰ ਉੱਥੇ ਆਇਓ। ਅਸੀਂ ਉੱਥੇ ਮੱਥਾ ਟੇਕਾਂਗੇ। ਅਸੀਂ ਉੱਥੇ ਮਿਊਜ਼ੀਅਮ ਦੇ ਪ੍ਰਬੰਧਕਾਂ ਨਾਲ ਵੀ ਮਿਲ ਲਵਾਂਗੇ ਤਾਂ ਕਿ ਉਹ ਦੱਸ ਸਕਣ ਕਿ ਕੀ ਕੀ ਲੋੜਾਂ ਹਨ। ਉੱਥੇ ਅਸੀਂ coloured fountain ਲਗਾ ਰਹੇ ਹਾਂ। ਬਿਜਲੀ ਸਬੰਧੀ ਬਿਲਾਂ ਤੇ ਵੀ ਗੱਲ ਕਰਾਂਗੇ। ਜੇ ਅਸੀਂ ਸ਼ਹੀਦਾਂ ਦੇ ਸਮਾਰਕਾਂ ਦੇ ਬਿਲ ਨਹੀਂ ਭਰ ਸਕਦੇ ਤਾਂ ਅਸੀਂ ਕਿਸ ਲਈ ਬਜਟ ਪੇਸ਼ ਕਰ ਰਹੇ ਹਾਂ। ਤੁਹਾਡਾ ਸੁਝਾਅ ਸਿਰ ਮੱਥੇ ਹੈ ਜੀ। ਮੈਂ ਉੱਥੇ 10:30–11:00 ਵਿਚਕਾਰ ਆ ਜਾਵਾਂਗਾ। ਤੁਹਾਡਾ ਹਲਕਾ ਹੈ, ਤੁਸੀਂ ਪਲੀਜ਼ ਉੱਥੇ ਆਇਓ। ਇਲਾਕੇ ਦੇ ਲੋਕਾਂ ਦੀਆਂ ਹੋਰ ਵੀ ਮੰਗਾਂ ਹੋਣ ਤਾਂ ਉਨ੍ਹਾਂ ਨੂੰ ਮਿਲਾਇਓ।ਬਹੁਤ ਬਹੁਤ ਮਿਹਰਬਾਨੀ।

**ਮਾਨਯੋਗ ਸਪੀਕਰ** : ਥੈਂਕ ਯੂ ਸੀ.ਐਮ. ਸਾਹਿਬ। ਪ੍ਰਸ਼ਨ ਹੈ ਕਿ–

"ਇਹ ਸਦਨ ਸ਼ਹੀਦ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਜੀ ਦੇ ਮਿਤੀ 23.03.2023 ਨੂੰ ਸ਼ਹੀਦੀ ਦਿਹਾੜੇ ਦੇ ਸਨਮੁੱਖ ਉਨ੍ਹਾਂ ਦੀਆਂ ਕੁਰਬਾਨੀਆਂ ਨੂੰ ਯਾਦ ਕਰਦਾ ਹੈ ਅਤੇ ਉਨ੍ਹਾਂ ਦੇ ਸੁਪਨਿਆਂ ਦਾ ਪੰਜਾਬ ਸਿਰਜਣ ਲਈ ਹਰ ਸੰਭਵ ਕੋਸ਼ਿਸ਼ ਕਰਨ ਲਈ ਰਾਜ ਸਰਕਾਰ ਨੂੰ ਪੁਰਜ਼ੋਰ ਸਿਫਾਰਸ਼ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

2.40/ਜਸਪਾਲ/ਮੋਨਿਕਾ/22.3.2023

## OFFICIAL RESOLUTION REGARDING RECOMMENDING THE STATE GOVERNMENT TO REQUEST THE GOVERNMENT OF INDIA TO USE ITS GOOD OFFICES TO PREVAIL UPON THE STATE GOVERNMENT OF HIMACHAL PRADESH TO WITHDRAW THE ORDINANCE NO. 2 OF 2023 TO IMPOSE WATER CESS ON THE HYDRO POWER PROJECTS FOR NON-CONSUMPTIVE USE OF WATER FOR POWER GENERATION AS THE SAME IS IN VIOLATION OF THE CENTRAL ACT I.E. INTER STATE RIVER WATER DISPUTES ACT, 1956

**ਮਾਨਯੋਗ ਸਪੀਕਰ:** ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ, ਜਲ ਸਰੋਤ ਮੰਤਰੀ ਮਤਾ ਪੇਸ਼ ਕਰਨ।

**ਜਲ ਸਰੋਤ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

"ਕਿ ਇਹ ਸਦਨ ਹਿਮਾਚਲ ਪ੍ਰਦੇਸ਼ ਸਰਕਾਰ ਦੁਆਰਾ ਬਿਜਲੀ ਉਤਪਾਦਨ ਲਈ ਪਾਣੀ ਦੀ ਗੈਰ ਉਪਯੋਗੀ ਵਰਤੋਂ ਕਰਨ ਤੇ ਵਾਟਰ ਸੈੱਸ ਲਗਾਉਣ ਲਈ ਜਾਰੀ ਕੀਤੇ ਗਏ ਆਰਡੀਨੈਂਸ (2023 ਦਾ ਆਰਡੀਨੈਂਸ ਨੰ: 2) ਲਈ ਚਿੰਤਾ ਜ਼ਾਹਿਰ ਕਰਦਾ ਹੈ। ਹਿਮਾਚਲ ਪ੍ਰਦੇਸ਼ ਰਾਜ ਦੇ ਜਲ ਸਰੋਤ ਹੁਣ ਸਰਕਾਰ ਦੀ ਸੰਪਤੀ ਹਨ, ਜਦ ਕਿ ਇਨ੍ਹਾਂ ਜਲ ਸਰੋਤਾਂ ਤੇ ਹੁਣ ਕਿਸੇ ਵੀ ਵਿਅਕਤੀ, ਸਮੂਹ, ਕੰਪਨੀ, ਕਾਰਪੋਰੇਸ਼ਨ, ਸਮਾਜ ਜਾਂ ਭਾਈਚਾਰੇ ਦੀ ਮਲਕੀਅਤ, ਰਾਈਪੇਰੀਅਨ ਜਾਂ ਵਰਤੋਂ ਦੇ ਅਧਿਕਾਰਾਂ ਨੂੰ ਇਸ ਆਰਡੀਨੈਂਸ ਦੇ ਪਾਸ ਹੋਣ ਤੇ ਖਤਮ ਕਰ ਦਿੱਤਾ ਮੰਨਿਆ ਗਿਆ ਹੈ।

ਇਹ ਸਦਨ ਰਾਜ ਵਿਚ ਸਾਰੇ ਉਦੇਸ਼ਾਂ ਲਈ ਵਗਣ ਵਾਲੇ ਪਾਣੀਆਂ ਦੀ ਵਰਤੋਂ ਤੇ ਪੰਜਾਬ ਰਾਜ ਦੇ ਅਧਿਕਾਰ ਨੂੰ ਮੰਨਦਾ ਅਤੇ ਮਾਨਤਾ ਦਿੰਦਾ ਹੈ। ਬੀ.ਬੀ.ਐਮ.ਬੀ. ਦੇ ਸਾਰੇ ਪ੍ਰਾਜੈਕਟ ਜੋ ਕਿ ਪੰਜਾਬ ਰਾਜ ਦੁਆਰਾ ਕੀਤੇ ਗਏ ਨਿਵੇਸ਼ ਨਾਲ ਬਣਾਏ ਗਏ ਹਨ, ਜ਼ਿਆਦਾਤਰ ਹਿਮਾਚਲ ਪ੍ਰਦੇਸ਼ ਰਾਜ ਦੇ ਖੇਤਰੀ ਅਧਿਕਾਰ ਖੇਤਰ ਵਿਚ ਸਥਿੱਤ ਹਨ। ਪਾਣੀ ਦੇ ਸੈੱਸ ਦੀ ਇਸ ਨਵੀਂ ਵਸੂਲੀ ਨਾਲ, ਹਿਮਾਚਲ ਪ੍ਰਦੇਸ਼

ਸਰਕਾਰ ਪੰਜਾਬ ਰਾਜ ਤੇ ਟਾਲਣਯੋਗ ਟੈਕਸ ਦਾ ਬੋਝ ਪਾਉਣ ਦੀ ਕੋਸ਼ਿਸ਼ ਕਰ ਰਹੀ ਹੈ ਜੋ ਕਿ ਇਸ ਆਰਡੀਨੈਂਸ ਦੇ ਉਦੇਸ਼ ਤੋਂ ਸਪਸ਼ਟ ਹੈ। ਪੰਜਾਬ ਰਾਜ ਸਾਰੇ ਗੁਆਂਢੀ ਰਾਜਾਂ ਦੇ ਦਬਾਅ ਹੇਠ ਹੈ, ਚਾਹੇ ਉਹ ਦਰਿਆਈ ਪਾਣੀਆਂ ਦੇ ਹਿੱਸੇ ਦੀ ਮੰਗ ਹੋਵੇ ਜਾਂ ਹਿਮਾਚਲ ਪ੍ਰਦੇਸ਼ ਰਾਜ ਦੁਆਰਾ ਹਾਲ ਹੀ ਵਿਚ ਸੈੱਸ ਲਗਾਉਣ ਦੀ ਗੱਲ ਹੋਵੇ। ਇਸ ਨਵੇਂ ਸੈੱਸ ਲਗਾਉਣ ਨਾਲ 1200 ਕਰੋੜ ਰੁਪਏ ਸਾਲਾਨਾ ਦਾ ਵਾਧੂ ਵਿੱਤੀ ਬੋਝ ਪੈਣ ਦੀ ਸੰਭਾਵਨਾ ਹੈ, ਜਿਸ ਦਾ ਵੱਡਾ ਹਿੱਸਾ ਪੰਜਾਬ ਰਾਜ ਨੂੰ ਹੀ ਝੱਲਣਾ ਪਵੇਗਾ। ਇਸ ਨਵੇਂ ਵਾਟਰ ਸੈੱਸ ਦੇ ਲੱਗਣ ਨਾਲ ਨਾ ਸਿਰਫ਼ ਪੰਜਾਬ ਰਾਜ ਦੇ ਕੁਦਰਤੀ ਸਰੋਤਾਂ ਤੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਕੀਤੀ ਗਈ, ਸਗੋਂ ਇਸ ਨਾਲ ਬਿਜਲੀ ਉਤਪਾਦਨ ਲਈ ਵਾਧੂ ਵਿੱਤੀ ਬੋਝ ਵੀ ਪਵੇਗਾ, ਜਿਸ ਦੇ ਨਤੀਜੇ ਵਜੋਂ ਬਿਜਲੀ ਉਤਪਾਦ ਦੀ ਲਗਾਤ ਵੱਧ ਜਾਵੇਗੀ। ਹਿਮਾਚਲ ਪ੍ਰਦੇਸ਼ ਸਰਕਾਰ ਦੁਆਰਾ ਵਾਟਰ ਸੈੱਸ ਲਗਾਉਣਾ ਇੰਟਰ ਸਟੇਟ ਵਾਟਰ ਡਿਸਪਿਊਟਸ ਐਕਟ, 1956 ਦੇ ਉਪਬੰਧਾਂ ਦੇ ਵਿਰੁੱਧ ਹੈ। ਭਾਖੜਾ ਬਿਆਸ ਪ੍ਰਬੰਧਨ ਪ੍ਰਾਜੈਕਟਾਂ ਰਾਹੀਂ ਪੰਜਾਬ ਸਰਕਾਰ ਪਹਿਲਾਂ ਹੀ ਪੰਜਾਬ ਦੇ ਸਾਂਝੇ ਹਿੱਸੇ ਵਿਚੋਂ 7.19 ਪ੍ਰਤੀਸ਼ਤ ਬਿਜਲੀ ਹਿਮਾਚਲ ਪ੍ਰਦੇਸ਼ ਰਾਜ ਨੂੰ ਦੇ ਰਿਹਾ ਹੈ।

ਇਹ ਸਦਨ ਪੁਰਜ਼ੋਰ ਅਤੇ ਸਰਬਸੰਮਤੀ ਨਾਲ ਇਹ ਮਤਾ ਪਕਾਉਂਦਾ ਹੈ ਕਿ ਹਿਮਾਚਲ ਸਰਕਾਰ ਦੁਆਰਾ ਲਗਾਇਆ ਗਿਆ ਵਾਟਰ ਸੈੱਸ ਗੈਰ ਕਾਨੂੰਨੀ ਹੈ ਅਤੇ ਹਿਮਾਚਲ ਪ੍ਰਦੇਸ਼ ਸਰਕਾਰ ਨੂੰ ਇਸ ਆਰਡੀਨੈਂਸ ਨੂੰ ਵਾਪਸ ਲੈਣਾ ਚਾਹੀਦਾ ਹੈ। ਇਹ ਸਦਨ ਰਾਜ ਸਰਕਾਰ ਨੂੰ ਭਾਰਤ ਸਰਕਾਰ ਨੂੰ ਬੇਨਤੀ ਕਰਨ ਦੀ ਸਿਫਾਰਸ਼ ਕਰਦਾ ਹੈ ਕਿ ਉਨ੍ਹਾਂ ਦੁਆਰਾ ਹਿਮਾਚਲ ਪ੍ਰਦੇਸ਼ ਸਰਕਾਰ ਨੂੰ ਆਰਡੀਨੈਂਸ ਨੂੰ ਵਾਪਸ ਲੈਣ ਦੇ ਨਿਰਦੇਸ਼ ਦਿੱਤੇ ਜਾਣ ਕਿਉਂਕਿ ਇਹ ਕੇਂਦਰੀ ਐਕਟ ਅਰਥਾਤ ਇੰਟਰ ਸਟੇਟ ਵਾਟਰ ਡਿਸਪਿਊਟਸ ਐਕਟ, 1956 ਦੀ ਉਲੰਘਣਾ ਕਰਦਾ ਹੈ।"

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

"ਕਿ ਇਹ ਸਦਨ ਹਿਮਾਚਲ ਪ੍ਰਦੇਸ਼ ਸਰਕਾਰ ਦੁਆਰਾ ਬਿਜਲੀ ਉਤਪਾਦਨ ਲਈ ਪਾਣੀ ਦੀ ਗੈਰ ਉਪਯੋਗੀ ਵਰਤੋਂ ਕਰਨ ਤੇ ਵਾਟਰ ਸੈੱਸ ਲਗਾਉਣ ਲਈ ਜਾਰੀ ਕੀਤੇ ਗਏ ਆਰਡੀਨੈਂਸ (2023 ਦਾ ਆਰਡੀਨੈਂਸ ਨੰ: 2) ਲਈ ਚਿੰਤਾ ਜ਼ਾਹਿਰ ਕਰਦਾ ਹੈ। ਹਿਮਾਚਲ ਪ੍ਰਦੇਸ਼ ਰਾਜ ਦੇ ਜਲ ਸਰੋਤ ਹੁਣ ਸਰਕਾਰ ਦੀ ਸੰਪਤੀ ਹਨ, ਜਦ ਕਿ ਇਨ੍ਹਾਂ ਜਲ ਸਰੋਤਾਂ ਤੇ ਹੁਣ ਕਿਸੇ ਵੀ ਵਿਅਕਤੀ, ਸਮੂਹ, ਕੰਪਨੀ, ਕਾਰਪੋਰੇਸ਼ਨ, ਸਮਾਜ ਜਾਂ ਭਾਈਚਾਰੇ ਦੀ ਮਲਕੀਅਤ, ਰਾਈਪੇਰੀਅਨ ਜਾਂ ਵਰਤੋਂ ਦੇ ਅਧਿਕਾਰਾਂ ਨੂੰ ਇਸ ਆਰਡੀਨੈਂਸ ਦੇ ਪਾਸ ਹੋਣ ਤੇ ਖਤਮ ਕਰ ਦਿੱਤਾ ਮੰਨਿਆ ਗਿਆ ਹੈ।

ਇਹ ਸਦਨ ਰਾਜ ਵਿਚ ਸਾਰੇ ਉਦੇਸ਼ਾਂ ਲਈ ਵਗਣ ਵਾਲੇ ਪਾਣੀਆਂ ਦੀ ਵਰਤੋਂ ਤੇ ਪੰਜਾਬ ਰਾਜ ਦੇ ਅਧਿਕਾਰ ਨੂੰ ਮੰਨਦਾ ਅਤੇ ਮਾਨਤਾ ਦਿੰਦਾ ਹੈ। ਬੀ.ਬੀ.ਐਮ.ਬੀ. ਦੇ ਸਾਰੇ ਪ੍ਰਾਜੈਕਟ ਜੋ ਕਿ ਪੰਜਾਬ ਰਾਜ ਦੁਆਰਾ ਕੀਤੇ ਗਏ ਨਿਵੇਸ਼ ਨਾਲ ਬਣਾਏ ਗਏ ਹਨ, ਜ਼ਿਆਦਾਤਰ ਹਿਮਾਚਲ ਪ੍ਰਦੇਸ਼ ਰਾਜ ਦੇ ਖੇਤਰੀ ਅਧਿਕਾਰ ਖੇਤਰ ਵਿਚ ਸਥਿੱਤ ਹਨ। ਪਾਣੀ ਦੇ ਸੈੱਸ ਦੀ ਇਸ ਨਵੀਂ ਵਸੂਲੀ ਨਾਲ, ਹਿਮਾਚਲ ਪ੍ਰਦੇਸ਼ ਸਰਕਾਰ ਪੰਜਾਬ ਰਾਜ ਤੇ ਟਾਲਣਯੋਗ ਟੈਕਸ ਦਾ ਬੋਝ ਪਾਉਣ ਦੀ ਕੋਸ਼ਿਸ਼ ਕਰ ਰਹੀ ਹੈ ਜੋ ਕਿ ਇਸ ਆਰਡੀਨੈਂਸ ਦੇ ਉਦੇਸ਼ ਤੋਂ ਸਪਸ਼ਟ ਹੈ। ਪੰਜਾਬ ਰਾਜ ਸਾਰੇ ਗੁਆਂਢੀ ਰਾਜਾਂ ਦੇ ਦਬਾਅ ਹੇਠ ਹੈ, ਚਾਹੇ ਉਹ ਦਰਿਆਈ ਪਾਣੀਆਂ ਦੇ ਹਿੱਸੇ ਦੀ ਮੰਗ ਹੋਵੇ ਜਾਂ ਹਿਮਾਚਲ ਪ੍ਰਦੇਸ਼ ਰਾਜ ਦੁਆਰਾ ਹਾਲ ਹੀ ਵਿਚ ਸੈੱਸ ਲਗਾਉਣ ਦੀ ਗੱਲ ਹੋਵੇ। ਇਸ ਨਵੇਂ ਸੈੱਸ ਲਗਾਉਣ ਨਾਲ 1200 ਕਰੋੜ ਰੁਪਏ ਸਾਲਾਨਾ ਦਾ ਵਾਧੂ ਵਿੱਤੀ ਬੋਝ ਪੈਣ ਦੀ ਸੰਭਾਵਨਾ ਹੈ, ਜਿਸ ਦਾ ਵੱਡਾ ਹਿੱਸਾ ਪੰਜਾਬ ਰਾਜ ਨੂੰ ਹੀ ਝੱਲਣਾ ਪਵੇਗਾ। ਇਸ ਨਵੇਂ ਵਾਟਰ ਸੈੱਸ ਦੇ ਲੱਗਣ ਨਾਲ ਨਾ ਸਿਰਫ਼ ਪੰਜਾਬ ਰਾਜ ਦੇ ਕੁਦਰਤੀ ਸਰੋਤਾਂ ਤੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਕੀਤੀ ਗਈ, ਸਗੋਂ ਇਸ ਨਾਲ ਬਿਜਲੀ ਉਤਪਾਦਨ ਲਈ ਵਾਧੂ ਵਿੱਤੀ ਬੋਝ ਵੀ ਪਵੇਗਾ, ਜਿਸ ਦੇ ਨਤੀਜੇ ਵਜੋਂ ਬਿਜਲੀ ਉਤਪਾਦ ਦੀ ਲਗਾਤ ਵੱਧ ਜਾਵੇਗੀ। ਹਿਮਾਚਲ ਪ੍ਰਦੇਸ਼ ਸਰਕਾਰ ਦੁਆਰਾ ਵਾਟਰ ਸੈੱਸ ਲਗਾਉਣਾ ਇੰਟਰ ਸਟੇਟ ਵਾਟਰ ਡਿਸਪਿਊਟਸ ਐਕਟ, 1956 ਦੇ ਉਪਬੰਧਾਂ ਦੇ ਵਿਰੁੱਧ ਹੈ। ਭਾਖੜਾ ਬਿਆਸ ਪ੍ਰਬੰਧਨ ਪ੍ਰਾਜੈਕਟਾਂ ਰਾਹੀਂ ਪੰਜਾਬ ਸਰਕਾਰ ਪਹਿਲਾਂ ਹੀ ਪੰਜਾਬ ਦੇ ਸਾਂਝੇ ਹਿੱਸੇ ਵਿਚੋਂ 7.19 ਪ੍ਰਤੀਸ਼ਤ ਬਿਜਲੀ ਹਿਮਾਚਲ ਪ੍ਰਦੇਸ਼ ਰਾਜ ਨੂੰ ਦੇ ਰਿਹਾ ਹੈ।

ਇਹ ਸਦਨ ਪੁਰਜ਼ੋਰ ਅਤੇ ਸਰਬਸੰਮਤੀ ਨਾਲ ਇਹ ਮਤਾ ਪਕਾਉਂਦਾ ਹੈ ਕਿ ਹਿਮਾਚਲ ਸਰਕਾਰ ਦੁਆਰਾ ਲਗਾਇਆ ਗਿਆ ਵਾਟਰ ਸੈੱਸ ਗੈਰ ਕਾਨੂੰਨੀ ਹੈ ਅਤੇ ਹਿਮਾਚਲ ਪ੍ਰਦੇਸ਼ ਸਰਕਾਰ ਨੂੰ ਇਸ ਆਰਡੀਨੈਂਸ ਨੂੰ ਵਾਪਸ ਲੈਣਾ ਚਾਹੀਦਾ ਹੈ। ਇਹ ਸਦਨ ਰਾਜ ਸਰਕਾਰ ਨੂੰ ਭਾਰਤ ਸਰਕਾਰ ਨੂੰ ਬੇਨਤੀ ਕਰਨ ਦੀ ਸਿਫਾਰਸ਼ ਕਰਦਾ ਹੈ ਕਿ ਉਨ੍ਹਾਂ ਦੁਆਰਾ ਹਿਮਾਚਲ ਪ੍ਰਦੇਸ਼ ਸਰਕਾਰ ਨੂੰ ਆਰਡੀਨੈਂਸ ਨੂੰ ਵਾਪਸ ਲੈਣ ਦੇ ਨਿਰਦੇਸ਼ ਦਿੱਤੇ ਜਾਣ ਕਿਉਂਕਿ ਇਹ ਕੇਂਦਰੀ ਐਕਟ ਅਰਥਾਤ ਇੰਟਰ ਸਟੇਟ ਵਾਟਰ ਡਿਸਪਿਊਟਸ ਐਕਟ, 1956 ਦੀ ਉਲੰਘਣਾ ਕਰਦਾ ਹੈ।"

ਹਾਂ ਜੀ, ਬਹਿਸ । ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ ਜੀ। ਵੈਸੇ ਤੁਸੀਂ ਬੋਲਦੇ ਬਹੁਤ ਵਧੀਆ ਹੋ। ਹਾਂ ਜੀ, ਤੁਸੀਂ ਬੋਲੋ ਜੀ।

**ਜਲ ਸਰੋਤ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ):** ਸਪੀਕਰ ਸਾਹਿਬ, ਪਿਛਲੇ ਦਿਨੀਂ ਹਿਮਾਚਲ ਪ੍ਰਦੇਸ਼ ਦੀ ਨਵੀਂ ਬਣੀ ਜਿਹੜੀ ਕਾਂਗਰਸ ਸਰਕਾਰ ਹੈ ਉਨ੍ਹਾਂ ਨੇ ਪੰਜਾਬ ਦੇ ਜਿਹੜੇ ਪਾਣੀ ਹੈ, ਜਿਨ੍ਹਾਂ ਦੇ ਉਤੇ ਸਾਡੇ ਬਿਜਲੀ ਵਾਲੇ ਪ੍ਰਾਜੈਕਟ ਲੱਗੇ ਹੋਏ ਹਨ ਉਨ੍ਹਾਂ ਉਤੇ ਇਹ ਸੈੱਸ ਲਗਾਇਆ ਗਿਆ ਹੈ। ਸਰ, ਜਿਹੜਾ ਸਾਡਾ ਪੰਜਾਬ ਸੂਬਾ ਹੈ, ਇਸ ਨੇ ਦੇਸ਼ ਦੀ ਅਜ਼ਾਦੀ ਤੋਂ ਲੈ ਕੇ ਬਹੁਤ ਸੰਤਾਪ ਹੁਣ ਤੱਕ ਭੋਗਿਆ ਹੈ । ਸਰ, ਬਹੁਤ ਵੱਡਾ ਯੋਗਦਾਨ ਪੰਜਾਬੀਆਂ ਦਾ ਹੈ, ਅੱਜ ਕਰਤਾਰ ਸਿੰਘ ਸਰਾਭਾ ਸਾਡੇ ਸ਼ਹੀਦ ਉਨ੍ਹਾਂ ਬਾਰੇ ਜ਼ਿਕਰ ਹੋਇਆ ਹੈ, ਸਰਦਾਰ ਭਗਤ ਸਿੰਘ ਜੀ ਬਾਰੇ ਜ਼ਿਕਰ ਹੋਇਆ ਹੈ। ਸਰ, ਦੇਸ਼ ਦੀ ਅਜ਼ਾਦੀ ਵਿਚ 80 ਪ੍ਰਤੀਸ਼ਤ ਯੋਗਦਾਨ ਅਸੀਂ ਪੰਜਾਬੀਆਂ ਨੇ ਪਾਇਆ । ਸਰ, ਅਸੀਂ ਪੰਜਾਬੀ ਲਹਿੰਦੇ ਪੰਜਾਬ ਤੇ ਚੜ੍ਹਦੇ ਪੰਜਾਬ ਵਿੱਚ ਵੰਡੇ ਗਏ। ਉਸ ਤੋਂ ਬਾਅਦ ਦੇਸ਼ ਨੂੰ ਆਤਮ ਨਿਰਭਰ ਕੀਤਾ ਕਿਉਂਕਿ ਜਿਹੜਾ ਸਾਡੇ ਦੇਸ਼ ਨੂੰ ਅੰਨ ਲਈ ਅਮਰੀਕਾ ਵਰਗੇ ਦੇਸ਼ਾਂ ਦੇ ਅੱਗੇ ਝੋਲੀ ਅੱਡਣੀ ਪੈਂਦੀ ਸੀ ਪਰ ਦੇਸ਼ ਨੂੰ ਆਤਮ ਨਿਰਭਰ ਪੰਜਾਬੀਆਂ ਨੇ ਕੀਤਾ। ਪਰ ਸਰ, ਸਮੇਂ ਸਮੇਂ ਉਤੇ ਜਿਹੜੀਆਂ ਵੀ ਪਾਰਟੀਆਂ ਦੀਆਂ ਕੇਂਦਰ ਸਰਕਾਰਾਂ ਰਹੀਆਂ, ਉਨ੍ਹਾਂ ਨੇ ਪਤਾ ਨਹੀਂ ਹਮੇਸ਼ਾ ਜੋ ਪੰਜਾਬ ਦੇ ਨਾਲ ਇਨਸਾਫ ਕਰਨਾ ਚਾਹੀਦਾ ਸੀ ਉਹ ਤਾਂ ਕੀ ਕਰਨਾ ਸੀ, ਲਗਾਤਾਰ ਵਿਤਕਰੇ ਹੁੰਦੇ ਰਹੇ, ਕਦੇ ਸਾਡੇ ਗਵਾਂਢੀ ਸੂਬਿਆਂ ਨੂੰ ਛੋਟਾਂ ਦਿੱਤੀਆਂ ਜਾਂਦੀਆਂ ਹਨ ਜਿਸ ਕਰਕੇ ਸਾਡੇ ਇਥੇ ਕਹਿ ਲਵੋ ਕਿ ਪਿਛਲੇ ਸਮੇਂ ਵਿੱਚ ਇੰਡਸਟਰੀ ਨਹੀਂ ਆ ਸਕੀ, ਜਿਸ ਕਰਕੇ ਇਹ ਕਹਿ ਲਵੋ ਕਿ ਕੁਝ ਮਾੜੀਆਂ ਸਰਕਾਰਾਂ ਦੇ ਕਰਕੇ ਵੀ ਕਹਿ ਲਵੋ ਜਾਂ ਵਿਤਕਰੇ ਕਰਕੇ ਵੀ ਕਹਿ ਲਵੋ, ਪੰਜਾਬ ਉਤੇ ਕਰਜ਼ਾ ਵੀ ਚੜ੍ਹਦਾ ਰਿਹਾ ਹੈ। ਸਰ, ਅਸੀਂ ਹਰੀ ਕ੍ਰਾਂਤੀ ਲਿਆਉਂਦਿਆਂ ਲਿਆਉਂਦਿਆਂ ਨੇ, ਦੇਸ਼ ਨੂੰ ਆਤਮ ਨਿਰਭਰ ਕਰਨ ਦਾ ਪੰਜ ਪਾਣੀਆਂ ਦਾ ਸੂਬਾ ਸੀ, ਉਹ ਧਰਤੀ ਵੀ ਅਸੀਂ ਜ਼ਹਿਰੀਲੀ ਕਰ ਲਈ ਅਤੇ ਆਪਣਾ ਪਾਣੀ ਵੀ ਖਤਮ ਕਰ ਲਿਆ । ਅੱਜ 78% ਜਿਹੜੇ ਸਾਡੇ ਜ਼ੋਨ ਹਨ, ਉਹ ਡਾਰਕ ਜ਼ੋਨ ਵਿੱਚ ਹਨ। ਸਰ, ਹੁਣ ਰਹਿੰਦੀ ਖੂੰਹਦੀ ਕਸਰ ਨਵੀਂ ਹਿਮਾਚਲ ਵਾਲਿਆਂ ਨੇ ਕੱਢ ਦਿੱਤੀ । ਸਰ, ਮੈਂ ਚਾਹੁੰਦਾ ਸੀ ਕਿ ਅੱਜ ਜਦੋਂ ਇਥੇ ਇਹ ਗੱਲ ਚੱਲਦੀ ਹੁੰਦੀ ਤਾਂ ਇਹ ਇੱਥੇ ਸਾਡੇ ਸਾਥੀ ਕਾਂਗਰਸੀ ਭਰਾ ਏਥੇ ਬੈਠੇ ਹੁੰਦੇ ਪਰ ਉਨ੍ਹਾਂ ਨੂੰ ਪਤਾ ਸੀ ਕਿ ਇਸ ਬਾਰੇ ਮਤਾ ਆਉਣਾ ਹੈ, ਇਸ ਕਰਕੇ ਉਹ ਉਠ ਕੇ ਭੱਜ ਗਏ । ਇਨ੍ਹਾਂ ਦੀ ਨਵੀਂ ਸਰਕਾਰ ਉਥੇ ਬਣੀ, ਇਨ੍ਹਾਂ ਨੂੰ ਪਤਾ ਹੈ, ਇਹ ਨਹੀਂ ਹੈ ਕਿ ਹਿਮਾਚਲ ਸਰਕਾਰ ਨੂੰ ਪਤਾ ਨਹੀਂ, ਇਹ ਚੰਗੀ ਤਰ੍ਹਾਂ ਪਤਾ ਹੈ ਕਿ ਜਿਹੜਾ ਇੰਟਰ ਸਟੇਟ ਐਗਰੀਮੈਂਟ, ਵਾਟਰ ਡਿਸਪਿਊਟਸ ਐਕਟ, 1956 ਹੈ, ਉਸ ਦੀ ਜਿਹੜੀ ਧਾਰਾ, ਕਲਾਜ਼ 7 ਹੈ, ਉਸ ਦੇ ਤਹਿਤ ਕੋਈ ਵੀ ਜਿਹੜੀ ਇੰਟਰ ਸਟੇਟ ਰਿਵਰ ਹੈ, ਅਗਰ ਉਸ ਉਤੇ ਕੋਈ ਵੀ ਪ੍ਰਾਜੈਕਟ ਲੱਗਦਾ ਹੈ ਉਸ ਦਾ ਕੋਈ ਪੈਸਾ ਜਿਹੜਾ ਸੂਬਾ ਸਰਕਾਰ ਹੈ ਉਹ ਨਹੀਂ ਲੈ ਸਕਦੀ। ਸਰ, ਇਨ੍ਹਾਂ ਨੇ ਐਕਟ ਦੀ ਉਲੰਘਣਾ ਕੀਤੀ ਹੈ, ਇਨ੍ਹਾਂ ਨੂੰ ਪਤਾ ਹੈ ਕਿ ਕਦੇ ਇਹ ਪਾਸ ਨਹੀਂ ਹੋ ਸਕਦਾ ਪਰ ਸਰ, ਇਹ ਸਿਰਫ ਤੇ ਸਿਰਫ ਪੰਜਾਬ ਨੂੰ ਦਬਾਉਣ ਲਈ ਕਹਿ ਲਵੋ,

ਪੰਜਾਬ ਦੇ ਲਈ ਜੋ ਇਨ੍ਹਾਂ ਦੀ ਹਮੇਸ਼ਾ ਤੋਂ ਵਿਤਕਰੇ ਦੀ ਭਾਵਨਾ ਰਹੀ ਹੈ, ਸਰ, ਉਸ ਦੇ ਤਹਿਤ ਇਹ ਸਟੈਂਪ ਚੁੱਕਿਆ ਗਿਆ ਹੈ। ਸਰ, ਅੱਜ ਜੇ ਇਹ ਬੈਠੇ ਹੁੰਦੇ ਤਾਂ ਇਨ੍ਹਾਂ ਤੋਂ ਜਵਾਬ ਲੈਂਦੇ ਕਿ ਤੁਸੀਂ ਪਾਣੀਆਂ ਦੀ ਗੱਲ ਕਰਦੇ ਰਹਿੰਦੇ ਹੋ। ਸਰ, ਜਦੋਂ ਜਿਹੜੀ ਐਸ.ਵਾਈ.ਐਲ. ਨੂੰ ਲੈ ਕੇ ਮੀਟਿੰਗ ਹੋਈ ਸੀ ਉਦੋਂ ਵੀ ਕਹਿੰਦੇ ਸੀ ਕਿ ਸਾਡੇ ਕੋਲ ਬੜਾ ਤਜਰਬਾ ਹੈ, ਸਾਡੇ ਤੋਂ ਪੁੱਛ ਕੇ ਜਾਇਉ। ਸਰ, ਤਜਰਬੇ ਵਾਲੇ ਅੱਜ ਆਏ ਨਹੀਂ, ਸਾਨੂੰ ਇਸ ਵਿਚ ਆਪਣੀ ਰਾਇ ਦੱਸਣ ਲਈ ਕਿ ਭਾਈ ਤੁਹਾਡੀ ਰਾਇ ਕੀ ਸੀ? ਸਰ, ਨਾਲ ਹੀ ਮੈਂ ਪਹਿਲਾਂ ਗੱਲ ਕੀਤੀ ਹੈ ਕਿ ਪਾਣੀਆਂ ਬਾਰੇ ਜੋ ਪੰਜਾਬ ਨਾਲ ਵਿਤਕਰਾ ਹੋਇਆ ਹੈ, ਜੋ ਪੰਜਾਬ ਦੇ ਪਾਣੀਆਂ ਦੇ ਉਤੇ ਡਾਕਾ ਮਾਰਿਆ ਗਿਆ ਹੈ ਤਾਂ ਉਹ ਵੀ ਇਨ੍ਹਾਂ ਨੇ ਮਾਰਿਆ ਸੀ। ਜਿਹੜੇ ਕਹਿੰਦੇ ਹਨ ਕਿ ਸਾਡੇ ਕੋਲ ਤਜਰਬਾ ਬੜਾ ਹੈ ਤੇ ਜਿਹੜੀਆਂ ਗੱਲਾਂ ਅੱਜ ਬਿਨਾਂ ਤਜਰਬੇ ਵਾਲੇ ਮੁੱਖ ਮੰਤਰੀ ਸਾਹਿਬ, ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਜਾ ਕੇ ਰੱਖੀਆਂ, ਇਹ ਉਹ ਗੱਲਾਂ 40 ਸਾਲਾਂ ਵਿੱਚ ਨਹੀਂ ਰੱਖ ਸਕੇ। ਕਦੇ ਗੱਲ ਹੀ ਨਹੀਂ ਕੀਤੀ ਕਿ ਭਾਈ ਜੇ ਤੁਸੀਂ ਐਸ.ਵਾਈ.ਐਲ. ਮੰਗਦੇ ਹੋ ਤਾਂ ਰਿਪੇਰੀਅਨ ਸਟੇਟ ਦੇ ਤੌਰ ਉਤੇ ਦੇਖੀਏ ਤਾਂ ਯਮੁਨਾ ਦੇ ਪਾਣੀ ਵਿਚ ਪੰਜਾਬ ਦਾ ਵੀ ਹਿੱਸਾ ਹੈ। ਅੱਜ ਪਹਿਲੀ ਵਾਰ ਉਥੇ ਜਾ ਕੇ ਗੱਲ ਸਰਦਾਰ ਭਗਵੰਤ ਸਿੰਘ ਮਾਨ ਜੀ ਨੇ ਕੀਤੀ, ਕਦੇ ਨਹੀਂ ਕਿਸੇ ਨੇ ਕਿਹਾ ਕਿ ਜੋ 25 ਸਾਲਾਂ ਤੋਂ ਬਾਅਦ ਜਿਹੜਾ ਇੰਟਰਨੈਸ਼ਨਲ ਲਾਅ ਹੈ ਉਹ ਕਹਿੰਦਾ ਹੈ ਕਿ ਪਾਣੀਆਂ ਦੀ ਦੁਬਾਰਾ ਘੋਖਣਾ ਕਰਨੀ ਚਾਹੀਦੀ ਹੈ, ਅਸੈਸਮੈਂਟ ਕਰਨੀ ਚਾਹੀਦੀ ਹੈ ਕਿ ਪਾਣੀ ਦਾ ਫਲੋਅ ਕਿੰਨਾ ਹੈ। ਸਰ, ਜਦੋਂ ਐਸ.ਵਾਈ.ਐਲ. ਦਾ ਜ਼ਿਕਰ ਹੋਇਆ ਸੀ ਉਦੋਂ ਉਹ ਨਹਿਰ ਜਿਸ ਦਾ ਟੱਕ, ਚਲੋ ਜਿਹੜੀ ਵੀ ਸਰਕਾਰ ਨੇ ਲਾਇਆ ਹੈ, ਸਾਰਿਆਂ ਨੂੰ ਪਤਾ ਹੈ, ਕੌਣ ਚਾਂਦੀ ਦੀਆਂ ਕਹੀਆਂ ਲੈ ਕੇ ਗਿਆ, ਜਿੰਨਾ ਉਦੋਂ ਪਾਣੀ ਸੀ ਉਤਨਾ ਪਾਣੀ ਅੱਜ ਨਹੀਂ ਹੈ। ਅੱਜ ਤੱਕ ਇਨ੍ਹਾਂ ਤਜਰਿਬਆਂ ਵਾਲਿਆਂ ਨੇ ਜਾ ਕੇ ਉਥੇ ਇਸ ਗੱਲ ਦਾ ਜ਼ਿਕਰ ਹੀ ਨਹੀਂ ਕੀਤਾ। ਜੇ ਇਹ ਗੱਲ ਪਹਿਲੀ ਵਾਰੀ ਕਿਸੇ ਨੇ ਜਾ ਕੇ ਰੱਖੀ ਸੀ ਤਾਂ ਸਾਨੂੰ ਮਾਣ ਹੈ ਕਿ ਸਾਡੇ ਮੁੱਖ ਮੰਤਰੀ, ਸਰਦਾਰ ਭਗਵੰਤ ਮਾਨ ਜੀ ਨੇ ਰੱਖੀ ਹੈ। (ਥੰਪਿੰਗ) ਪਹਿਲੀ ਵਾਰ ਤਰਕ ਨਾਲ ਗੱਲ ਉਥੇ ਜਾ ਕੇ ਕੀਤੀ, ਇਹ ਤਾਂ ਉਥੇ ਅੱਜ ਤੱਕ ਪੱਖ ਹੀ ਨਹੀਂ ਰੱਖ ਪਾਏ ਕਿਉਂਕਿ ਇਹ ਪੱਖ ਰੱਖਦੇ ਵੀ ਕਿਥੋਂ? ਜਿਹੜੇ ਕੰਡੇ ਬੀਜੇ ਹਨ, ਇਹ ਇਨ੍ਹਾਂ ਲੋਕਾਂ ਦੇ ਬੀਜੇ ਹੋਏ ਹਨ।

ਬ.ਕ./ਸ਼.ਜ/22.3.23/2.45

1981 ਦਾ ਐਗਰੀਮੈਂਟ ਕੀਤਾ, ਜਿਸ ਕਾਰਨ ਸੁਪਰੀਮ ਕੋਰਟ ਤੋਂ ਤਿੰਨ ਵਾਰ ਫੈਸਲੇ ਸਾਡੇ ਅਗੇਂਸਟ ਆਏ ਹਨ ਕਿਉਂਕਿ ਕਾਂਗਰਸ ਨੇ ਅਜਿਹੇ ਬੀਜ ਬੀਜੇ ਹੋਏ ਸਨ। ਅਸੀਂ ਅੱਜ ਵੀ ਉਥੇ ਲੜਾਈ ਲੜ ਰਹੇ ਹਾਂ ਅਤੇ ਮੁੱਖ ਮੰਤਰੀ ਸਾਹਿਬ ਦੀ ਅਗਵਾਈ ਵਿੱਚ ਬੜੀ ਬਾਖੂਬੀ ਲੜ ਰਹੇ ਹਾਂ। ਪਾਣੀਆਂ ਦਾ ਜਿਹੜਾ ਮਸਲਾ ਹੈ, ਹਿਮਾਚਲ

ਪ੍ਰਦੇਸ਼ ਨੇ ਹਰਿਆਣਾ ਨੂੰ ਵੀ ਸੈੱਸ ਲਗਾਉਣ ਬਾਰੇ ਕਿਹਾ ਹੈ ਜੇਕਰ ਅਸੀਂ ਇਸ ਸਾਰੇ ਦਾ ਹਿਸਾਬ ਲਾਈਏ ਤਾਂ ਜਿੰਨਾ ਇਨ੍ਹਾਂ ਨੇ ਕਿਹਾ ਹੈ, ਉਸ ਮੁਤਾਬਿਕ ਟੋਟਲ 1200 ਕਰੋੜ ਵਿਚੋਂ ਪੰਜਾਬ ਦਾ ਹਿੱਸਾ 500 ਕਰੋੜ ਰੁਪਿਆ ਬਣਦਾ ਹੈ ਪਰ 500 ਕਰੋੜ ਤਾਂ ਕੀ, ਅਸੀਂ ਪੰਜੀ ਨਹੀਂ ਦਿੰਦੇ।(ਥੰਪਿੰਗ) ਅਸੀਂ ਇਨ੍ਹਾਂ ਤੋਂ ਕੋਈ ਭੀਖ ਨਹੀਂ ਮੰਗ ਰਹੇ, ਪੰਜਾਬ ਦਾ ਪਾਣੀਆਂ ਤੇ ਹੱਕ ਹੈ। ਜਿਹੜੀ ਹਰੀ ਕ੍ਰਾਂਤੀ ਲਿਆਂਦੀ ਸੀ, ਸੀ.ਐਮ ਸਾਹਿਬ ਰੋਜ਼ ਜ਼ਿਕਰ ਕਰਦੇ ਹਨ ਕਿ ਚੌਲ ਸਾਡੀ ਖੁਰਾਕ ਨਹੀਂ ਹੈ। ਜਿੰਨਾ ਪਾਣੀ ਵਰਤਿਆ ਹੈ, ਇਹ ਅਸੀਂ ਦੇਸ਼ ਨੂੰ ਆਤਮ ਨਿਰਭਰ ਕਰਨ ਲਈ ਵਰਤਿਆ ਹੈ। ਜਿੰਨਾ ਪਾਣੀ ਵਰਤਿਆ ਹੈ, ਉਹ 140 ਕਰੋੜ ਦੀ ਅਬਾਦੀ ਦਾ ਢਿੱਡ ਭਰਨ ਲਈ ਅਸੀਂ ਵਰਤਿਆ ਹੈ ਅਤੇ ਨਾਲ ਹੀ ਅਸੀਂ ਆਪਣੀ ਧਰਤੀ ਦਾ ਨਾਸ ਕਰ ਰਹੇ ਹਾਂ। ਪਾਣੀ ਸਾਡੀ ਧਰਤੀ ਦਾ ਬਰਬਾਦ ਹੋਇਆ ਹੈ ਅਤੇ ਹੁਣ ਵੀ ਜਿਹੜਾ ਪਾਣੀ ਹੈ, ਉਸ ਬਾਰੇ ਕਦੀ ਰਾਜਸਥਾਨ ਕਹਿ ਦਿੰਦਾ ਹੈ ਅਤੇ ਕਦੇ ਹਰਿਆਣਾ ਕਹਿ ਦਿੰਦਾ ਹੈ ਅਤੇ ਹੁਣ ਨਵੀਂ ਗੱਲ ਇਨ੍ਹਾਂ ਨੇ ਕਰ ਦਿੱਤੀ ਹੈ। ਇਸ ਬਾਰੇ ਸਾਡੀ ਰਾਏ ਬਿਲਕੁਲ ਕਲੀਅਰ ਹੈ ਕਿ ਪੰਜਾਬ ਦੇ ਪਾਣੀਆਂ ਤੇ ਸਿਰਫ ਪੰਜਾਬ ਦਾ ਹੱਕ ਹੈ। ਪੰਜਾਬ ਰੀਪੇਰੀਅਨ ਸਟੇਟ ਹੈ ਜੇਕਰ ਹਿਮਾਚਲ ਦੀ ਕਾਂਗਰਸ ਸਰਕਾਰ ਨੂੰ ਲਗਦਾ ਹੈ ਕਿ ਪਾਣੀ ਉੱਪਰ ਹੀ ਰੋਕ ਲਵਾਂਗੇ, ਤੁਸੀਂ ਸੈੱਸ ਬਾਰੇ ਕਹਿ ਤਾਂ ਦਿੱਤਾ ਪਰ ਅਸੀਂ ਤੁਹਾਨੂੰ ਪੰਜੀ ਨਹੀਂ ਦੇਣੀ, ਫੇਰ ਉਸ ਪਾਣੀ ਨੂੰ ਕਿੱਥੇ ਰੋਕੋਗੇ? ਜਦੋਂ ਤੋਂ ਦੁਨੀਆ ਬਣੀ ਹੈ, ਉਦੋਂ ਤੋਂ ਪਾਣੀ ਪੰਜਾਬ ਵਿੱਚ ਵਹਿੰਦਾ ਆ ਰਿਹਾ ਹੈ। ਤਾਹੀਓਂ ਇਸ ਧਰਤੀ ਦਾ ਨਾਮ ਪੰਜ ਪਾਣੀਆਂ ਦੀ ਧਰਤੀ ਪੰਜਾਬ ਰੱਖਿਆ ਗਿਆ ਹੈ ਕਿਉਂਕਿ ਇੱਥੇ ਪੰਜ ਦਰਿਆ ਵਹਿੰਦੇ ਸਨ। ਤੁਸੀਂ ਰੋਕ ਲੈਂਦੇ? ਸੋ, ਇਹ ਬੇਤੁਕਾ ਫੈਸਲਾ ਲਿਆ ਗਿਆ ਹੈ ਕਿ ਸੈੱਸ ਲਗਾਵਾਂਗੇ। ਅਸੀਂ ਇਸ ਦੀ ਨਿੰਦਾ ਕਰਦੇ ਹਾਂ ਅਤੇ ਰੱਦ ਕਰਦੇ ਹਾਂ। ਮੈਂ ਦੁਬਾਰਾ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਗੁਰੂਆਂ-ਪੀਰਾਂ ਦੀ ਧਰਤੀ ਹੈ, ਪਾਣੀਆਂ ਦੀ ਧਰਤੀ ਹੈ। ਜੋ ਪੰਜਾਬ ਦਾ ਪਾਣੀ ਹੈ, ਇਸ ਤੇ ਪੰਜਾਬ ਦਾ ਅਤੇ ਪੰਜਾਬ ਦੇ ਲੋਕਾਂ ਦਾ ਹੱਕ ਹੈ। ਧੰਨਵਾਦ।(ਥੰਪਿੰਗ)

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ)** : ਸਪੀਕਰ ਸਾਹਿਬ, ਪਿਛਲੇ ਦਿਨੀਂ ਜਿਹੜੀ ਹਿਮਾਚਲ ਪ੍ਰਦੇਸ਼ ਵਿੱਚ ਕਾਂਗਰਸ ਸਰਕਾਰ ਬਣੀ ਹੈ, ਉਨ੍ਹਾਂ ਵਲੋਂ ਪੰਜਾਬ ਤੇ ਸੈੱਸ ਲਾਉਣ ਦਾ ਆਰਡੀਨੈਂਸ ਜਾਰੀ ਕੀਤਾ ਗਿਆ ਹੈ, ਉਸ ਸਬੰਧ ਵਿੱਚ ਜਿਹੜਾ ਮਤਾ ਲਿਆਂਦਾ ਗਿਆ ਹੈ, ਮੈਂ ਇਸ ਮਤੇ ਦੇ ਹੱਕ ਵਿੱਚ ਹਾਂ। ਇਸ ਆਰਡੀਨੈਂਸ ਰਾਹੀਂ Water Dispute Act, 1956 ਦੀ ਬਿਲਕੁਲ ਉਲੰਘਣਾ ਕੀਤੀ ਗਈ ਹੈ। ਉਨ੍ਹਾਂ ਦਾ ਸਾਡੇ ਤੋਂ ਸੈੱਸ ਲੈਣ ਦਾ ਕੋਈ ਵੀ ਹੱਕ ਨਹੀਂ ਹੈ ਅਤੇ ਨਾ ਹੀ ਸਾਡੇ ਕੋਲ ਦੇਣ ਨੂੰ ਹੈ। ਮੰਤਰੀ ਸਾਹਿਬ ਨੇ ਜਿਸ ਤਰ੍ਹਾਂ ਗੱਲ ਕੀਤੀ ਹੈ ਕਿ ਪਾਣੀਆਂ ਤੇ ਸਾਡਾ ਹੱਕ ਹੈ, ਅੱਜ ਦੇ ਸਮੇਂ ਵਿੱਚ ਪਹਿਲਾਂ ਹੀ ਸਾਡੇ ਕੋਲ ਸਾਡੇ ਜੋਗਾ ਵੀ ਪਾਣੀ ਨਹੀਂ ਹੈ। ਅਸੀਂ ਦਜੇ ਨੂੰ ਕਿਸ ਤਰ੍ਹਾਂ ਦੇ ਸਕਦੇ ਹਾਂ। ਨਾ ਅਸੀਂ ਸੈੱਸ ਦੇਣਾ ਹੈ ਅਤੇ ਨਾ ਹੀ ਪਾਣੀ ਦੇ ਸਕਦੇ ਹਾਂ। ਪਿਛਲੇ ਸਮੇਂ ਦੌਰਾਨ ਪੰਜਾਬ ਦੇ ਕਿਸਾਨਾਂ ਨੇ ਬੜੀ ਮਿਹਨਤ ਕਰਕੇ ਜ਼ਮੀਨਾਂ ਨੂੰ ਅਬਾਦ ਕੀਤਾ ਹੈ ਅਤੇ

ਆਪਣਾ ਪਾਣੀ ਵਰਤ ਕੇ ਪੂਰੇ ਦੇਸ਼ ਦਾ ਢਿੱਡ ਭਰਨ ਵਿੱਚ ਪੰਜਾਬ ਦਾ ਵੱਡਾ ਯੋਗਦਾਨ ਰਿਹਾ ਹੈ। ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਕੋਈ ਸੈੱਸ ਦੇਣਾ ਨਹੀਂ ਬਣਦਾ ਅਤੇ ਸਰਬਸੰਮਤੀ ਨਾਲ ਇਹ ਮਤਾ ਪਾਸ ਕਰਨਾ ਬਣਦਾ ਹੈ। ਪੰਜਾਬ ਦੇ ਮਸਲੇ ਚਾਹੇ ਉਹ ਚੰਡੀਗੜ੍ਹ ਦਾ ਮਸਲਾ ਹੈ, ਚਾਹੇ ਪਾਣੀਆਂ ਦਾ ਮਸਲਾ ਹੈ, ਚਾਹੇ ਪੰਜਾਬੀ ਬੋਲਦੇ ਇਲਾਕਿਆਂ ਦਾ ਮਸਲਾ ਹੈ, ਜਿੰਨੀਆਂ ਵੀ ਸਾਡੀਆਂ ਮੰਗਾਂ ਹਨ, ਜੋ ਵੀ ਸਰਕਾਰ ਮਤਾ ਲੈ ਕੇ ਆਵੇਗੀ, ਪੰਜਾਬ ਦੇ ਹੱਕਾਂ ਵਾਸਤੇ ਅਸੀਂ ਹਮੇਸ਼ਾ ਡੱਟ ਕੇ ਸਮਰਥਨ ਕਰਾਂਗੇ।(ਥੰਪਿੰਗ) ਇਹ ਸਾਡਾ ਸਾਰਿਆਂ ਦਾ ਫਰਜ਼ ਹੈ ਕਿਉਂਕਿ ਲੋਕਾਂ ਨੇ ਸਾਨੂੰ ਇੱਥੇ ਚੁਣ ਕੇ ਭੇਜਿਆ ਹੈ। ਹੁਣ ਤੱਕ ਜਿੰਨੀਆਂ ਵੀ ਸਰਕਾਰਾਂ ਰਹੀਆਂ ਹਨ, ਚਾਹੇ ਕੇਂਦਰ ਵਿੱਚ ਕਾਂਗਰਸ ਦੀ ਸਰਕਾਰ ਰਹੀ ਹੈ, ਉਸ ਤੋਂ ਬਾਅਦ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ, ਸਾਡੇ ਹੱਕ ਸਾਨੂੰ ਦਿੱਤੇ ਨਹੀਂ ਗਏ। ਐਲਾਨ ਕਈ ਵਾਰ ਹੋਇਆ ਹੈ ਪਰ ਸਾਡੇ ਮਸਲੇ ਕਦੇ ਹੱਲ ਨਹੀਂ ਹੋਏ। ਇਸ ਲਈ ਮੈਂ ਸਿਫਾਰਸ਼ ਕਰਦਾ ਹਾਂ ਕਿ ਇਹ ਮਤਾ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਧੰਨਵਾਦ।

**ਨਵ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸ਼੍ਰੀ ਅਮਨ ਅਰੋੜਾ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਤੁਸੀਂ ਮੈਨੂੰ ਅੱਜ ਬਹੁਤ ਹੀ ਅਹਿਮ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਅੱਜ ਜਦੋਂ ਇਸ ਅਹਿਮ ਮਤੇ ਤੇ ਬੋਲ ਰਹੇ ਹਾਂ, ਮਨ ਨੂੰ ਬਹੁਤ ਪੀੜਾ ਹੋ ਰਹੀ ਹੈ। ਮੇਰੇ ਤੋਂ ਪਹਿਲਾਂ ਮੇਰੇ ਸਤਿਕਾਰਯੋਗ ਸਾਥੀ ਮੀਤ ਹੇਅਰ ਜੀ ਗੱਲ ਕਰਕੇ ਗਏ ਹਨ, ਅੱਜ ਤੱਕ ਦੇ ਪੁਲੀਟੀਕਲ ਸਪੈਕਟ੍ਰਮ ਵਿੱਚ ਇਸ ਵਿਧਾਨ ਸਭਾ ਦੇ ਅੰਦਰ ਅਤੇ ਬਾਹਰ ਵੀ

22.3.2023 2.50 KK Shubham

ਹੁਣ ਤੱਕ ਚਾਹੇ ਕੇਂਦਰ ਦੀਆਂ ਸਰਕਾਰਾਂ ਰਹੀਆਂ, ਚਾਹੇ ਅਲੱਗ ਅਲੱਗ ਰਿਵਾਇਤੀ ਪੁਲੀਟੀਕਲ ਪਾਰਟੀਆਂ ਰਹੀਆਂ, ਸਾਰਿਆਂ ਨੇ ਬੜੀਆਂ ਬਿਆਨਬਾਜ਼ੀਆਂ ਕੀਤੀਆਂ, ਸਾਰਿਆਂ ਨੇ ਬੜੇ ਵਾਅਦੇ ਵੀ ਕੀਤੇ ਔਰ ਉਹ ਸਰਕਾਰਾਂ ਵੀ ਬਣਾਉਂਦੇ ਰਹੇ। ਪਰ ਪੰਜਾਬ ਦੇ ਨਾਲ ਹਮੇਸ਼ਾ ਅਤਿਆਚਾਰ ਅਤੇ ਵਿਤਕਰਾ ਹੁੰਦਾ ਰਿਹਾ। ਪੰਜਾਬ ਜਿਸ ਨੇ ਦੇਸ਼ ਲਈ ਲੜਾਈ ਲੜੀ, ਦੇਸ਼ ਦਾ ਢਿੱਡ ਭਰਨ ਦੀ ਲੜਾਈ ਲੜੀ, ਉਸ ਦੇ ਨਾਲ ਵਿਤਕਰੇ ਦੀ ਦਾਸਤਾਨ ਬੜੀ ਲੰਬੀ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦਾ ਇੱਕੋ ਇੱਕ ਨੈਚੁਰਲ ਸੋਮਾ ਪਾਣੀ ਹੈ। ਪੰਜਾਬ ਪੰਜ ਦਰਿਆਵਾਂ ਦੀ ਧਰਤੀ ਹੈ, ਪੰਜਾਬ ਕੋਲ ਨੈਚੁਰਲ ਰਿਸੋਰਸ ਇਕੱਲਾ ਪਾਣੀ ਹੀ ਹੈ। ਇਸੇ ਪਾਣੀ ਨੂੰ ਲੈ ਕੇ ਕਿਸ ਤਰੀਕੇ ਨਾਲ ਇਸ ਸੋਮੇ ਦੇ ਉਪਰ ਡਾਕੇ ਮਾਰੇ ਗਏ ਹਨ। ਇਹ ਅੱਜ ਕਿਸੇ ਤੋਂ ਲੁਕਿਆ ਨਹੀਂ ਹੋਇਆ। ਕਦੇ ਐਸ.ਵਾਈ.ਐਲ. ਦੇ ਨਾਮ ਤੇ ਅਤੇ ਕਦੇ ਜਿਹੜਾ ਨਵਾਂ ਰੇੜਕਾਂ ਹਿਮਾਚਲ ਵਾਲਿਆਂ ਨੇ, ਉਥੋਂ ਦੀ ਨਵੀਂ ਚੁਣੀ ਕਾਂਗਰਸ ਦੀ ਸਰਕਾਰ ਨੇ ਛੇੜਨਾ ਚਾਹਿਆ ਹੈ, ਮੈਂ ਸਮਝਦਾ ਹਾਂ ਕਿ ਇਹ ਅਤਿਅੰਤ ਨਿੰਦਣਯੋਗ ਹੈ। ਉਨ੍ਹਾਂ ਨੇ ਥੋੜ੍ਹੇ ਦਿਨ ਪਹਿਲਾਂ ਜਿਹੜਾ ਨਵਾਂ ਸੈੱਸ ਲਗਾਇਆ ਹੈ, ਇਹ ਸਹੀ ਮਾਅਨਿਆਂ ਵਿੱਚ ਪੰਜਾਬ ਨੂੰ ਬਰਬਾਦ ਕਰਨ

ਦੀ ਕਾਂਗਰਸ ਦੀ ਇੱਕ ਹੋਰ ਨਵੀਂ ਤੇ ਕੋਝੀ ਚਾਲ ਹੈ। ਸਰ, ਪਹਿਲਾਂ ਸਾਡੇ ਕੋਲ ਪਾਣੀ ਹੈ ਨਹੀਂ, ਉਪਰੋਂ ਸਾਡੇ ਤੇ ਵਿੱਤੀ ਬੋਝ ਪਾਉਣ ਦੀਆਂ ਕੋਸ਼ਿਸ਼ਾਂ ਚੱਲ ਰਹੀਆਂ ਹਨ। ਇਸੇ ਇੱਕ ਸੈੱਸ ਲਗਾਉਣ ਨਾਲ ਉਨ੍ਹਾਂ ਨੇ ਆਪਣਾ ਫਾਇਦਾ ਤਾਂ ਦੇਖ ਲਿਆ ਕਿ 1200 ਕਰੋੜ ਰੁਪਿਆ ਇਕੱਠਾ ਹੋ ਜਾਵੇਗਾ ਪਰ ਪੰਜਾਬ ਦੇ ਉਪਰ ਤਕਰੀਬਨ ਪੰਜ ਤੋਂ ਸਵਾ ਪੰਜ ਸੌ ਕਰੋੜ ਰੁਪਏ ਦਾ ਬੋਝ ਪੈ ਜਾਣਾ ਹੈ। ਕਿਉਂਕਿ ਬਜਟ ਸੈਸ਼ਨ ਹੈ, ਇਸ ਬਜਟ ਸੈਸ਼ਨ ਦੌਰਾਨ ਮੈਂ ਜਿੱਥੇ ਪੰਜਾਬ ਦੇ ਮੁੱਖ ਮੰਤਰੀ ਸ਼੍ਰੀ ਭਗਵੰਤ ਮਾਨ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ, ਸਰਦਾਰ ਹਰਪਾਲ ਸਿੰਘ ਚੀਮਾ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇੱਕ ਸਾਲ ਦੇ ਵਿੱਚ ਦੋ ਬਜਟ ਪੇਸ਼ ਹੋਏ ਹਨ। ਜਿੱਥੇ ਪੰਜਾਬ ਦੇ ਲੋਕਾਂ ਦੁਆਰਾ ਦਿਲਾਂ ਨਾਲ ਚੁਣੀ ਹੋਈ ਪੰਜਾਬ ਸਰਕਾਰ ਨੇ ਪੰਜਾਬ ਦੇ ਲੋਕਾਂ ਉਪਰ ਇੱਕ ਚਵੰਨੀ ਤੇ ਨਵੇਂ ਰੁਪਏ ਦਾ ਬੋਝ ਵੀ ਨਹੀਂ ਪਾਇਆ, ਉਥੇ ਇਸੇ ਕਾਂਗਰਸ ਵਾਲਿਆਂ ਨੇ, ਜਿਹੜੇ ਹਿਮਾਚਲ ਦੇ ਪ੍ਰਭਾਰੀ ਬਣੇ ਫਿਰਦੇ ਸੀ, ਗੁਆਂਢੀ ਸੂਬੇ ਨੇ ਪੰਜਾਬ ਦੇ ਉਪਰ 500 ਤੋਂ ਸਵਾ 500 ਰੁਪਏ ਦਾ ਬੋਝ ਪਾ ਬਿਜਲੀ ਨੂੰ ਇੱਕ ਰੁਪਿਆ ਹੋਰ ਮਹਿੰਗਾ ਕਰਨ ਦਾ ਹੀਲਾ ਵਸੀਲਾ ਕਰ ਦਿੱਤਾ ਹੈ। ਇਸ ਤੋਂ ਮੰਦਭਾਗਾ ਹੋਰ ਕੀ ਹੋ ਸਕਦਾ ਹੈ?

ਸਰ, ਪਾਣੀ ਇੱਕ ਨੈਸ਼ਨਲ ਰਿਸੋਰਸ ਹੈ, ਪਾਣੀ ਇੱਕ ਨੈਸ਼ਨਲ ਸੋਮਾ ਹੈ। ਇਸ ਦੇ ਉਪਰ ਕਿਸੇ ਵੀ ਤਰੀਕੇ ਨਾਲ ਕੋਈ ਵੀ ਸਟੇਟ ਯੂਨੀਲੈਟਰਲੀ ਕੋਈ ਡਿਸੀਜ਼ਨ ਲੈ ਹੀ ਨਹੀਂ ਸਕਦੀ। ਖਾਸ ਤੌਰ ਤੇ ਇਸ ਪਾਣੀ ਸਬੰਧੀ, ਕਿਉਂਕਿ ਪੰਜਾਬ ਇੱਕ ਰਾਇਪੇਰੀਅਨ ਸਟੇਟ ਹੈ, ਇਸ ਦੇ ਉਪਰ ਪੰਜਾਬ ਦਾ ਹੱਕ ਤਾਂ ਹੈ ਪਰ ਹਿਮਾਚਲ ਦਾ ਤਾਂ ਕੋਈ ਹੱਕ ਹੀ ਨਹੀਂ ਹੈ ਜਿਸ ਦੇ ਤਹਿਤ ਇਹ ਸੈੱਸ ਤੇ ਟੈਕਸ ਲਗਾ ਕੇ ਪੰਜਾਬ ਨੂੰ ਬਰਬਾਦ ਕਰਨ ਦੀਆਂ ਕੋਝੀਆਂ ਚਾਲਾਂ ਚੱਲ ਰਹੇ ਹਨ। ਸਰ, ਸਭ ਤੋਂ ਵੱਡੀ ਗੱਲ ਹੈ ਕਿ ਪੰਜਾਬ ਤਾਂ ਉਨ੍ਹਾਂ ਦਾ ਪਾਣੀ ਯੂਜ਼ ਹੀ ਨਹੀਂ ਕਰ ਰਿਹਾ। ਉਹ ਤਾਂ ਪਾਣੀ ਦਾ non-consumptive use ਹੈ, ਮਤਲਬ ਕਿ ਉਥੇ ਹੀ ਪਾਣੀ ਰੋਟੇਟ ਕੀਤਾ, ਬਿਜਲੀ ਬਣਾਈ ਅਤੇ ਉਨ੍ਹਾਂ ਦੇ ਪਾਣੀ ਦੀ ਖਪਤ ਤਾਂ ਹੋ ਹੀ ਨਹੀਂ ਰਹੀ, ਫਿਰ ਕਿਸ ਤਰੀਕੇ ਦਾ ਜਿਹੜਾ ਸੈੱਸ ਹੈ, ਉਹ ਲਾਉਣਾ ਚਾਹੁੰਦੇ ਹਨ? ਇਸ ਤੋਂ ਵੀ ਇੰਪੌਰਟੈਂਟ ਗੱਲ ਹੈ ਕਿ ਜਿਹੜੇ ਪ੍ਰਾਜੈਕਟਾਂ ਦੇ ਉਪਰ ਭਾਖੜਾ ਮੈਨੇਜਮੈਂਟ ਬੋਰਡ ਵਾਲੇ ਸੈੱਸ ਲਗਾਉਣਾ ਚਾਹੁੰਦੇ ਹਨ, ਇਹ ਤਾਂ ਪੰਜਾਬ ਦੀ ਰੀ-ਆਰਗੇਨਾਈਜੇਸ਼ਨ ਤੋਂ ਪਹਿਲਾਂ ਦਾ ਪ੍ਰੋਜੈਕਟ ਹੈ। ਸਾਲ 1966 ਤੋਂ ਬਾਅਦ ਕੋਈ ਵੀ ਸਟੇਟ ਆਪਣਾ ਬਣਾਵੇ ਤੇ ਲਗਾਵੇ, ਜੇ ਉਸ ਦੇ ਉਪਰ ਲਾਉਂਦੇ ਤਾਂ ਵੀ ਸਮਝ ਆਉਂਦੀ ਸੀ ਪਰ ਜਿਹੜਾ ਪ੍ਰੋਜੈਕਟ ਪਹਿਲਾਂ ਬਣ ਚੁੱਕਿਆ, ਪਹਿਲਾਂ ਹੀ ਲੱਗ ਚੁੱਕਿਆ, ਪੰਜਾਬ ਰੀ-ਆਰਗੇਨਾਈਜੇਸ਼ਨ ਐਕਟ, 1966 ਦੇ ਵਿੱਚ ਇਹ ਸਾਰੀਆਂ ਦੀਆਂ ਸਾਰੀਆਂ ਟਰਮਜ਼ fully settled ਹਨ ਕਿ ਕਿਸੇ ਵੀ ਤਰੀਕੇ ਦਾ ਕੋਈ ਸੈੱਸ, ਕੋਈ ਟੈਕਸ, ਪਾਣੀ ਦਾ ਕੋਈ ਵੀ ਜਿਹੜਾ ਇਸ਼ੂ ਹੈ, ਉਹ ਉਸ ਰੀ-ਆਰਗੇਨਾਈਜੇਸ਼ਨ ਐਕਟ ਦੇ ਵਿੱਚ ਉਦੋਂ ਹੀ ਸੈਟਲ ਹੋ ਚੁੱਕਿਆ ਹੈ। ਅੱਜ ਯੂਨੀਲੈਟਰਲੀ ਪਿਛਲੀ ਡੇਟ ਦੇ ਉਪਰ ਸੈੱਸ ਲਾਉਣ ਨੂੰ ਮੈਂ ਟੋਟਲੀ ਗਲਤ ਸਮਝਦਾ ਹਾਂ, ਇਹ uncalled for ਹੈ। ਮੈਂ ਸਮਝਦਾ ਹਾਂ

ਕਿ ਇਹ totally National co-operative federalism ਦੇ ਅਗੇਂਸਟ ਹੈ। ਇਹ ਸੰਘੀ ਢਾਂਚੇ ਦੇ ਅਗੇਂਸਟ ਹੈ ਕਿ ਤੁਸੀਂ ਆਪਣੀ ਮਰਜ਼ੀ ਨਾਲ ਲਗਾਉਣਾ ਚਾਹੁੰਦੇ ਹੋ। ਜੇ ਅੱਜ ਕਾਂਗਰਸ ਪਾਰਟੀ ਵਾਲੇ ਮੇਰੇ ਸਾਥੀ ਇੱਥੇ ਹੁੰਦੇ ਤਾਂ ਅਸੀਂ ਉਨ੍ਹਾਂ ਨੂੰ ਪੁੱਛਣਾ ਸੀ ਕਿ ਜਦੋਂ ਇਨ੍ਹਾਂ ਦੇ ਉਥੇ ਡਿਪਟੀ ਮੁੱਖ ਮੰਤਰੀ ਹਨ, ਉਨ੍ਹਾਂ ਨੇ ਗੱਲ ਕੀਤੀ ਕਿ ਜਦੋਂ ਨਹਿਰਾਂ ਵਿੱਚੋਂ ਪਾਣੀ ਜਾਂਦਾ ਹੈ, ਉਸ ਨਾਲ ਰੈਵੇਨਿਊ ਜੈਨਰੇਟ ਕੀਤਾ ਜਾ ਸਕਦਾ ਹੈ, ਅਸੀਂ ਰੈਵੇਨਿਊ ਜੈਨਰੇਟ ਕਰਾਂਗੇ। ਸਰ, ਜੇ ਉਹ ਰੈਵੇਨਿਊ ਜੈਨਰੇਟ ਕਰਨ ਦੀ ਗੱਲ ਕਰਦੇ ਹਨ, ਜੇ ਨਹਿਰਾਂ ਇੱਕ ਕੁਦਰਤੀ ਸੋਮਾ ਹਨ, ਫੇਰ ਤਾਂ ਧਰਤੀ ਵੀ ਇੱਕ ਕੁਦਰਤੀ ਸੋਮਾ ਹੈ।

ਹਰਪ੍ਰੀਤ ਸਿੰਘ/ਅਭਿਸ਼ੇਕ ਗੌਤਮ/02.55/22.03.2023

ਕੱਲ੍ਹ ਨੂੰ ਅਸੀਂ ਵੀ ਹਿਮਾਚਲ ਪ੍ਰਦੇਸ਼ ਨੂੰ ਜਿਹੜੇ ਯਾਤਰੀ ਪੰਜਾਬ ਰਾਹੀਂ ਹੋ ਕੇ ਜਾਂਦੇ ਹਨ, ਉਨ੍ਹਾਂ ਨੂੰ ਪੰਜਾਬ ਵਿਚ ਦਾਖਲ ਹੋਣ ਅਤੇ ਹਿਮਾਚਲ ਦੇ ਬਾਰਡਰ ਤੋਂ ਐਗਜ਼ਿਟ ਕਰਨ ਤੇ 5-10 ਹਜ਼ਾਰ ਟੈਕਸ ਲਗਾ ਸਕਦੇ ਹਾਂ। ਫਿਰ ਹਿਮਾਚਲ ਵਾਲੇ ਕੀ ਕਰਨਗੇ? ਜਿਹੜੀਆਂ ਉਨ੍ਹਾਂ ਦੀਆਂ ਸੇਬਾਂ ਦੀਆਂ ਗੱਡੀਆਂ ਸਾਡੇ ਰਾਜ ਵਿਚੋਂ ਹੋ ਕੇ ਜਾਂਦੀਆਂ ਹਨ, ਉਨ੍ਹਾਂ ਤੇ ਟੈਕਸ ਲਗਾ ਸਕਦੇ ਹਾਂ। ਸੋ, ਕਹਿਣ ਦਾ ਮਤਲਬ ਹੈ ਕਿ ਇਸ ਤਰੀਕੇ ਦੀ ਸੋਚ ਨਾਲ ਦੇਸ਼ ਦੀ ਵੰਡ ਹੋਵੇਗੀ। ਜੇਕਰ ਮੇਰੇ ਵੀਰ ਰਾਜਾ ਵੜਿੰਗ ਜੀ ਅਤੇ ਪ੍ਰਤਾਪ ਬਾਜਵਾ ਜੀ ਇੱਥੇ ਬੈਠੇ ਹੁੰਦੇ ਤਾਂ ਅਸੀਂ ਇਨ੍ਹਾਂ ਨੂੰ ਪੁੱਛਦੇ ਕਿ ਇਕ ਪਾਸੇ ਤਾਂ ਤੁਹਾਡੇ ਰਾਹੁਲ ਗਾਂਧੀ ਜੀ ਭਾਰਤ ਜੋੜੋ ਯਾਤਰਾ ਕਰਕੇ ਹਟੇ ਹਨ, ਦੂਜੇ ਪਾਸੇ ਤੁਸੀਂ ਅਜਿਹੇ ਫਰਮਾਨਾਂ ਨਾਲ ਭਾਰਤ ਨੂੰ ਜੋੜਨ ਦੀ ਬਜਾਏ ਤੋੜਨ ਦੀਆਂ ਗੱਲ ਕਰ ਰਹੇ ਹੋ। ਸੋ, ਹਿਮਾਚਲ ਸਰਕਾਰ ਵੱਲੋਂ ਇਹ ਬਹੁਤ ਹੀ ਵਾਹੀਆਤ ਆਰਡੀਨੈਂਸ ਪਾਸ ਕੀਤਾ ਗਿਆ ਹੈ। ਮੇਰੇ ਛੋਟੇ ਵੀਰ ਮੀਤ ਹੇਅਰ ਜੀ ਨੇ ਇੰਟਰ ਸਟੇਟ ਵਾਟਰ ਡਿਸਪਿਊਟਸ ਐਕਟ, 1956 ਦੀ ਗੱਲ ਕੀਤੀ ਹੈ। ਮੈਂ ਇਸ ਐਕਟ ਦਾ ਸੈਕਸ਼ਨ 7 ਪੜ੍ਹ ਕੇ ਸੁਣਾਉਂਦਾ ਹਾਂ, ਉਸ ਵਿਚ ਬੜਾ ਕਲੀਅਰੀ ਮੈਨਸ਼ਨ ਕੀਤਾ ਹੋਇਆ ਹੈ। ਮੈਂ ਸਾਰੇ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਐਕਟ ਦੀ ਸੈਕਸ਼ਨ 7 ਕਹਿੰਦੀ ਹੈ:

"No State Government shall by reason only of the fact that any works of the conservation, regulation or utilization of water resources of an inter-state river has been constructed within the limits of the State, impose or authorize to imposition of any sacrilege or additional rate or fee by whatever name called in respect of the use of such water by any other State or the inhabitants thereof."

ਸਰ ਇਹਦਾ ਸੈਕਿੰਡ ਪਾਰਟ ਹੈ:

"(ii) Any dispute or difference between two or more State Governments with respect to the levy of any water rate in conservation of the prohibition contained in sub-section 1 shall deemed to be a water dispute."

ਸਪੀਕਰ ਸਾਹਿਬ, ਅੱਜ ਇਹ ਪਿੱਠ ਦਿਖਾ ਕੇ ਭੱਜ ਗਏ ਹਨ, ਜੇਕਰ ਅੱਜ ਇਹ ਇੱਥੇ ਬੈਠੇ ਹੁੰਦੇ ਤਾਂ ਅਸੀਂ ਇਨ੍ਹਾਂ ਨੂੰ ਪੁੱਛਦੇ ਕਿ ਤੁਹਾਡੇ 40 ਸਾਲ ਪਹਿਲਾਂ ਦੇ ਬੀਜੇ ਹੋਏ ਕੰਡੇ, ਐਸ.ਵਾਈ.ਐਲ. ਦੇ ਨਾਂ ਤੇ ਪੰਜਾਬ ਨੂੰ ਬਰਬਾਦ ਕਰਨ ਦੀਆਂ ਕੋਝੀਆਂ ਚਾਲਾਂ, ਜੋ ਤੁਸੀਂ 40 ਸਾਲ ਪਹਿਲਾਂ ਚੱਲੀਆਂ ਸਨ, ਅਜੇ ਤਾਂ ਅਸੀਂ ਉਹਦੇ ਕੰਢੇ ਨਹੀਂ ਚੁੱਗ ਸਕੇ। ਉਨ੍ਹਾਂ ਨੂੰ ਚੁੱਗਣ ਲਈ ਸਰਦਾਰ ਭਗਵੰਤ ਮਾਨ ਜੀ ਦੀ ਅਗਵਾਈ ਹੇਠ ਸਾਡੀ ਸਰਕਾਰ ਦਿਨ ਰਾਤ ਲੱਗੀ ਹੋਈ ਹੈ ਤੇ ਤੁਸੀਂ ਇਕ ਨਵਾਂ ਵਾਟਰ ਡਿਸਪਿਊਟ ਗੁਆਂਢੀ ਸੂਬੇ ਹਿਮਾਚਲ ਨਾਲ ਖੜਾ ਕਰਨਾ ਚਾਹੁੰਦੇ ਹੋ। ਇਹ ਕਾਂਗਰਸ ਵਾਲੇ ਵੀਰ, ਜੋ ਇੱਥੇ ਵੱਡੀਆਂ ਵੱਡੀਆਂ ਗੱਲਾਂ ਕਰਦੇ ਹਨ, ਮਗਰਮੱਛ ਦੇ ਹੰਝੂ ਵਹਾਉਂਦੇ ਹਨ। ਜਦੋਂ ਪਿਛਲੇ ਸਮੇਂ ਐਸ.ਵਾਈ.ਐਲ ਦਾ ਮੁੱਦਾ ਉਭਰਿਆ ਤਾਂ ਇਹ ਬਿਨਾ ਮੰਗਿਆਂ ਸਾਨੂੰ ਸਲਾਹਾਂ ਦਿੰਦੇ ਸੀ ਕਿ ਸਾਡੇ ਤੋਂ ਪੁੱਛ ਕੇ ਮੀਟਿੰਗ ਵਿਚ ਜਾਇਓ। ਸਪੀਕਰ ਸਾਹਿਬ, ਹੁਣ ਇਨ੍ਹਾਂ ਨੇ ਸਾਨੂੰ ਪੁੱਛਣਾ ਤਾਂ ਕੀ ਸੀ, ਸਾਨੂੰ ਇਕ ਹੋਰ ਹੀ ਪੰਗਾ ਛੇੜ ਦਿੱਤਾ। ਮੇਰੀ ਇਨ੍ਹਾਂ ਨੂੰ ਬੇਨਤੀ ਹੈ ਕਿ ਜੇਕਰ ਇਹ ਸਹੀ ਮਾਅਨਿਆਂ ਵਿਚ ਪੰਜਾਬ ਹਿਤੈਸ਼ੀ ਹਨ ਤਾਂ ਚਲੋ ਹਿਮਾਚਲ ਚੱਲੀਏ, ਸਾਡੇ ਮੁੱਖ ਮੰਤਰੀ ਜੀ ਵੀ ਜਾਣਗੇ, ਇਨ੍ਹਾਂ ਦੇ ਮਗਰ ਅਸੀਂ ਵੀ ਜਾਂਵਾਂਗੇ, ਸਾਡੇ ਨਾਲ ਪੰਜਾਬ ਦੀ ਤਿੰਨ ਕਰੋੜ ਜਨਤਾ ਵੀ ਜਾਵੇਗੀ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਹਿਮਾਚਲ ਸਰਕਾਰ ਵੱਲੋਂ ਜਿਹੜਾ ਨਵਾਂ ਫਰਮਾਨ ਪੰਜਾਬ ਦੇ ਖਿਲਾਫ ਸੁਣਾਇਆ ਗਿਆ ਹੈ, ਘੱਟੋ-ਘੱਟ ਉਸ ਨੂੰ ਵਾਪਸ ਕਰਵਾ ਲਓ ਪਰ ਮੈਨੂੰ ਪਤਾ ਹੈ ਕਿ ਇਹ ਉਸ ਪਾਸੇ ਨਹੀਂ ਤੁਰਨਗੇ ਕਿਉਂਕਿ ਦਿੱਲੀ ਦੇ ਅਕਬਰ ਰੋਡ ਤੋਂ ਝਾੜਾਂ ਪੈਣਗੀਆਂ। ਸੋ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਹਿਮਾਚਲ ਸਰਕਾਰ ਵੱਲੋਂ ਜਿਹੜਾ ਇਹ ਆਰਡੀਨੈਂਸ ਪਾਸ ਕੀਤਾ ਗਿਆ ਹੈ, ਇਹ ਬੇਹੱਦ ਨਿੰਦਣਯੋਗ ਹੈ, ਇਸ ਦੇ ਖਿਲਾਫ ਜਿਹੜਾ ਮਤਾ ਸਾਡੇ ਸਾਥੀ ਮੰਤਰੀ ਮੀਤ ਹੇਅਰ ਜੀ ਨੇ ਲਿਆਂਦਾ ਹੈ, ਮੈਂ ਇਸ ਮਤੇ ਦੀ ਪ੍ਰੋੜਤਾ ਕਰਦਾ ਹਾਂ ਅਤੇ ਇਸ ਆਰਡੀਨੈਂਸ ਨੂੰ ਸਿਰੇ ਤੋਂ ਖਾਰਜ ਕਰਦਾ ਹਾਂ। ਬਹੁਤ ਬਹੁਤ ਧੰਨਵਾਦ।

**ਸ਼੍ਰੀ ਜੰਗੀ ਲਾਲ ਮਹਾਜਨ (ਮੁਕੇਰੀਆਂ):** ਸਪੀਕਰ ਸਾਹਿਬ, ਧੰਨਵਾਦ। ਹਿਮਾਚਲ ਸਰਕਾਰ ਨੇ ਜਿਹੜਾ ਆਰਡੀਨੈਂਸ ਲਿਆਂਦਾ ਹੈ, ਵੈਸੇ ਇਹ ਹਾਲੇ ਪਾਸ ਨਹੀਂ ਹੋਇਆ। ਅਸੀਂ ਉਸ ਦੀ ਪੁਰਜ਼ੋਰ ਨਿਖੇਧੀ ਕਰਦੇ ਹਾਂ ਕਿਉਂਕਿ 1966 ਵਿਚ ਇਹ ਸਾਰਾ ਸੰਯੁਕਤ ਪੰਜਾਬ ਹੁੰਦਾ ਸੀ, ਪੰਜਾਬ, ਹਰਿਆਣਾ ਅਤੇ ਹਿਮਾਚਲ। 1966 ਵਿਚ ਵੰਡ ਹੋਈ, ਉਸ ਤੋਂ ਪਹਿਲਾਂ ਵਾਲੇ ਜਿਹੜੇ ਫੈਸਲੇ ਸੰਯੁਕਤ ਪੰਜਾਬ ਵਿਚ ਲਾਗੂ ਹੋਏ ਸਨ, ਉਹ ਹੁਣ ਵੀ ਲਾਗੂ ਰਹਿਣੇ ਚਾਹੀਦੇ ਹਨ। ਅਸੀਂ ਪੰਜਾਬ ਦਾ ਇਕ ਪ੍ਰਤੀਸ਼ਤ ਵੀ ਟੈਕਸ ਉਨ੍ਹਾਂ ਨੂੰ ਨਹੀਂ ਦਿਆਂਗੇ ਅਤੇ ਪੰਜਾਬ

ਦੇ ਹਰ ਮਸਲੇ ਵਾਸਤੇ, ਹਰ ਕੰਮ ਦੀ ਰਾਖੀ ਵਾਸਤੇ ਅਸੀਂ ਪੰਜਾਬ ਸਰਕਾਰ ਦੇ ਨਾਲ ਹਾਂ ਅਤੇ ਅਸੀਂ ਇਸ ਪ੍ਰਸਤਾਵ ਦੀ ਪ੍ਰੋੜਤਾ ਕਰਦੇ ਹਾਂ ਕਿ ਹਿਮਾਚਲ ਸਰਕਾਰ ਨੂੰ ਉਹ ਆਰਡੀਨੈਂਸ ਵਾਪਸ ਲੈਣਾ ਚਾਹੀਦਾ ਹੈ ਤਾਂ ਕਿ ਪੰਜਾਬ ਸ਼ਾਂਤੀ ਨਾਲ ਵੱਸ ਸਕੇ। ਬਹੁਤ ਧੰਨਵਾਦ।

aman-abhishek/3.00/22.3.23

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ):** ਸਪੀਕਰ ਸਾਹਿਬ, ਧੰਨਵਾਦ ਜੀ। ਹਿਮਾਚਲ ਪ੍ਰਦੇਸ਼ ਦੀ ਸਰਕਾਰ ਜਿਹੜਾ ਵਾਟਰ ਸੈਸ ਦਾ ਆਰਡੀਨੈਂਸ ਲੈ ਕੇ ਆਈ ਹੈ, ਉਹ ਗੈਰ ਕਾਨੂੰਨੀ ਹੈ, ਉਸ ਆਰਡੀਨੈਂਸ ਨੂੰ ਵਾਪਸ ਲੈਣਾ ਚਾਹੀਦਾ ਹੈ। ਇਹ Inter State Rivers Water Disputes Act, 1956 ਦੀ ਉਲੰਘਣਾ ਹੈ। ਪੰਜਾਬ ਸਰਕਾਰ ਵੱਲੋਂ ਮਾਨਯੋਗ ਮੰਤਰੀ, ਸ਼੍ਰੀ ਗੁਰਮੀਤ ਸਿੰਘ ਮੀਤ ਹੇਅਰ ਜੀ ਵੱਲੋਂ ਜੋ ਮਤਾ ਲਿਆਂਦਾ ਗਿਆ ਹੈ, ਬਹੁਜਨ ਸਮਾਜ ਪਾਰਟੀ ਉਸ ਦੀ ਹਮਾਇਤ ਕਰਦੀ ਹੈ। ਧੰਨਵਾਦ ਜੀ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਜੋ ਇਹ ਮਤਾ ਮਾਨਯੋਗ ਕੈਬਨਿਟ ਮੰਤਰੀ ਮੀਤ ਹੇਅਰ ਜੀ ਲੈ ਕੇ ਆਏ ਹਨ। ਮੈਂ ਇਸ ਮਤੇ ਦੇ ਹੱਕ ਵਿੱਚ ਹਾਂ ਅਤੇ ਹਮਇਤੀ ਹਾਂ। ਮੈਂ ਨਿੰਦਾ ਕਰਦਾ ਹਾਂ ਕਿ ਹਿਮਾਚਲ ਪ੍ਰਦੇਸ਼ ਦੀ ਸਰਕਾਰ ਨੇ ਆਪਣੀ ਵਿਧਾਨ ਸਭਾ ਦੇ ਵਿੱਚ ਇਹ ਆਰਡੀਨੈਂਸ ਜਾਰੀ ਕੀਤਾ ਹੈ। ਮੇਰੇ ਤੋਂ ਪਹਿਲਾਂ ਸਾਰਿਆਂ ਨੇ ਬੋਲਦੇ ਹੋਏ ਦੱਸਿਆ ਹੈ ਕਿ ਇਹ ਸਾਰਿਆਂ ਦਾ ਸਾਂਝਾ ਮਸਲਾ ਹੈ। ਸਪੀਕਰ ਸਾਹਿਬ, ਇੱਕ ਟਰੱਕ ਦੇ ਪਿੱਛੇ ਲਿਖਿਆ ਹੋਇਆ ਸੀ, ਜੋ ਕਿ ਮੇਰੇ ਦਿਲ ਤੇ ਲੱਗੀ ਕਿ "ਬੂੰਦ-ਬੂੰਦ ਨੂੰ ਤਰਸ ਗਏ ਪੁੱਤ ਪੰਜ ਦਰਿਆਵਾਂ ਦੇ"। ਅੱਜ ਪੰਜਾਬ ਸਿਰਫ ਪਾਣੀਆਂ ਦੇ ਨਾਮ ਦਾ ਹੀ ਸੂਬਾ ਰਹਿ ਗਿਆ ਹੈ। ਸਾਡੀ ਧਰਤੀ ਵਾਲਾ ਪਾਣੀ ਵੀ ਸਾਡੀ ਪਹੁੰਚ ਤੋਂ ਦੂਰ ਹੋ ਗਿਆ, ਸਾਡੇ 80% ਤੋਂ ਜ਼ਿਆਦਾ ਜ਼ੋਨ ਡਾਰਕ ਜ਼ੋਨ ਵਿੱਚ ਚਲੇ ਗਏ ਅਤੇ ਨਾ ਹੀ ਸਾਡੇ ਦਰਿਆਵਾਂ ਦਾ ਪਾਣੀ ਸਾਡੇ ਕੋਲ ਬਚਿਆ। ਅਕਸਰ ਜਦੋਂ ਅੰਮ੍ਰਿਤਸਰ ਸਾਹਿਬ ਜਾਂ ਜਲੰਧਰ ਵੱਲ ਜਾਈਦਾ ਹੈ ਤਾਂ ਦੋ ਦਰਿਆ ਸਤਲੁਜ ਤੇ ਬਿਆਸ ਕਰਾਸ ਕਰਨੇ ਪੈਂਦੇ ਹਨ। ਜਿਸ ਵੇਲੇ SYL ਉਤੇ ਪੰਜਾਬ ਅਤੇ ਹਰਿਆਣਾ ਦੀ ਮੀਟਿੰਗ ਸੀ, ਕੇਂਦਰ ਵੀ ਨਾਲ ਬੈਠਾ ਸੀ, ਮੈਂ ਉੱਥੇ ਇਹ ਗੱਲ ਕਹੀ ਵੀ ਸੀ ਕਿ ਆ ਜਾਓ ਤੁਹਾਨੂੰ ਹੈਲੀਕਾਪਟਰ ਤੇ ਬਿਠਾਉਂਦੇ ਹਾਂ, ਸਤਲੁਜ ਦੇ ਉੱਪਰ ਦੀ ਤੁਹਾਨੂੰ ਨੰਗਲ ਅਤੇ ਫਾਜ਼ਿਲਕਾ ਤੱਕ ਲੈ ਜਾਂਦੇ ਹਾਂ, ਜੇ ਕਿਸੇ ਪਾਸਿਓਂ ਵੀ ਤੁਹਾਨੂੰ ਇਹ ਦਰਿਆ ਲੱਗਦਾ ਹੈ ਤਾਂ ਕਹਿ ਦਿਓ। ਉਹ ਤਾਂ ਇੱਕ ਨਾਲਾ ਬਣ ਗਿਆ ਹੈ। ਉਸ ਵਿੱਚੋਂ ਪਾਣੀ ਮੰਗੀ ਜਾਂਦੇ ਹਨ, ਉਸ ਵਿੱਚ ਪਾਣੀ ਹੈ ਹੀ ਨਹੀਂ ਹੈ। ਅਸੀਂ ਕਿਥੋਂ ਦੇ ਦੇਈਏ? ਹਰਿਆਣਾ ਨੂੰ ਪਾਣੀ ਮਿਲਣਾ ਚਾਹੀਦਾ ਹੈ, ਅਸੀਂ ਇਸ ਦੇ ਹੱਕ ਵਿੱਚ ਹਾਂ ਪਰ ਯਮੁਨਾ ਵਿੱਚੋਂ ਲੈ ਆਓ। SYL ਦੀ ਜਗ੍ਹਾ YSL ਬਣਾ ਲਓ। ਹੁਣ ਤਾਂ ਚੰਨ ਤੇ ਵੀ ਨਹਿਰਾਂ ਬਣਾਉਣ ਨੂੰ ਫਿਰਦੇ ਹਾਂ, ਹੁਣ ਤਾਂ ਗਰੈਵਿਟੀ ਦਾ ਕੋਈ ਇਸ਼ੂ ਨਹੀਂ ਰਹਿ ਗਿਆ ਕਿ ਉੱਧਰ ਨੂੰ ਪਾਣੀ ਜਾਂਦਾ ਨਹੀਂ ਹੈ।

ਯਮੁਨਾ ਤੋਂ ਜੇ ਸ਼ਾਰਦਾ ਨੂੰ ਪਾਣੀ ਜਾ ਸਕਦਾ ਹੈ ਤਾਂ ਯਮੁਨਾ ਤੋਂ ਸਤਲੁਜ ਵੱਲ ਵਾਇਆ ਹਰਿਆਣਾ ਕਿਉਂ ਨਹੀਂ ਆ ਸਕਦਾ? ਮੈਂ ਇਹ ਗੱਲ ਕਹੀ ਸੀ ਇਸ ਤਰ੍ਹਾਂ ਜਿੰਨਾ ਮਰਜ਼ੀ ਪਾਣੀ ਹਰਿਆਣਾ ਨੂੰ ਦੇ ਦਿਓ। ਹੁਣ ਵੀ ਜੇ ਬੈਠਕ ਹੋਵੇਗੀ ਤਾਂ ਅਸੀਂ ਪੰਜਾਬ ਦਾ ਪੱਖ ਰੱਖਾਂਗੇ। ਉਪਰੋਂ ਕਾਂਗਰਸੀਆਂ ਨੇ ਨਵਾਂ ਸਿਆਪਾ ਛੇੜ ਦਿੱਤਾ। ਉਨ੍ਹਾਂ ਦੀ ਜਦੋਂ ਨਵੀਂ ਸਰਕਾਰ ਬਣੀ ਸੀ ਤਾਂ ਕਹਿੰਦੇ ਇਸ ਤਰ੍ਹਾਂ ਦਾ ਬਿਲ ਲਿਆਉਣ ਵਾਸਤੇ ਬਹੁਤ ਦਿਲ ਚਾਹੀਦਾ ਹੈ, ਅਸੀਂ ਬਹੁਤ ਦਲੇਰੀ ਦਿਖਾਈ ਹੈ। ਸ਼ਰਮ ਨਹੀਂ ਆਉਂਦੀ। ਮਤਲਬ ਆਪਣੇ ਹੀ ਵੱਡੇ ਭਾਈ ਤੋਂ ਹੱਕ ਖੋਹਣ ਲਈ ਬਿਲ ਲਿਆਉਣਾ ਦਲੇਰੀ ਹੈ? ਹੁਣ ਉਹ ਦਲੇਰ ਕਿੱਧਰ ਗਏ? ਇੱਕ ਤਾਂ ਹਿਮਾਚਲ ਦਾ ਪ੍ਰਭਾਰੀ ਹੈ। ਉਸ ਨੂੰ ਪੁੱਛਿਆ ਜਾਵੇ ਕਿ ਉਦੋਂ ਸਲਾਹ ਕੀਤੀ ਸੀ। ਕਾਂਗਰਸ ਵਾਲੇ ਨੂੰ ਤਾਂ ਪੰਜਾਬ ਦਾ ਰਾਖਾ, ਪਾਣੀਆਂ ਦਾ ਰਾਖਾ ਕਹਿੰਦੇ ਹੁੰਦੇ ਸੀ। ਪਾਣੀਆਂ ਦੇ ਰਾਖੇ ਨੇ ਇਸ ਵਿਧਾਨ ਸਭਾ ਵਿੱਚ ਬਿਲ ਪੇਸ਼ ਕਰ ਦਿੱਤਾ, ਹਰਿਆਣਾ ਦੀ ਇਲੈਕਸ਼ਨ ਆਉਣੀ ਸੀ ਅਤੇ ਉਪਰ ਡਾਕਟਰ ਮਨਮੋਹਨ ਸਿੰਘ ਦੀ ਸਰਕਾਰ ਸੀ। ਉਦੋਂ ਇਥੇ ਤਾਂ ਪੇਸ਼ ਕਰ ਦਿੱਤਾ ਪੰਜਾਬ ਦਾ ਰਾਖਾ, ਬੋਰਡ ਵੀ ਲਗਾ ਦਿੱਤੇ ਅਤੇ ਸੈਂਟਰ ਸਰਕਾਰ ਨੇ ਉਹੀ ਬਿਲ ਰਾਸ਼ਟਰਪਤੀ ਨੂੰ ਭੇਜ ਦਿੱਤਾ। ਰਾਸ਼ਟਰਪਤੀ ਨੇ ਸਲਾਹ ਮੰਗਣ ਵਾਸਤੇ ਸੁਪਰੀਮ ਕੋਰਟ ਨੂੰ ਭੇਜ ਦਿੱਤਾ। ਇਹ ਉਹੀ ਕੇਸ ਹੈ। ਜੇ ਨਾ ਰਾਸ਼ਟਰਪਤੀ ਨੂੰ ਭੇਜਦੇ। ਰਾਸ਼ਟਰਪਤੀ ਨੂੰ ਕਹਿੰਦੇ ਇਸ ਤੇ ਸਲਾਹ ਦਿਓ। ਰਾਜਪਾਲ ਨੇ ਤਾਂ ਸਾਈਨ ਕਰ ਹੀ ਦਿੱਤੇ ਸੀ। ਐਕਟ ਬਣ ਜਾਂਦਾ। ਉਹੀ ਕੇਸ ਹੈ ਜਿਹੜਾ ਹੁਣ ਆਪਾਂ ਲੜ ਰਹੇ ਹਾਂ।

ਤ.ਸ. / ਹ.ਸ.ਟ. / 3.05

ਰਾਸ਼ਟਰਪਤੀ ਨੇ ਸਲਾਹ ਮੰਗੀ, ਸੁਪਰੀਮ ਕੋਰਟ ਨੇ 18-19-20 ਸਾਲਾਂ ਬਾਅਦ ਸਲਾਹ ਦਿੱਤੀ ਕਿ ਬਹਿ ਕੇ ਗੱਲ ਕਰ ਲਉ। ਇੰਨੀ ਕੁ ਸਲਾਹ ਸੀ। (ਹਾਸਾ) ਬਹਿ ਕੇ ਗੱਲ ਕਰਦੇ ਹਾਂ ਤਾਂ ਨਿੱਬੜਦੀ ਨਹੀਂ ਹੈ। (ਹਾਸਾ) ਸੋ, ਮਤਲਬ ਇਨ੍ਹਾਂ ਨੇ ਆਪ ਹੀ ਉਸ ਬਿਲ ਨੂੰ ਪਾਸ ਕੀਤਾ ਅਤੇ ਆਪ ਹੀ ਫਸਾਇਆ। ਇਨ੍ਹਾਂ ਦੇ ਕਿੰਨੇ ਕੁ ਚਿਹਰੇ ਹਨ, ਮੈਨੂੰ ਸਮਝ ਨਹੀਂ ਆਉਂਦੀ। ਹੁਣ ਇਹ ਹਿਮਾਚਲ ਵਾਲਾ ਚਿਹਰਾ ਆ ਗਿਆ ਹੈ। ਕਹਿੰਦੇ ਕਿ ਤੁਸੀਂ ਪਾਣੀ ਤੋਂ ਬਿਜਲੀ ਬਣਾਉਂਦੇ ਹੋ, ਸਾਨੂੰ ਪੈਸੇ ਦਿਆ ਕਰੋ, ਸੈੱਸ ਲਾਵਾਂਗੇ। ਕੀ ਉਹ ਸਾਨੂੰ ਕਰੰਟ ਵਾਲਾ ਪਾਣੀ ਦਿੰਦੇ ਹਨ? ਅਸੀਂ ਉਸ ਪਾਣੀ ਨੂੰ ਰੋਕ ਕੇ ਬਿਜਲੀ ਕੱਢ ਲੈਂਦੇ ਹਾਂ ਅਤੇ ਉਸ ਨੂੰ ਅੱਗੇ ਭੇਜਦੇ ਹਾਂ। ਜਿਵੇਂ ਪਹਿਲਾਂ ਕਾਮਰੇਡਾਂ ਨੇ ਗੱਲ ਚਲਾ ਦਿੱਤੀ ਸੀ ਕਿ ਭਾਖੜਾ ਵਾਲਾ ਤਾਂ ਫੋਕਾ ਪਾਣੀ ਹੈ, ਇਸ ਵਿੱਚੋਂ ਬਿਜਲੀ ਤਾਂ ਕੱਢ ਲਈ ਹੈ, ਇਸ ਨੂੰ ਨਾ ਵਰਤਿਉ। (ਹਾਸਾ) ਮੈਨੂੰ ਲੱਗਦਾ ਹੈ ਕਿ ਉਥੇ ਵੀ ਕਿਸੇ ਨੇ ਡਿਪਟੀ ਮੁੱਖ ਮੰਤਰੀ ਨੂੰ ਕਹਿ ਦਿੱਤਾ ਹੋਵੇਗਾ ਕਿ ਆਪਣੇ ਵਾਲਾ ਪਾਣੀ ਮੇਨ ਹੁੰਦਾ ਹੈ, ਉਥੇ ਜਾ ਕੇ ਪਾਣੀ ਵਿੱਚੋਂ ਬਿਜਲੀ ਕੱਢ ਲੈਂਦੇ ਹਨ। ਸੋ, ਕਾਂਗਰਸ ਵਾਲੇ ਬੌਖਲਾਏ ਪਏ ਹਨ ਕਿ ਮਸਾਂ ਸਰਕਾਰ ਬਣੀ ਹੈ, ਕਹਿੰਦੇ ਕਿ ਬਿਲ ਲੈ ਕੇ ਆਉ। ਇਹ ਹਾਸੋ ਹੀਣੀਆਂ ਗੱਲਾਂ ਕਰਦੇ ਹਨ। ਇਹ ਸੈੱਸ ਬੇਤੁਕਾ ਹੈ। ਸਾਰੀਆਂ ਸਟੇਟਾਂ ਵਿੱਚ ਰੌਲਾ ਪੈ ਜਾਵੇਗਾ, ਕੋਈ ਵੀ

ਸਟੇਟ ਕਹੇਗੀ ਕਿ ਮੈਂ ਪਾਣੀ ਨਹੀਂ ਦੇਣਾ। ਜਿਹੜਾ ਪਾਣੀ ਦੇਣਾ ਹੈ ਉਸ ਦੇ ਪੈਸੇ ਦਿਉ। ਕਮਾਲ ਦੀ ਗੱਲ ਹੈ। ਅਸੀਂ ਰਾਜਸਥਾਨ ਨੂੰ ਪਾਣੀ ਦੇ ਰਹੇ ਹਾਂ। ਜਿਹੜੀਆਂ ਨਹਿਰਾਂ ਬਣੀਆਂ ਹਨ, ਉਸ ਵਿੱਚੋਂ ਬੱਕਰੀ ਵੀ ਪਾਣੀ ਨਹੀਂ ਪੀ ਸਕਦੀ। ਪਾਣੀ ਜਾ ਰਿਹਾ ਹੈ। ਹਰਿਆਣਾ ਕਹਿੰਦਾ ਹੈ ਕਿ ਸਾਨੂੰ ਪਾਣੀ ਦਿਉ, ਹਿਮਾਚਲ ਵਾਲੇ ਕਹਿਣ ਲੱਗੇ ਕਿ ਸਾਨੂੰ ਦਿਉ, ਉਤੋਂ ਕੋਲੇ ਵਾਲੇ ਕਹਿੰਦੇ ਹਨ ਕਿ ਸ਼੍ਰੀਲੰਕਾ ਦੇ ਉਪਰੋਂ ਆਉ। ਇਨ੍ਹਾਂ ਨੇ ਪੰਜਾਬ ਨੂੰ ਕੀ ਸਮਝਿਆ ਹੋਇਆ ਹੈ? ਪੰਜਾਬ ਨੂੰ ਇਹ ਚਾਰੇ ਪਾਸੇ ਤੋਂ ਨੋਚਣ ਲਈ ਨਿਕਲੇ ਹੋਏ ਹਨ। ਸੋ, ਇਹ ਪੰਜਾਬ ਨਾਲ ਬਿਲਕੁਲ ਧੱਕੇਸ਼ਾਹੀ ਹੈ। ਬਥੇਰਾ ਬੋਲਦੇ ਹਾਂ, ਲੋਕ ਸਭਾ ਵਿੱਚ ਬੋਲੇ ਹਾਂ, ਰਾਜ ਸਭਾ ਵਿੱਚ ਬੋਲੇ ਹਾਂ। 26 ਜਨਵਰੀ ਦੀ ਪਰੇਡ ਵਿੱਚੋਂ ਸਾਡੀਆਂ ਝਾਕੀਆਂ ਖਤਮ ਕਰ ਦਿੰਦੇ ਹਨ, ਜੀ.ਐਸ.ਟੀ. ਦਾ ਹਿੱਸਾ ਨਹੀਂ ਦਿੰਦੇ। ਹੁਣ ਨਵਾਂ ਸੈੱਸ ਲਗਾਉਣ ਦੀ ਕੋਸ਼ਿਸ਼ ਕਰ ਰਹੇ ਹਨ, ਉਹ ਵੀ ਇੱਕ ਆਰਡੀਨੈਂਸ ਰਾਹੀਂ, ਇਹ ਗਲਤ ਹੈ। ਇਸ ਵਾਸਤੇ ਮੈਂ ਮੀਡੀਆ ਵਾਲੇ ਬੈਠੇ ਵੀਰਾਂ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਨਾਲ ਤਾਂ ਅੱਖਾਂ ਵਿੱਚ ਅੱਖਾਂ ਪਾ ਕੇ ਗੱਲ ਨਹੀਂ ਕਰਦੇ ਪਰ ਤੁਹਾਡੇ ਕੋਲ ਤਾਂ ਕਾਂਗਰਸ ਵਾਲੇ ਆਉਂਦੇ ਰਹਿੰਦੇ ਹਨ। ਕਿਰਪਾ ਕਰਕੇ ਉਨ੍ਹਾਂ ਨੂੰ ਸਵਾਲ ਜ਼ਰੂਰ ਪੁੱਛਿਉ ਕਿ ਜਿਹੜਾ ਤੁਸੀਂ ਪੰਜਾਬ ਦੇ ਪਾਣੀ ਦਾ ਹੱਕ ਮਾਰ ਕੇ ਹਿਮਾਚਲ ਵਿੱਚ ਪਾਣੀ ਦੀ ਰਾਖੀ ਕਰਦੇ ਹੋ, ਇਸ ਬਾਰੇ ਕੀ ਕਹੋਗੇ? ਹਿਮਾਚਲ ਪ੍ਰਦੇਸ਼ ਵਿੱਚ ਵੀ ਪਾਣੀ ਦੇ ਰਾਖੇ ਕਹਾਓਗੇ, ਇੱਥੇ ਵੀ ਕਹਾਉਗੇ। ਇਹ ਜ਼ਰੂਰ ਪੁੱਛ ਲਿਉ ਕਿ ਅੱਜ ਮਤਾ ਪਾਸ ਹੋਇਆ ਹੈ, ਉਦੋਂ ਤੁਸੀਂ ਹੈ ਨਹੀਂ ਸੀ? ਉਹ ਅਕਸਰ ਨਹੀਂ ਹੁੰਦੇ, ਜਦੋਂ ਜਵਾਬ ਲੈਣਾ ਹੋਵੇ, ਇਹ ਨਹੀਂ ਹੁੰਦੇ। ਮੈਂ ਇਨ੍ਹਾਂ ਨੂੰ ਜਾਣਦਾ ਹਾਂ। ਮੈਂ ਅੱਜ ਤੋਂ ਨਹੀਂ ਜਾਣਦਾ, ਮੈਂ ਤਾਂ ਲੋਕ ਸਭਾ ਵੇਲੇ ਦਾ ਜਾਣਦਾ ਹਾਂ। ਜਦੋਂ ਇਨ੍ਹਾਂ ਨੂੰ ਕੋਈ ਜਵਾਬ ਦੇਣਾ ਪੈ ਜਾਵੇ ਤਾਂ ਤੁਰ ਪੈਂਦੇ ਹਨ। ਚੱਲੋ ਚੱਲੀਏ, ਚੱਲੋ ਚੱਲੀਏ। ਇਸ ਤਰ੍ਹਾਂ ਨਹੀਂ ਚੱਲਣਾ। ਕਬੂਤਰ ਦੇ ਅੱਖਾਂ ਮੀਚਣ ਨਾਲ ਬਿੱਲੀ ਨਹੀਂ ਭੱਜਦੀ। ਪੰਜਾਬ ਦੇ ਸਾਹਮਣੇ ਜਿਹੜੇ ਮਸਲੇ ਦਰਪੇਸ਼ ਹਨ, ਅਸੀਂ ਉਨ੍ਹਾਂ ਨੂੰ ਹੱਲ ਕਰਾਂਗੇ। ਅਸੀਂ ਇਨ੍ਹਾਂ ਵਾਂਗੂੰ ਭੱਜਦੇ ਨਹੀਂ। ਮਾਨਯੋਗ ਸਪੀਕਰ ਸਾਹਿਬ, ਤੁਸੀਂ ਵੀ ਆਪੋਜ਼ੀਸ਼ਨ ਵਿੱਚ ਰਹੇ ਹੋ, ਵਿਰੋਧ ਕਰੋ, ਬਾਈਕਾਟ ਵੀ ਦਰਜ ਕਰਾਉ, ਵਾਕ ਆਊਟ ਵੀ ਦਰਜ ਕਰਾਉ ਅਤੇ ਬਾਅਦ ਵਿੱਚ ਆ ਕੇ ਮਸਲੇ ਤਾਂ ਉਠਾਉ। ਮੈਨੂੰ ਸਵੇਰ ਦਾ ਹੀ ਪਤਾ ਸੀ ਕਿ ਆਉਣਗੇ, ਨਾਅਰੇ ਲਗਾਉਣਗੇ ਅਤੇ ਚਲੇ ਜਾਣਗੇ। (ਹਾਸਾ) ਚਲੇ ਗਏ। ਜੇ ਇੱਕ ਅੱਧੇ ਨੂੰ ਬੋਲਣ ਦਾ ਟਾਈਮ ਮਿਲਣਾ ਹੁੰਦਾ, ਉਹ ਇੱਥੇ ਬੈਠਾ ਹੁੰਦਾ। ਉਨ੍ਹਾਂ ਨੂੰ ਵੀ ਨਾਲ ਲੈ ਗਏ, ਉਨ੍ਹਾਂ ਨਾਲ ਵੀ ਗਰੀਬ ਮਾਰ ਹੋ ਗਈ। (ਹਾਸਾ) ਇਹ ਭਗਤ ਸਿੰਘ ਜੀ ਦੇ ਮਤੇ 'ਤੇ ਤਾਂ ਬੋਲ ਲੈਂਦੇ। ਪਿਛਲੀ ਵਾਰ ਜਨਮ ਦਿਨ ਸਹੀ ਨਹੀਂ ਦੱਸ ਸਕੇ ਸੀ। ਇਸ ਵਾਰ ਕੁਝ ਨਾ ਕੁਝ ਯਾਦ ਕਰਕੇ ਆਏ ਹੋਣੇ ਹਨ। ਉਹ ਵੀ ਵਿਚਾਰੇ ਨਾਲ ਹੀ ਚਲੇ ਗਏ, ਕਹਿੰਦੇ ਕਿ ਮੈਂ ਕੀ ਕਰਾਂ। ਇਸ ਕਰਕੇ ਕਾਂਗਰਸ ਦੇ ਦੋ ਤਿੰਨ ਨਹੀਂ ਪੰਜ ਸੱਤ ਚਿਹਰੇ ਹਨ। ਇੱਥੇ ਹੋਰ ਹੈ, ਹਿਮਾਚਲ ਵਿੱਚ ਹੋਰ ਹੈ, ਦਿੱਲੀ ਵਿੱਚ ਹੋਰ ਹੈ। ਜਿੱਥੇ ਜਾਉਗੇ, ਇਨ੍ਹਾਂ ਦਾ ਚਿਹਰਾ ਅਲੱਗ ਹੈ। ਇਹ ਕੋਈ ਭਾਰਤ ਜੋੜੋ

ਨਹੀਂ ਹੈ, ਜਿਵੇਂ ਅਮਨ ਜੀ ਨੇ ਕਿਹਾ ਹੈ, ਇਹ ਭਾਰਤ ਤੋੜੋ ਵਾਲੀਆਂ ਗੱਲਾਂ ਹਨ। ਸੋ, ਇਸ ਦਾ ਅਸੀਂ ਸਖਤ ਵਿਰੋਧ ਕਰਦੇ ਹਾਂ। ਮੀਤ ਹੇਅਰ ਨੇ ਤਾਂ ਪੰਜੀ ਕਹਿ ਦਿੱਤਾ ਪਰ ਮੈਂ ਪੰਜੀ ਨੂੰ ਵੀ ਘਟਾ ਦਿੰਦਾ ਹਾਂ, ਅਸੀਂ ਇਨ੍ਹਾਂ ਨੂੰ ਦੁਆਨੀ ਵੀ ਨਹੀਂ ਦਿੰਦੇ। (ਹਾਸਾ) ਸਾਡਾ ਪਾਣੀ ਹੈ। ਪੰਜਾਬ ਦਾ ਪਾਣੀ ਹੈ, ਪੰਜਾਬ ਦਾ ਹੱਕ ਹੈ। ਪੰਜਾਬ ਦੇ ਪਾਣੀਆਂ ਤੇ ਬੁਰੀ ਨਜ਼ਰ ਨਾ ਰੱਖੋ। ਅਸੀਂ ਦੇਸ਼ ਦਾ ਢਿੱਡ ਭਰ ਰਹੇ ਹਾਂ। ਇਸ ਲਈ ਆਪਣੀ ਧਰਤੀ ਖਰਾਬ ਕਰ ਲਈ ਹੈ। ਇੱਕ ਕਿਲੋ ਚੌਲ ਪੈਦਾ ਕਰਨ ਲਈ 3800 ਲੀਟਰ ਪਾਣੀ ਲੱਗਦਾ ਹੈ, ਜਦ ਕਿ ਚੌਲ ਸਾਡੀ ਖੁਰਾਕ ਦਾ ਹਿੱਸਾ ਨਹੀਂ ਹੈ। ਸਾਥੋਂ ਸੈਂਟਰ ਨੇ, ਐਫ.ਸੀ.ਆਈ. ਨੇ ਕੰਮ ਲੈ ਲਿਆ, ਹੁਣ ਕਹਿੰਦੇ ਕਿ ਸਾਨੂੰ ਚੌਲਾਂ ਦੀ ਲੋੜ ਨਹੀਂ ਹੈ, ਤੁਸੀਂ ਬੀਜਿਆ ਨਾ ਕਰੋ। ਜਿਵੇਂ ਆਪਾਂ ਮਾਲਵੇ ਵਿੱਚ ਕਹਿੰਦੇ ਹਾਂ ਕਿ ਮੌਲੇ ਬਲਦ ਤੋਂ ਕੰਮ ਲੈ ਕੇ ਛੱਡਣ ਬਰਾਬਰ ਹੋ ਗਿਆ ਹੈ। ਸਾਥੋਂ ਕੰਮ ਲੈ ਲਿਆ ਹੈ, ਹੁਣ ਛੱਡ ਦਿਉ। ਮਾਨਯੋਗ ਸਪੀਕਰ ਸਾਹਿਬ, ਮੈਨੂੰ ਤੁਹਾਡੇ ਹਲਕੇ ਦੇ ਬਾਜਾਖਾਨੇ ਦੇ ਲੋਕ ਮਿਲੇ ਸਨ।

ਸ.ਸ.-ਹ.ਸ.ਟ/3:10/

ਬਾਜਾਖਾਨਾ ਪਾਸੇ ਤਾਂ ਬਹੁਤ ਉਪਜਾਊ ਧਰਤੀ ਹੈ, ਤੁਹਾਡੇ ਕੋਟਕਪੂਰੇ ਦੇ ਪੈਰਲਲ ਹੀ ਪੈ ਜਾਂਦਾ ਹੈ। ਬਾਜਾਖਾਨੇ ਦੇ ਲੋਕ ਮੈਨੂੰ ਕਹਿੰਦੇ ਕਿ ਇਸ ਵਾਰ ਸਾਨੂੰ ਖੁਸ਼ੀ ਹੈ, ਮੈਂ ਕਿਹਾ ਕਿਸ ਚੀਜ਼ ਦੀ ਖੁਸ਼ੀ ਹੈ? ਉਹ ਕਹਿੰਦੇ ਕਿ ਸਾਡੀਆਂ ਟੇਲਾਂ ਤੇ ਪਾਣੀ ਆਵੇਗਾ। ਮੈਂ ਕਿਹਾ ਕਿ ਬਾਜਾਖਾਨਾ ਟੇਲ ਤੇ ਹੈ? ਉਹ ਕਹਿੰਦੇ ਹਾਂ ਜੀ, ਟੇਲਾਂ ਤੇ ਹੈ। ਸਪੀਕਰ ਸਾਹਿਬ, ਬਾਜਾਖਾਨਾ ਨੂੰ ਟੇਲ ਕਹਿਣ ਲੱਗ ਗਏ। ਉਹ ਪੰਜਾਬ ਦੇ ਵਿਚਾਲੇ ਹੈ। ਫਾਜ਼ਿਲਕਾ, ਜਲਾਲਾਬਾਦ, ਮਮਦੋਟ, ਅਬੋਹਰ ਵਾਲੇ ਕਹਿ ਦੇਣ ਕਿ ਅਸੀਂ ਟੇਲ ਤੇ ਹਾਂ ਕਿਉਂਕਿ ਪੰਜਾਬ ਦੀ ਹੱਦ ਦੇ ਨੇੜੇ ਹਨ। ਕੀ ਬਾਜਾਖਾਨਾ ਟੇਲ ਤੇ ਹੈ? ਇਸ ਤੋਂ ਕੀ ਸਿੱਧ ਹੁੰਦਾ ਹੈ? ਇਸ ਤੋਂ ਸਿੱਧ ਹੁੰਦਾ ਹੈ ਕਿ ਸਾਡੇ ਕੋਲ ਪਾਣੀ ਨਹੀਂ ਹੈ, ਅਸੀਂ ਅੱਧਾ ਪੰਜਾਬ ਨੂੰ ਟੇਲ ਮੰਨਣ ਲੱਗ ਗਏ। ਜੇ ਉਹ ਸਾਰੀ ਟੇਲ ਹੈ ਤਾਂ ਫਿਰ ਸਰੀਰ ਕਿੱਥੇ ਹੈ? ਸਰੀਰ ਸਾਡਾ ਪਾਣੀ ਹੈ। ਸੋ, ਸਾਡੇ ਗੁਰੂਆਂ ਨੇ ਸਾਨੂੰ ਪਾਣੀ ਸਾਂਭਣ ਦੀ ਬਾਣੀ ਦਿੱਤੀ ਹੈ। ਇਸ ਕਰਕੇ ਟੈਕਨੀਕਲੀ ਅਮਨ ਅਰੋੜਾ ਜੀ ਨੇ ਸਾਰਾ ਕੁਝ ਦੱਸ ਦਿੱਤਾ ਹੈ। ਅਸੀਂ ਰਿਪੇਰੀਅਨ ਲਾਅ ਅਤੇ 1956 ਦੇ ਲਾਅ ਮੁਤਾਬਿਕ ਸਹੀ ਹਾਂ। ਅਸੀਂ 1966 ਦੀ ਵੰਡ ਮੁਤਾਬਿਕ ਸਹੀ ਹਾਂ।

ਵੈਸੇ ਹੀ ਜਿਵੇਂ ਦੋ ਭਾਈ ਅੱਡ ਹੋਏ ਹੋਣ। ਇੱਕ ਭਾਈ ਮਿਹਨਤ ਕਰਕੇ ਕਾਰ ਲੈ ਲਵੇ ਤਾਂ ਦੂਜਾ ਕਹਿਣ ਲੱਗ ਜਾਂਦਾ ਹੈ ਕਿ ਦੁਬਾਰੇ ਵੰਡੋ। ਉਹ ਆਪ ਮਿਹਨਤ ਨਹੀਂ ਕਰਦਾ ਅਤੇ ਕਹਿੰਦਾ ਹੈ ਕਿ ਦੁਬਾਰਾ ਵੰਡੋ, ਇਸ ਨੇ ਕਾਰ ਕਿਵੇਂ ਲੈ ਲਈ? ਇਹ ਤਾਂ ਪਹਿਲਾਂ ਸਾਂਝੇ ਪਰਿਵਾਰ ਵਿੱਚ ਕੁੰਡੀ ਲਗਾਉਂਦਾ ਰਿਹਾ ਹੈ, ਇਸ ਨੇ ਪੈਸੇ ਦਾ ਇੱਧਰ-ਉੱਧਰ ਦਾ ਹਿਸਾਬ ਕੀਤਾ ਹੈ। ਸੋ, ਇਹ ਗੱਲਾਂ ਹਨ। ਅਸੀਂ ਆਪਣਾ ਧਰਤੀ ਅਤੇ ਦਰਿਆਵਾਂ ਵਾਲਾ

ਪਾਣੀ ਬਚਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਅਸੀਂ ਝੋਨੇ ਦਾ ਬਦਲ ਲੱਭਣ ਦੀ ਕੋਸ਼ਿਸ਼ ਕਰ ਰਹੇ ਹਾਂ, ਚਲੋ ਕੋਈ ਨਹੀਂ, ਅਸੀਂ ਹੋਰ ਫਸਲਾਂ ਬੀਜ ਲਵਾਂਗੇ। ਅਸੀਂ ਸਾਡੇ ਕਿਸਾਨ ਨੂੰ ਬਚਾਉਣ ਦੀ ਕੋਸ਼ਿਸ਼ ਕਰ ਰਹੇ ਹਾਂ, ਅਸੀਂ ਦੁਕਾਨਦਾਰੀ ਅਤੇ ਵਪਾਰ ਨੂੰ ਲੀਹ ਤੇ ਲਿਆਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਹਰ ਰੋਜ਼ ਸਾਨੂੰ ਕੋਈ ਇਹੋ-ਜਿਹਾ ਸਿਆਪਾ ਪੁਆ ਦਿੰਦੇ ਹਨ ਕਿ ਸਾਡਾ ਧਿਆਨ ਡਾਈਵਰਟ ਹੋ ਜਾਵੇ। ਇਸ ਨਾਲ ਸੈਂਟਰ ਵਾਲੇ ਖੁਸ਼ ਹੋਣਗੇ ਕਿ ਇਹ ਪਹਿਲਾਂ ਹਰਿਆਣਾ ਨਾਲ ਲੜੀ ਜਾਂਦੇ ਹਨ, ਹੁਣ ਹਿਮਾਚਲ ਪ੍ਰਦੇਸ਼ ਨਾਲ ਪੰਗਾ ਪੈ ਗਿਆ, ਇਹ ਆਪਸ ਵਿੱਚ ਲੜੀ ਜਾਣਗੇ, ਇਹ ਸਾਨੂੰ ਆਪਸ ਵਿੱਚ ਲੜਾਈ ਜਾਂਦੇ ਹਨ। ਸੋ, ਅਸੀਂ ਹਿਮਾਚਲ ਗੌਰਮਿੰਟ ਨੂੰ ਬੇਨਤੀ ਕਰਦੇ ਹਾਂ ਕਿ ਇਹੋ ਜਿਹਾ ਕੁਝ ਨਾ ਕਰੋ ਜਿਸ ਨਾਲ ਰਾਜਾਂ ਦਾ ਰੌਲਾ ਪੈਂਦਾ ਹੋਵੇ। ਜੇ ਤੁਸੀਂ ਇਹੋ ਜਿਹਾ ਕੁਝ ਆਪ ਕਰੋਗੇ ਤਾਂ ਫਿਰ ਤੁਸੀਂ ਉੱਥੇ ਲੋਕ ਸਭਾ ਵਿੱਚ ਜਾ ਕੇ ਫੈਡਰਲ ਸਟਰੱਕਚਰ ਬਾਰੇ ਕਿਹੜੇ ਮੂੰਹ ਨਾਲ ਬੋਲੋਗੇ? ਉੱਥੇ ਜਾ ਕੇ ਸੰਘੀ ਢਾਂਚੇ ਬਾਰੇ ਬੋਲਣ ਲੱਗ ਜਾਂਦੇ ਹਨ, ਰਾਜਾਂ ਦੇ ਹੱਕ ਖੋਹ ਰਹੇ ਹੋ ਜੀ, ਫਿਰ ਕੀ ਇਹ ਸਾਡੇ ਹੱਕ ਨਹੀਂ ਖੋਹ ਰਹੇ? ਅਸੀਂ ਇਸ ਗੱਲ ਦੀ ਨਿੰਦਾ ਕਰਦੇ ਹਾਂ। ਸੋ, ਇਸ ਕਰਕੇ ਇਹ ਮਤਾ ਲਿਆਂਦਾ ਹੈ। ਇਹ ਮਤਾ ਪੰਜਾਬ ਵੱਲੋਂ ਪਾਸ ਕੀਤਾ ਜਾਵੇ, ਮੰਤਰੀ ਜੀ ਪ੍ਰਸਤਾਵ ਕਰਨ ਕਿ ਹਿਮਾਚਲ ਪ੍ਰਦੇਸ਼ ਦੇ ਆਰਡੀਨੈਂਸ ਦਾ ਵਿਰੋਧ ਕਰਨ ਦਾ ਮਤਾ ਆਇਆ ਹੈ। ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਸਾਰੀਆਂ ਪਾਰਟੀਆਂ ਨੇ ਆਪਣੀ ਸਹਿਮਤੀ ਦਿਖਾਈ ਹੈ। ਇਹ ਅੱਛੀ ਗੱਲ ਹੈ ਕਿ ਅੱਜ ਤਿੰਨ-ਚਾਰ ਇਹੋ-ਜਿਹੇ ਮਤੇ ਆਏ ਹਨ ਜਿਸ ਤੇ ਤੁਹਾਨੂੰ ਨਾਂਹ ਬਾਰੇ ਪੁੱਛਣਾ ਹੀ ਨਹੀਂ ਪਿਆ, ਇਕੱਲੀ ਹਾਂ ਨਾਲ ਹੀ ਸਰਨ ਲੱਗ ਪਿਆ। ਜੇ ਹਾਂ ਨਾਲ ਹੀ ਸਰਨ ਲੱਗ ਜਾਵੇ ਤਾਂ ਆਪਣਾ ਪੰਜਾਬ ਬਹੁਤ ਤਰੱਕੀ ਕਰ ਜਾਵੇਗਾ। (ਥੰਪਿੰਗ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

"ਕਿ ਇਹ ਸਦਨ ਹਿਮਾਚਲ ਪ੍ਰਦੇਸ਼ ਸਰਕਾਰ ਦੁਆਰਾ ਬਿਜਲੀ ਉਤਪਾਦਨ ਲਈ ਪਾਣੀ ਦੀ ਗੈਰ ਉਪਯੋਗੀ ਵਰਤੋਂ ਕਰਨ ਤੇ ਵਾਟਰ ਸੈੱਸ ਲਗਾਉਣ ਲਈ ਜਾਰੀ ਕੀਤੇ ਗਏ ਆਰਡੀਨੈਂਸ (2023 ਦਾ ਆਰਡੀਨੈਂਸ ਨੰ: 2) ਲਈ ਚਿੰਤਾ ਜ਼ਾਹਿਰ ਕਰਦਾ ਹੈ। ਹਿਮਾਚਲ ਪ੍ਰਦੇਸ਼ ਰਾਜ ਦੇ ਜਲ ਸਰੋਤ ਹੁਣ ਸਰਕਾਰ ਦੀ ਸੰਪਤੀ ਹਨ, ਜਦ ਕਿ ਇਨ੍ਹਾਂ ਜਲ ਸਰੋਤਾਂ ਤੇ ਹੁਣ ਕਿਸੇ ਵੀ ਵਿਅਕਤੀ, ਸਮੂਹ, ਕੰਪਨੀ, ਕਾਰਪੋਰੇਸ਼ਨ, ਸਮਾਜ ਜਾਂ ਭਾਈਚਾਰੇ ਦੀ ਮਲਕੀਅਤ, ਰਾਈਪੇਰੀਅਨ ਜਾਂ ਵਰਤੋਂ ਦੇ ਅਧਿਕਾਰਾਂ ਨੂੰ ਇਸ ਆਰਡੀਨੈਂਸ ਦੇ ਪਾਸ ਹੋਣ ਤੇ ਖਤਮ ਕਰ ਦਿੱਤਾ ਮੰਨਿਆ ਗਿਆ ਹੈ।

ਇਹ ਸਦਨ ਰਾਜ ਵਿਚ ਸਾਰੇ ਉਦੇਸ਼ਾਂ ਲਈ ਵਗਣ ਵਾਲੇ ਪਾਣੀਆਂ ਦੀ ਵਰਤੋਂ ਤੇ ਪੰਜਾਬ ਰਾਜ ਦੇ ਅਧਿਕਾਰ ਨੂੰ ਮੰਨਦਾ ਅਤੇ ਮਾਨਤਾ ਦਿੰਦਾ ਹੈ। ਬੀ.ਬੀ.ਐਮ.ਬੀ. ਦੇ ਸਾਰੇ ਪ੍ਰਾਜੈਕਟ ਜੋ ਕਿ ਪੰਜਾਬ ਰਾਜ

ਦੁਆਰਾ ਕੀਤੇ ਗਏ ਨਿਵੇਸ਼ ਨਾਲ ਬਣਾਏ ਗਏ ਹਨ, ਜ਼ਿਆਦਾਤਰ ਹਿਮਾਚਲ ਪ੍ਰਦੇਸ਼ ਰਾਜ ਦੇ ਖੇਤਰੀ ਅਧਿਕਾਰ ਖੇਤਰ ਵਿਚ ਸਥਿੱਤ ਹਨ। ਪਾਣੀ ਦੇ ਸੈੱਸ ਦੀ ਇਸ ਨਵੀਂ ਵਸੂਲੀ ਨਾਲ, ਹਿਮਾਚਲ ਪ੍ਰਦੇਸ਼ ਸਰਕਾਰ ਪੰਜਾਬ ਰਾਜ ਤੇ ਟਾਲਣਯੋਗ ਟੈਕਸ ਦਾ ਬੋਝ ਪਾਉਣ ਦੀ ਕੋਸ਼ਿਸ਼ ਕਰ ਰਹੀ ਹੈ ਜੋ ਕਿ ਇਸ ਆਰਡੀਨੈਂਸ ਦੇ ਉਦੇਸ਼ ਤੋਂ ਸਪਸ਼ਟ ਹੈ। ਪੰਜਾਬ ਰਾਜ ਸਾਰੇ ਗੁਆਂਢੀ ਰਾਜਾਂ ਦੇ ਦਬਾਅ ਹੇਠ ਹੈ, ਚਾਹੇ ਉਹ ਦਰਿਆਈ ਪਾਣੀਆਂ ਦੇ ਹਿੱਸੇ ਦੀ ਮੰਗ ਹੋਵੇ ਜਾਂ ਹਿਮਾਚਲ ਪ੍ਰਦੇਸ਼ ਰਾਜ ਦੁਆਰਾ ਹਾਲ ਹੀ ਵਿਚ ਸੈੱਸ ਲਗਾਉਣ ਦੀ ਗੱਲ ਹੋਵੇ। ਇਸ ਨਵੇਂ ਸੈੱਸ ਲਗਾਉਣ ਨਾਲ 1200 ਕਰੋੜ ਰੁਪਏ ਸਾਲਾਨਾ ਦਾ ਵਾਧੂ ਵਿੱਤੀ ਬੋਝ ਪੈਣ ਦੀ ਸੰਭਾਵਨਾ ਹੈ, ਜਿਸ ਦਾ ਵੱਡਾ ਹਿੱਸਾ ਪੰਜਾਬ ਰਾਜ ਨੂੰ ਹੀ ਝੱਲਣਾ ਪਵੇਗਾ। ਇਸ ਨਵੇਂ ਵਾਟਰ ਸੈੱਸ ਦੇ ਲੱਗਣ ਨਾਲ ਨਾ ਸਿਰਫ਼ ਪੰਜਾਬ ਰਾਜ ਦੇ ਕੁਦਰਤੀ ਸਰੋਤਾਂ ਤੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਕੀਤੀ ਗਈ, ਸਗੋਂ ਇਸ ਨਾਲ ਬਿਜਲੀ ਉਤਪਾਦਨ ਲਈ ਵਾਧੂ ਵਿੱਤੀ ਬੋਝ ਵੀ ਪਵੇਗਾ, ਜਿਸ ਦੇ ਨਤੀਜੇ ਵਜੋਂ ਬਿਜਲੀ ਉਤਪਾਦ ਦੀ ਲਗਾਤ ਵੱਧ ਜਾਵੇਗੀ। ਹਿਮਾਚਲ ਪ੍ਰਦੇਸ਼ ਸਰਕਾਰ ਦੁਆਰਾ ਵਾਟਰ ਸੈੱਸ ਲਗਾਉਣਾ ਇੰਟਰ ਸਟੇਟ ਵਾਟਰ ਡਿਸਪਿਊਟਸ ਐਕਟ, 1956 ਦੇ ਉਪਬੰਧਾਂ ਦੇ ਵਿਰੁੱਧ ਹੈ। ਭਾਖੜਾ ਬਿਆਸ ਪ੍ਰਬੰਧਨ ਪ੍ਰਾਜੈਕਟਾਂ ਰਾਹੀਂ ਪੰਜਾਬ ਸਰਕਾਰ ਪਹਿਲਾਂ ਹੀ ਪੰਜਾਬ ਦੇ ਸਾਂਝੇ ਹਿੱਸੇ ਵਿਚੋਂ 7.19 ਪ੍ਰਤੀਸ਼ਤ ਬਿਜਲੀ ਹਿਮਾਚਲ ਪ੍ਰਦੇਸ਼ ਰਾਜ ਨੂੰ ਦੇ ਰਿਹਾ ਹੈ।

ਇਹ ਸਦਨ ਪੁਰਜ਼ੋਰ ਅਤੇ ਸਰਬਸੰਮਤੀ ਨਾਲ ਇਹ ਮਤਾ ਪਕਾਉਂਦਾ ਹੈ ਕਿ ਹਿਮਾਚਲ ਸਰਕਾਰ ਦੁਆਰਾ ਲਗਾਇਆ ਗਿਆ ਵਾਟਰ ਸੈੱਸ ਗੈਰ ਕਾਨੂੰਨੀ ਹੈ ਅਤੇ ਹਿਮਾਚਲ ਪ੍ਰਦੇਸ਼ ਸਰਕਾਰ ਨੂੰ ਇਸ ਆਰਡੀਨੈਂਸ ਨੂੰ ਵਾਪਸ ਲੈਣਾ ਚਾਹੀਦਾ ਹੈ। ਇਹ ਸਦਨ ਰਾਜ ਸਰਕਾਰ ਨੂੰ ਭਾਰਤ ਸਰਕਾਰ ਨੂੰ ਬੇਨਤੀ ਕਰਨ ਦੀ ਸਿਫਾਰਸ਼ ਕਰਦਾ ਹੈ ਕਿ ਉਨ੍ਹਾਂ ਦੁਆਰਾ ਹਿਮਾਚਲ ਪ੍ਰਦੇਸ਼ ਸਰਕਾਰ ਨੂੰ ਆਰਡੀਨੈਂਸ ਨੂੰ ਵਾਪਸ ਲੈਣ ਦੇ ਨਿਰਦੇਸ਼ ਦਿੱਤੇ ਜਾਣ ਕਿਉਂਕਿ ਇਹ ਕੇਂਦਰੀ ਐਕਟ ਅਰਥਾਤ ਇੰਟਰ ਸਟੇਟ ਵਾਟਰ ਡਿਸਪਿਊਟਸ ਐਕਟ, 1956 ਦੀ ਉਲੰਘਣਾ ਕਰਦਾ ਹੈ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-------

**ਮ.ਰ. ਬ.ਸਿੰ./3.15/22.03.2023**

## MOTION REGARDING CONSTITUTION OF ELECTED COMMITTEES FOR THE YEAR 2023-24

**ਮਾਨਯੋਗ ਸਪੀਕਰ** : ਹੁਣ ਸੰਸਦੀ ਮਾਮਲੇ ਮੰਤਰੀ ਸਾਲ **2023-24** ਲਈ ਚੁਣੀਆਂ ਜਾਣ ਵਾਲੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਕਿਉਂਜੋ ਸਾਲ **2023-24** ਲਈ –

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ **2023-24** ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ **2023-24** ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਕਿਉਂਜੋ ਸਾਲ **2023-24** ਲਈ –

1. ਲੋਕ ਲੇਖਾ ਕਮੇਟੀ;

2. ਅਨੁਮਾਨ ਕਮੇਟੀ;

3. ਸਰਕਾਰੀ ਕਾਰੋਬਾਰ ਕਮੇਟੀ; ਅਤੇ

4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ 31 ਮਾਰਚ, 2023 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2023-24 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਿਉਂਜੋ ਸਾਲ **2023-24** ਲਈ -

1. ਲੋਕ ਲੇਖਾ ਕਮੇਟੀ;

2. ਅਨੁਮਾਨ ਕਮੇਟੀ;

3. ਸਰਕਾਰੀ ਕਾਰੋਬਾਰ ਕਮੇਟੀ; ਅਤੇ

4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

ਲਈ ਚੋਣਾਂ 31 ਮਾਰਚ, 2023 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਧਾਰਨ ਰੂਪ ਵਿੱਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ, ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿੱਚ ਵੱਖ-ਵੱਖ ਪਾਰਟੀਆਂ/ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿੱਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ **2023-24** ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-------

GK/BS 3.20

## RULING BY THE SPEAKER

**ਮਾਨਯੋਗ ਸਪੀਕਰ:** ਅਮਨ ਅਰੋੜਾ ਜੀ ਕੁਝ ਕਹਿਣਾ ਚਾਹੁੰਦੇ ਹਨ।

**ਪ੍ਰਸ਼ਾਸਕੀ ਸੁਧਾਰ ਮੰਤਰੀ (ਸ਼੍ਰੀ ਅਮਨ ਅਰੋੜਾ):** ਸਪੀਕਰ ਸਾਹਿਬ, ਮੈਂ ਤਾਂ ਇੱਕੋ ਹੀ ਬੇਨਤੀ ਕਰਨੀ ਚਾਹੁੰਦਾ ਸੀ ਕਿ ਅੱਜ ਤਿੰਨ ਅਹਿਮ ਮਤੇ - ਹਲਵਾਰਾ ਏਅਰਪੋਰਟ, ਸ਼ਹੀਦ ਭਗਤ ਸਿੰਘ ਹੋਰਾਂ ਦਾ ਅਤੇ ਵਾਟਰ ਸੈੱਸ ਲਗਾਉਣ ਦੇ ਸਰਕਾਰੀ ਰੈਜ਼ੋਲਿਊਸ਼ਨਜ਼ ਆਏ ਹਨ। ਸਰ, ਮੇਰੀ ਤੁਹਾਨੂੰ ਇੱਕੋ ਹੀ ਸਬਮਿਸ਼ਨ ਹੈ ਕਿ ਇਹ ਬੜੀ ਅੱਛੀ ਗੱਲ ਹੈ ਕਿ ਸਾਰੇ ਹਾਊਸ ਨੇ ਇਸ ਨੂੰ ਯੂਨਾਨੀਮਸਲੀ ਪਾਸ ਕੀਤਾ ਹੈ ਪਰ ਇਨ੍ਹਾਂ ਨੇ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਕਿਉਂਕਿ ਬਾਹਰ ਜਾ ਕੇ ਫਿਰ ਮੁੜ ਕੇ ਮਗਰਮੱਛ ਦੇ ਹੰਝੂ ਦਿਖਾਉਂਦੇ ਹਨ, ਜਿਵੇਂ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਇਹਨਾਂ ਦੇ ਕਈ-ਕਈ ਚਿਹਰੇ ਹਨ। ਸਰ, ਅਹਿਮ ਮਤਿਆਂ ਉੱਤੇ ਅੱਜ ਇਨ੍ਹਾਂ ਦੀ ਗੈਰ-ਹਾਜ਼ਰੀ ਸੀ। ਸਰ, ਪਲੀਜ਼ ਤੁਸੀਂ ਆਪਣੇ ਰਿਕਾਰਡ ਵਿੱਚ ਇਹ ਰਜਿਸਟਰ ਕਰਿਓ। ਜਿਹੜੀ ਚੀਜ਼ ਚੰਗੀ ਨਹੀਂ ਲੱਗਦੀ, ਜਿਸ ਨੂੰ ਫੇਸ ਨਹੀਂ ਕਰ ਸਕਦੇ ਹਨ ਅਤੇ ਫਿਰ ਵਾਕ-ਆਊਟ ਕਰ ਜਾਓ ਔਰ ਬੜੇ conveniently ਬਾਹਰ ਜਾ ਕੇ ਲੋਕਾਂ ਨੂੰ ਗੁੰਮਰਾਹ ਕਰੀ ਜਾਓ, ਇਸ ਤਰ੍ਹਾਂ

ਨਹੀਂ ਹੋਣਾ ਚਾਹੀਦਾ ਹੈ। ਸਰ, ਪਲੀਜ਼ ਤਿੰਨੋਂ ਮਤਿਆਂ ਵਿੱਚ ਇਨ੍ਹਾਂ ਦੀ ਗੈਰ-ਹਾਜ਼ਰੀ ਜ਼ਰੂਰ ਦਰਜ ਕਰਵਾਇਓ, ਮੇਰੀ ਤੁਹਾਨੂੰ ਇੰਨੀ ਹੀ ਬੇਨਤੀ ਹੈ ਜੀ।

**ਮਾਨਯੋਗ ਸਪੀਕਰ:** ਜੀ। ਜਿਹੜੇ ਮਾਨਯੋਗ ਮੈਂਬਰ ਇਨ੍ਹਾਂ ਅਹਿਮ ਮੁੱਦਿਆਂ ਤੇ ਜਾਂ ਕਿਸੇ ਹੋਰ ਮੁੱਦੇ ਕਾਰਨ ਇੱਥੋਂ ਗੈਰ-ਹਾਜ਼ਰ ਹਨ ਉਨ੍ਹਾਂ ਦੀ ਗੈਰ ਹਾਜ਼ਰੀ ਰਜਿਸਟਰ ਕੀਤੀ ਜਾਂਦੀ ਹੈ।

## LEGISLATIVE BUSINESS

## 1. THE SALARIES AND ALLOWANCES OF CHIEF WHIP IN PUNJAB LEGISLATIVE ASSEMBLY BILL, 2023

**ਮਾਨਯੋਗ ਸਪੀਕਰ:** ਪੰਜਾਬ ਵਿਧਾਨ ਸਭਾ ਵਿੱਚ ਚੀਫ ਵਿਪ ਦੀਆਂ ਤਨਖਾਹਾਂ ਅਤੇ ਭੱਤਿਆਂ ਸਬੰਧੀ ਬਿਲ, 2023, ਡਾਕਟਰ ਇੰਦਰਬੀਰ ਸਿੰਘ ਨਿੱਜਰ, ਸੰਸਦੀ ਮਾਮਲਿਆਂ ਬਾਰੇ ਮੰਤਰੀ ਬਿਲ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ):** ਸ਼੍ਰੀਮਾਨ ਜੀ, ਮੈਂ ਦਿ ਸੈਲਰੀਜ਼ ਐਂਡ ਅਲਾਊਂਸਿਜ਼ ਆਫ ਚੀਫ ਵ੍ਹਿਪ ਇੰਨ ਪੰਜਾਬ ਲੈਜਿਸਲੇਟਿਵ ਅਸੈਂਬਲੀ ਬਿਲ, 2023 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਦਿ ਸੈਲਰੀਜ਼ ਐਂਡ ਅਲਾਊਂਸਿਜ਼ ਆਫ ਚੀਫ ਵ੍ਹਿਪ ਇੰਨ ਪੰਜਾਬ ਲੈਜਿਸਲੇਟਿਵ ਅਸੈਂਬਲੀ ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਦਿ ਸੈਲਰੀਜ਼ ਐਂਡ ਅਲਾਊਂਸਿਜ਼ ਆਫ ਚੀਫ ਵ੍ਹਿਪ ਇੰਨ ਪੰਜਾਬ ਲੈਜਿਸਲੇਟਿਵ ਅਸੈਂਬਲੀ ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਸੁੱਖੀ ਜੀ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ.):** ਮੇਰੇ ਬੋਲਣ ਨਾਲ ਇੱਧਰ ਵਾਲੇ ਜ਼ਿਆਦਾ ਖੁਸ਼ ਹੋਏ ਹਨ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਸੀ.ਐਮ. ਸਾਹਿਬ, ਮੈਂ ਤਾਂ ਸਿਰਫ ਧੰਨਵਾਦ ਹੀ ਕਰਨਾ ਹੈ। ਇਹ ਤਾਂ ਕਹਿੰਦੇ ਸੀ ਕਿ ਐਮ.ਐਲ.ਏ. ਦੀ ਤਨਖਾਹ 84 ਹਜ਼ਾਰ ਬਹੁਤ ਹੈ। ਇਨ੍ਹਾਂ ਨੇ ਚੀਫ ਵ੍ਹਿਪ ਬਣਾ ਕੇ ਸਾਡੀ ਭੈਣ ਦਾ ਹੀ ਕੋਈ ਫਾਇਦਾ ਕਰ ਦਿੱਤਾ। ਮੈਨੂੰ ਇੱਕ ਗੱਲ ਤੇ ਇਤਰਾਜ਼ ਹੈ ਕਿ ਚੀਫ ਵ੍ਹਿਪ ਹਰ ਪਾਰਟੀ ਦਾ ਹੁੰਦਾ ਹੈ। ਆਮ ਆਦਮੀ ਪਾਰਟੀ ਦਾ ਵੀ ਹੈ, ਕਾਂਗਰਸ ਪਾਰਟੀ ਦਾ ਵੀ ਹੈ ਅਤੇ ਸ਼੍ਰੋਮਣੀ ਅਕਾਲੀ ਦਲ ਪਾਰਟੀ ਦਾ

ਵੀ ਚੀਫ ਵ੍ਹਿਪ ਹੈ। ਸਾਰੀਆਂ ਪਾਰਟੀਆਂ ਦਾ ਆਪਣਾ ਆਪਣਾ ਚੀਫ ਵ੍ਹਿਪ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਇਹ ਸਾਰਿਆਂ ਲਈ ਹੁੰਦਾ। ਦੂਜੀ ਗੱਲ, ਜੋ ਅਸੀਂ ਅਕਸਰ ਕਹਿੰਦੇ ਹਾਂ ਕਿ ਪੰਜਾਬ ਤੇ ਬਹੁਤ ਕਰਜ਼ਾ ਹੈ। ਮੈਂ ਸਮਝਦਾ ਹਾਂ ਕਿ ਇਹ ਵੀ ਇੱਕ ਬੋਝ ਵਧਾਉਣ ਵਾਲੀ ਗੱਲ ਹੈ। ਸੀ.ਐਮ. ਸਾਹਿਬ, ਜੇਕਰ ਤੁਸੀਂ ਸੋਚਦੇ ਹੋ ਕਿ ਇਹ ਜ਼ਰੂਰੀ ਹੈ ਤਾਂ ਮੈਂ ਇਹ ਜ਼ਰੂਰ ਕਹਾਂਗਾ ਅਤੇ ਪਿਛਲੀ ਵਾਰੀ ਵੀ ਮੈਂ ਗੱਲ ਕੀਤੀ ਸੀ ਕਿ ਸਾਡੇ ਪੀ.ਏ. ਜਿਹੜੇ ਕਿ 10,000/- ਰੁਪਏ ਤੇ ਕੰਮ ਕਰਦੇ ਹਨ ਉਹ ਵੀ 10,000/- ਰੁਪਏ ਵਿੱਚ ਵੀ ਕੰਮ ਨਹੀਂ ਕਰ ਸਕਦੇ। ਸਰ, ਇੱਕ ਸਰਕਾਰੀ ਡਰਾਈਵਰ 70-80 ਹਜਾਰ ਰੁਪਿਆ ਤਨਖਾਹ ਲੈਂਦਾ ਹੈ। ਅਸੀਂ ਆਪਣੇ ਪਰਸਨਲ ਡਰਾਈਵਰ ਨੂੰ 10,000/- ਰੁਪਏ ਹੀ ਤਨਖਾਹ ਦਿੰਦੇ ਹਨ। ਜੇਕਰ ਅਸੀਂ ਉਸ ਦੀ ਤਨਖਾਹ ਵੀ 20-25 ਹਜਾਰ ਰੁਪਿਆ ਕਰ ਦੇਈਏ ਤਾਂ ਇਹ ਬਹੁਤ ਚੰਗਾ ਹੋਵੇਗਾ। ਉਹ ਡਰਾਈਵਰ ਕੰਮ ਵੀ ਜ਼ਿਆਦਾ ਕਰਦਾ ਹੈ ਅਤੇ ਹਮੇਸ਼ਾ ਸਾਡੇ ਨਾਲ ਵੀ ਰਹਿੰਦਾ ਹੈ। ਇਸ ਦਾ ਇੱਕ ਹੋਰ ਵੀ ਫਾਇਦਾ ਹੈ। ਉਸ ਦੀ ਤੁਹਾਡੇ ਤੇ ਕੋਈ ਵੀ ਲਾਇਬਿਲਟੀ ਨਹੀਂ ਹੈ। ਇਸ ਤੇ ਖੁੱਲ੍ਹ ਕੇ ਗੱਲ ਕਰਨੀ ਚਾਹੀਦੀ ਹੈ। ਐਮ.ਐਲ.ਏ. ਦੀ 84,000/- ਰੁਪਏ ਤਨਖਾਹ ਹੈ। 84 ਹਜਾਰ ਰੁਪਏ ਤਾਂ ਸ਼ਗਨਾਂ ਵਿੱਚ ਹੀ ਚਲੇ ਜਾਂਦੇ ਹਨ। ਸੀ.ਐਮ. ਸਾਹਿਬ, ਤੁਸੀਂ ਇੱਕ ਦਿਨ ਮੇਰੇ ਨਾਲ ਬੈਠ ਜਾਇਓ। ਮੈਂ ਹਰੇਕ ਨੂੰ 200 ਰੁਪਿਆ ਦਿੰਦਾ ਹਾਂ। ਮੈਂ ਕਿਸੇ ਨੂੰ ਵੱਧ ਨਹੀਂ ਦਿੰਦਾ। ਜੇਕਰ ਤੁਸੀਂ 84000/- ਰੁਪਏ ਨਾਲ ਮਹੀਨਾ ਕਢਾ ਦਿਓ ਤਾਂ ਮੈਂ ਤੁਹਾਡਾ ਦੇਣਦਾਰ ਹਾਂ।

**ਮੁੱਖ ਮੰਤਰੀ (ਬੈਠੇ ਬੈਠੇ):** ਮੈਂ ਤਾਂ ਸਿਰਫ ਫੁੱਲਾਂ ਦਾ ਹੀ ਬੁਕੇ ਦਿੰਦਾ ਹਾਂ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਮੈਂ ਇੱਕ ਲਾਸਟ ਗੱਲ ਹੀ ਸੁਣਾਉਣੀ ਹੈ। ਪਿਛਲੀ ਵਾਰੀ ਵੀ ਇਹ ਗੱਲ ਰਹਿ ਗਈ ਸੀ। ਤੁਸੀਂ ਮੈਨੂੰ ਇਹ ਗੱਲ ਕਰਨ ਦਾ ਮੌਕਾ ਨਹੀਂ ਦਿੱਤਾ ਸੀ। ਸੈਕਟਰੀ, ਚੀਫ ਸੈਕਟਰੀ, ਆਈ.ਐਸ., ਆਈ.ਪੀ.ਐਸ ਬਣਨ ਲਈ ਬਹੁਤ ਮਿਹਨਤ ਕਰਨੀ ਪੈਂਦੀ ਹੈ ਅਤੇ ਉਹ 60 ਸਾਲ ਦੀ ਉਮਰ ਤੱਕ ਨੌਕਰੀ ਕਰਦੇ ਹਨ। ਅਸੀਂ ਹਰੇਕ ਵਾਰੀ ਪੰਜ ਸਾਲਾਂ ਬਾਅਦ **** ਕੇ ਆਉਂਦੇ ਹਾਂ ਤਾਂ ਮਸਾਂ ਐਮ.ਐਲ.ਏ. ਬਣਦੇ ਹਾਂ। (ਹਾਸਾ)

**ਮਾਨਯੋਗ ਸਪੀਕਰ:** ** ਸ਼ਬਦ ਕੱਟਿਆ ਜਾਵੇ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ:** ਇਹ ਮੌਕਾ ਹੈ। ਤੁਸੀਂ ਇਸ ਨੂੰ ਹੱਸ ਕੇ ਨਾ ਗਵਾਇਓ। ਜਦੋਂ ਅਸੀਂ ਹਰੇਕ ਪੰਜ ਸਾਲ ਬਾਅਦ ** ਕੇ ਇੱਥੇ ਪਹੁੰਚਣਾ ਹੈ ਤਾਂ ਇਹ ਵੀ ਦੇਖਣਾ ਹੈ ਕਿ 84 ਹਜਾਰ ਵਿੱਚ ਤਾਂ ਸ਼ਗਨ ਹੀ ਪੂਰੇ ਨਹੀਂ ਹੁੰਦੇ।

03.25 22.03.2023 Rajneet/Rajneesh

ਮੈਂ ਪਿਛਲੀ ਵਾਰ ਵੀ ਇਹ ਗੱਲ ਕਹੀ ਸੀ ਕਿ ਜੇਕਰ ਸਾਡੇ ਕੋਲ ਹੋਰ ਕੋਈ ਇਨਕਮ ਦਾ ਸਾਧਨ ਨਾ ਹੋਵੇ ਫੇਰ ਅਸੀਂ ਕੀ ਕਰਾਂਗੇ। ਤੁਸੀਂ ਅੱਜ ਮੇਰੇ ਹਸਪਤਾਲ ਵਿੱਚ ਜਾ ਕੇ ਚੈੱਕ ਕਰ ਸਕਦੇ ਹੋ ਕਿ ਮੈਂ ਸਵੇਰੇ ਸਾਢੇ ਚਾਰ ਵਜੇ ਉੱਠ ਕੇ ਇੱਕ ਸਾਲ ਦੇ ਬੱਚੇ ਦਾ ਆਪ੍ਰੇਸ਼ਨ ਕਰਕੇ ਆਇਆ ਹਾਂ। ਮੇਰੇ ਹਸਪਤਾਲ ਪਤਾ ਕਰੋ ਕਿ ਮੈਂ ਕੀਤਾ ਕਿ ਨਹੀਂ ਕੀਤਾ? ਮੈਂ ਇੰਨੀ ਟੈਨਸ਼ਨ ਕਿਉਂ ਲਈ ਹੈ ਕਿਉਂਕਿ ਇੱਕ ਸਾਲ ਦਾ ਬੱਚਾ ਹੈ, ਮੈਂ 20 ਵਾਰੀ ਫੋਨ ਕਰ ਚੁੱਕਿਆਂ ਹਾਂ ਕਿ ਬੱਚਾ ਠੀਕ ਹੈ। ਇਹ ਇਸ ਕਰਕੇ ਹੈ ਕਿਉਂਕਿ 84,000 ਦੇ ਵਿੱਚ ਮੇਰੀਆਂ ਜ਼ਰੂਰਤਾਂ ਪੂਰੀਆਂ ਨਹੀਂ ਹੁੰਦੀਆਂ। ਅੱਜ ਜੇਕਰ ਤੁਸੀਂ ਬਿਲ ਲੈ ਕੇ ਆਏ ਹੋ ਤਾਂ ਇਸ ਤੇ ਵੀ ਕੁਝ ਕਰਨਾ ਚਾਹੀਦਾ ਹੈ। ਚਾਹੇ ਇਸ ਨੂੰ ਸਾਡੇ ਸਿਰ ਤੇ ਸੁੱਟ ਦਿਓ ਕਿ ਸ਼੍ਰੋਮਣੀ ਅਕਾਲੀ ਦਲ ਵਾਲਾ ਸੁਖਵਿੰਦਰ ਸੁੱਖੀ ਲੈ ਕੇ ਆਇਆ ਸੀ। ਮੇਰੇ ਕਹਿਣ ਦਾ ਮਤਲਬ ਹੈ ਕਿ ਇਹ ਪ੍ਰੈਕਟੀਕਲ ਪ੍ਰਾਬਲਮ ਹੈ। ਅਸੀਂ ਤਾਂ ਹਰ ਵਾਰੀ ਆਪਣੀ ਘਰ ਵਾਲੀ ਦੀ ਤਨਖਾਹ ਵੱਲ ਹੀ ਦੇਖੀ ਜਾਂਦੇ ਹਾਂ ਕਿ ਤਨਖਾਹ ਆਏਗੀ ਤੇ ਉਸ ਵਿੱਚੋਂ ਵੀ ਥੋੜ੍ਹੇ ਜਿਹੇ ਪੈਸੇ ਲੈਣੇ ਹਨ। (ਹਾਸਾ) (ਵਿਘਨ) ਤੁਸੀਂ ਖੁੱਲ੍ਹ ਕੇ ਬੋਲਿਆ ਕਰੋ, ਬਾਅਦ ਵਿੱਚ ਕਹਿ ਦਿੰਦੇ ਹੋ ਕਿ ਤੁਸੀਂ ਬੜਾ ਵਧੀਆ ਬੋਲੇ ਹੋ ਪਰ ਸਾਹਮਣੇ ਕੁਝ ਨਹੀਂ ਬੋਲਦੇ। (ਹਾਸਾ) ਇਹ ਤਾਂ bye chance ਸੀ.ਐਮ. ਸਾਹਿਬ ਇੱਥੇ ਬੈਠੇ ਹਨ, ਮੈਂ ਕਿਹਾ ਕਿ ਚਲੋ ਮੈਂ ਹੀ ਗੱਲ ਕਰ ਲੈਂਦਾ ਹਾਂ, ਇਹ ਬਹੁਤ ਜ਼ਰੂਰੀ ਹੈ। ਜਿਸ ਨੂੰ ਪਹਿਲਾਂ ਹੀ 9800 ਰੁਪਿਆ ਮਿਲਦਾ ਹੈ, ਉਸ ਵਿੱਚੋਂ ਵੀ 200 ਰੁਪਿਆ ਕੱਟੀ ਜਾਂਦੇ ਹੋ। ਤੁਸੀਂ ਸੋਚ ਸਕਦੇ ਹੋ ਕਿ 9800 ਨਾਲ ਕੋਈ ਆਪਣਾ ਘਰ ਚਲਾ ਸਕਦਾ ਹੈ। ਤੁਸੀਂ ਸੋਚ ਸਕਦੇ ਹੋ ਕਿ ਕੋਈ ਡਰਾਇਵਰ 10,000 ਰੁਪਏ ਵਿੱਚ ਆਪਣਾ ਘਰ ਚਲਾ ਸਕਦਾ ਹੈ। ਇਹ possible ਨਹੀਂ ਹੈ, ਇਸ ਕਰਕੇ ਸਭ ਨੂੰ ਹੇਰਾਫੇਰੀ ਕਰਨੀ ਹੀ ਪਵੇਗੀ। ਫੇਰ ਕਹਿੰਦੇ ਹਨ ਕਿ ਆਪਣੀ ਗੱਡੀ ਕੋਈ ਵੀ ਨਹੀਂ ਲੈ ਕੇ ਆਉਂਦਾ ਜੇ ਅਸੀਂ ਆਪਣੀ ਗੱਡੀ ਲੈ ਕੇ ਆਉਂਦੇ ਹਾਂ ਤਾਂ ਉਸ ਦਾ ਖਰਚਾ ਕੌਣ ਕਰੇਗਾ? ਜੇ ਤੁਸੀਂ ਚਾਹੁੰਦੇ ਹੋ ਕਿ ਅਸੀਂ ਆਪਣਾ 100% ਕੰਟਰੀਬਿਊਟ ਕਰੀਏ ਤਾਂ ਉਸ ਦੇ ਲਈ ਆਪਣਾ ਜਿਗਰਾ ਵੀ ਦਿਖਾਓ। ਵੋਟਾਂ ਤਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ, ਇਸ ਦਾ ਕੋਈ ਫਰਕ ਨਹੀਂ ਪੈਂਦਾ। ਮੈਂ ਇੱਕ ਗੱਲ ਕਹਿਣੀ ਚਾਹਾਂਗਾ ਕਿ ਇਹ genuine problem ਹੈ। ਜੇ ਮੈਂ ਇੱਥੇ ਕਹਾਂ ਕਿ ਬਾਹਰ ਜਾ ਕੇ ਵੋਟਾਂ ਪਵਾ ਲਵੋ ਤਾਂ ਸਾਡੇ ਵਾਲੇ ਵੋਟ ਚਾਹੇ ਘੱਟ ਪਾਉਣ ਪਰ ਤੁਹਾਡੇ ਵਾਲੇ ਸਾਰੇ ਪਾਉਣਗੇ। (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) (ਹਾਸਾ) ਮੈਂ ਇਹ ਕਹਾਂਗਾ ਕਿ ਆਪਾਂ ਅੱਜ ਇਕੱਲਾ ਹੱਸ ਕੇ ਹੀ ਗੱਲ ਨਹੀਂ ਸਾਰਨੀ, ਅੱਜ ਰਿਜ਼ਲਟ ਕੱਢ ਕੇ ਹੀ ਜਾਈਏ। ਜੇ ਤੁਸੀਂ ਚਾਹੁੰਦੇ ਹੋ ਕਿ ਇਹ ਇਕੱਲੀ ਮੇਰੀ ਪ੍ਰਾਬਲਮ ਹੈ ਤਾਂ ਮੈਂ 84 ਹਜ਼ਾਰ ਵੀ ਛੱਡ ਦਿਆਂਗਾ, ਜੇ 2 ਘੰਟੇ ਕੰਮ ਕਰਦਾ ਹਾਂ ਤਾਂ 3 ਘੰਟੇ ਕੰਮ ਕਰ ਲਿਆ ਕਰਾਂਗਾ ਪਰੰਤੂ ਇਹ ਤੁਹਾਡੀ ਸਾਰਿਆਂ ਦੀ ਪ੍ਰਾਬਲਮ ਹੈ। ਇਸ ਲਈ ਇਸ ਤੇ ਜ਼ਰੂਰ ਕੁਝ ਨਾ ਕੁਝ ਕਰਨਾ ਚਾਹੀਦਾ ਹੈ। ਬਾਕੀ ਤੁਸੀਂ ਸਾਡੀ ਭੈਣ ਨੂੰ ਬਣਾਇਆ ਹੈ, ਵੈਸੇ ਅਹੁਦਾ ਤਾਂ ਥੋੜ੍ਹਾ ਹੋਰ ਵੱਡਾ ਚਾਹੀਦਾ

ਸੀ। (ਹਾਸਾ) ਇੰਨੇ ਨਾਲ ਤੁਸੀਂ ਸਾਰ ਨਹੀਂ ਸਕਦੇ ਕਿਉਂਕਿ ਪਹਿਲਾਂ ਇਹ ਸਾਡੇ ਇੱਧਰ ਕੋਲ ਹੀ ਬੈਠੇ ਹੁੰਦੇ ਸੀ, (ਪ੍ਰੋਫੈਸਰ ਬਲਜਿੰਦਰ ਕੌਰ ਵੱਲ ਦੇਖ ਕੇ ਗੱਲ ਕਰਦੇ ਹੋਏ) ਉਸ ਸਮੇਂ ਇਨ੍ਹਾਂ ਦਾ ਚਿਹਰਾ ਬਹੁਤ ਖੁਸ਼ ਦਿਖਾਈ ਦਿੰਦਾ ਸੀ ਚਾਹੇ ਇਹ ਆਪੋਜੀਸ਼ਨ ਵਿੱਚ ਹੀ ਸੀ। ਕਿਤੇ ਨਾ ਕਿਤੇ ਕੋਈ ਗੱਲ ਹੈ, ਤੁਸੀਂ ਸਾਡੀ ਭੈਣ ਦਾ ਧਿਆਨ ਰੱਖਿਆ ਕਰੋ (ਹਾਸਾ) ਜੌੜਾਮਾਜਰਾ ਸਾਹਿਬ, ਆਪਾਂ ਗੱਲਾਂ ਜਿੰਨੀਆਂ ਮਰਜ਼ੀ ਕਰੀ ਜਾਈਏ। ਅੱਜ ਤਾਂ ਬਹੁਤ ਕੁਝ ਸਰਬਸੰਮਤੀ ਨਾਲ ਪਾਸ ਹੋਇਆ ਹੈ। ਇਹ ਵੀ ਸਰਬਸੰਮਤੀ ਨਾਲ ਪਾਸ ਕਰ ਦਿਓ। ਇਸ ਸਿਸਟਮ ਵਿੱਚ ਆਪਾਂ ਝੂਠ ਤੂਫਾਨ ਜਿੰਨਾ ਮਰਜ਼ੀ ਬੋਲੀ ਜਾਈਏ ਪਰ ਜਿਹੜੀਆਂ genuine problem ਹਨ, ਉਨ੍ਹਾਂ ਨੂੰ ਵੀ ਡਿਸਕਸ ਕਰਨਾ ਚਾਹੀਦਾ ਹੈ। ਮੈਂ ਹੱਥ ਬੰਨ੍ਹ ਕੇ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਗੱਲਾਂ ਤੇ ਧਿਆਨ ਜ਼ਰੂਰ ਦਿੱਤਾ ਜਾਵੇ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ) :** ਮਾਨਯੋਗ ਮੈਂਬਰ ਸਾਹਿਬ ਨੇ ਪਿਛਲੀ ਵਾਰ ਵੀ ਖਾਸ ਤੌਰ ਤੇ ਪੀ.ਏ. ਅਤੇ ਡਰਾਈਵਰ ਦਾ ਮੁੱਦਾ ਚੁੱਕਿਆ ਸੀ। ਮੈਂ ਚਾਹਾਂਗਾ ਕਿ ਇਸ ਤਰ੍ਹਾਂ ਦੀ ਕੋਈ ਕਮੇਟੀ ਬਣਾ ਦਿੱਤੀ ਜਾਵੇ ਜਿਸ ਵਿੱਚ ਅਸੀਂ ਇਹ ਸਭ ਕੁਝ ਡਿਸਕਸ ਕਰ ਲਈਏ।

**(ਵਿੱਤ ਮੰਤਰੀ ਬੈਠੇ-ਬੈਠੇ) :** ਸਪੀਕਰ ਸਾਹਿਬ ਦੀ ਪਹਿਲਾਂ ਹੀ ਇੱਕ ਕਮੇਟੀ ਬਣੀ ਹੋਈ ਹੈ।

**ਮੁੱਖ ਮੰਤਰੀ :** ਤੁਹਾਡੀ ਇੱਕ ਕਮੇਟੀ ਬਣੀ ਹੋਈ ਹੈ ਜਿਸ ਵਿੱਚ ਵਿਧਾਨਕਾਰਾਂ ਦੇ ਭੱਤੇ ਜਾਂ ਡਰਾਇਵਰਾਂ/ ਪੀ.ਏ. ਦੀਆਂ ਮੁੱਢਲੀਆਂ ਲੋੜਾਂ ਡਿਸਕਸ ਹੁੰਦੀਆਂ ਹਨ। ਜਿਵੇਂ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਪੁਲਿਟੀਕਲ ਅਤੇ ਸ਼ੋਸ਼ਲ ਐਕਟੀਵਿਟੀਜ਼ ਹੀ ਇੰਨੀਆਂ ਜ਼ਿਆਦਾ ਹੋ ਜਾਂਦੀਆਂ ਹਨ, ਰੀਤੀ, ਰਸਮ-ਰਿਵਾਜ਼ ਹੀ ਇਸ ਤਰ੍ਹਾਂ ਦੇ ਹਨ ਕਿ ਸਾਨੂੰ ਭੋਗ ਤੇ ਵੀ ਜਾਣਾ ਪੈਂਦਾ ਹੈ, ਸ਼ਗਨਾਂ ਤੇ ਵੀ ਜਾਣਾ ਪੈਂਦਾ ਹੈ, ਵਿਆਹਾਂ ਤੇ ਵੀ ਜਾਣਾ ਪੈਂਦਾ ਹੈ, ਜਗਰਾਤਿਆਂ ਵਿੱਚ ਵੀ ਜਾਣਾ ਪੈਂਦਾ ਹੈ। ਇਨ੍ਹਾਂ ਦਾ ਜਿਹੜਾ ਸੁਝਾਅ ਹੈ ਉਸ ਨੂੰ ਕਮੇਟੀ ਦੇ ਰੂਪ ਵਿੱਚ ਕੋਈ ਇਸ ਤੇ ਸਰਬਸੰਮਤੀ ਬਣਾ ਲਓ, ਇਹ ਨਾ ਹੋਵੇ ਕਿ ਆਪਾਂ ਘੱਟ ਤਨਖਾਹ ਦੇ ਰਹੇ ਹਾਂ ਅਤੇ ਪੀ.ਏ. ਜਾਂ ਡਰਾਇਵਰ, ਇੱਧਰ ਉੱਧਰ ਝਾਕਣ। ਦੋ ਤਿੰਨ ਪੀ.ਏ. ਤਾਂ ਸਾਡੇ ਵਿੱਚ ਵੀ ਪੀੜਤ ਹੋ ਗਏ ਹਨ।

ਕ.ਕ/ਰ.ਕ. 1.30 22.03.2023

ਮੈਂ ਇਹ ਹੀ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਪਹਿਲਾਂ ਪਤਾ ਹੋਵੇ ਕਿ ਮੈਂ ਪੀ.ਏ. ਬਣਨ ਲੱਗਿਆ ਹਾਂ ਅਤੇ ਇੰਨੀ ਕੁ ਤਨਖਾਹ ਹੋਵੇਗੀ। ਜੇ ਇੰਨੇ ਨਾਲ ਸਰਦਾ ਹੈ ਤਾਂ ਮੈਂ ਆਵਾਂਗਾ ਜੇ ਨਹੀਂ ਸਰਦਾ ਤਾਂ ਨਹੀਂ ਆਵਾਂਗਾ। ਬਾਕੀ ਡਾਕਟਰ ਸੁੱਖੀ ਜੀ ਨੇ 84 ਹਜ਼ਾਰ ਵਾਲੀ ਗੱਲ ਕਹੀ ਹੈ। ਮੈਂ ਕਹਿੰਦਾ ਹਾਂ ਕਿ ਤਨਖਾਹ ਜਿੰਨੀ ਮਰਜ਼ੀ ਵਧ ਜਾਵੇ

ਪਰ ਡਾਕਟਰ ਸਾਹਿਬ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਜਿਹੜਾ ਤੁਹਾਡਾ profession ਹੈ, ਉਹ ਨਾ ਛੱਡਿਓ। ਜੇ ਤੁਹਾਡੀ ਤਨਖਾਹ ਵਧਾ ਦਿੱਤੀ ਤਾਂ ਤੁਸੀਂ ਅੱਜ ਬੱਚੇ ਦਾ ਆਪਰੇਸ਼ਨ ਨਹੀਂ ਕਰਨਾ ਸੀ। ਉਸ ਬੱਚੇ ਦੀ ਜੋ ਤੁਸੀਂ ਸਾਂਭ-ਸੰਭਾਲ ਕਰ ਰਹੇ ਹੋ, ਤੁਸੀਂ ਡਾਕਟਰ ਹੋਣ ਦੇ ਨਾਤੇ ਉਸ ਬਾਰੇ ਚਿੰਤਤ ਹੋ। ਡਾਕਟਰ ਬਲਜੀਤ ਕੌਰ ਜੀ ਐਸੇ ਮੰਤਰੀ ਹਨ ਜੋ ਕਿ ਆਪਣਾ ਫੰਕਸ਼ਨ ਛੱਡ ਕੇ ਵੀ ਅੱਖਾਂ ਦੇ ਅਪਰੇਸ਼ਨ ਕਰਨ ਚਲੇ ਜਾਂਦੇ ਹਨ। (ਥੰਪਿੰਗ) ਜਿੱਥੇ ਵੀ ਇਹ ਜਾਂਦੇ ਹਨ ਤਾਂ ਇਹ ਆਪਣੇ ਨਾਲ instruments ਲੈ ਕੇ ਜਾਂਦੇ ਹਨ। ਇਹ ਨਿਗ੍ਹਾ ਚੈੱਕ ਕਰ ਆਉਂਦੇ ਹਨ। ਤਨਖਾਹ ਜਿੰਨੀ ਮਰਜ਼ੀ ਹੋ ਜਾਵੇ ਪਰ ਤੁਸੀਂ ਸੇਵਾ ਦੇ ਰੂਪ ਵਿੱਚ ਜਿਹੜੀ ਡਾਕਟਰ ਦੀ ਸੇਵਾ ਨਿਭਾਅ ਰਹੇ ਹੋ, ਇਹ ਬਹੁਤ ਸ਼ਲਾਘਾਯੋਗ ਹੈ। ਬਾਕੀ ਤੁਸੀਂ ਜਿਹੜੇ ਸੁਝਾਅ ਦਿੱਤੇ ਹਨ, ਸਪੀਕਰ ਸਾਹਿਬ, ਮੈਂ ਚਾਹਾਂਗਾ ਕਿ ਉਸ ਤੇ ਗੌਰ ਕਰਕੇ, ਬਿਠਾ ਕੇ ਗੱਲ ਕਰ ਲਵੋ। ਆਪਾਂ ਇਹ ਨਹੀਂ ਕਹਿੰਦੇ ਕਿ ਖਜ਼ਾਨੇ ਤੇ ਬਹੁਤ ਵੱਡਾ ਬੋਝ ਪੈ ਜਾਵੇ ਪਰ ਜਿਹੜੇ ਡਰਾਈਵਰ ਜਾਂ ਹੈਲਪਰ/ਅਸਿਸਟੈਂਟ ਹਨ, ਉਨ੍ਹਾਂ ਦੇ ਪਰਿਵਾਰ ਵੀ ਆਮ ਪਰਿਵਾਰ ਹਨ। ਉਨ੍ਹਾਂ ਨੂੰ ਇਹ ਲੱਗੇ ਕਿ ਇਸ ਮਹਿੰਗਾਈ ਦੇ ਜ਼ਮਾਨੇ ਵਿੱਚ ਸਾਰਾ ਪਰਿਵਾਰ ਚੱਲ ਸਕਦਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਹੋਰ ਵੀ ਜਿਹੜੇ ਸਰਕਾਰੀ ਮੁਲਾਜ਼ਮ ਹਨ, ਉਨ੍ਹਾਂ ਦਾ ਪੇਅ-ਸਕੇਲ ਅਸੀਂ ਵਧਾ ਰਹੇ ਹਾਂ। ਅਸੀਂ ਸੱਤਵਾਂ ਪੇ-ਸਕੇਲ ਜਾਰੀ ਕੀਤਾ ਹੈ। ਸੋ, ਅਸੀਂ ਇਹੀ ਕੋਸ਼ਿਸ਼ ਕਰਦੇ ਹਾਂ ਕਿ ਮਹਿੰਗਾਈ ਦੇ ਨਾਲ ਉਨ੍ਹਾਂ ਦੀ ਕਮਾਈ match ਕਰ ਦਿੱਤੀ ਜਾਵੇ ਤਾਂ ਕਿ ਉਨ੍ਹਾਂ ਨੂੰ ਇੱਧਰੋਂ-ਉੱਧਰੋਂ ਕੋਈ ਕਰਜ਼ਾ ਨਾ ਲੈਣਾ ਪਵੇ। ਉਨ੍ਹਾਂ ਨੂੰ ਆਪਣੇ ਘਰ ਦੀ ਚਿੰਤਾ ਨਾ ਹੋਵੇ। ਜੇ ਇੱਕ ਟੀਚਰ ਨੂੰ ਹੀ ਇਹ ਚਿੰਤਾ ਰਹੇਗੀ ਕਿ ਰੋਟੀ ਪੱਕੇਗੀ ਜਾਂ ਨਹੀਂ? ਟੀਚਰ ਨੂੰ ਹੀ ਇਹ ਰਹੇਗਾ ਕਿ 20 ਤਰੀਕ ਹੋ ਗਈ ਹੈ ਅਗਲੇ 10 ਦਿਨ ਕਿਵੇਂ ਲੰਘਣਗੇ? ਇਸ ਤਰ੍ਹਾਂ ਉਹ ਕਿਵੇਂ ਪੜ੍ਹਾ ਸਕੇਗਾ? ਜਿਸ ਨੂੰ ਆਪਣੇ ਫਿਊਚਰ ਦੀ ਚਿੰਤਾ ਹੈ, ਉਹ ਸਾਡੇ ਬੱਚਿਆਂ ਦੇ ਫਿਊਚਰ ਬਾਰੇ ਕੀ ਚਿੰਤਾ ਕਰੇਗਾ। ਅਸੀਂ ਚਾਹੁੰਦੇ ਹਾਂ ਕਿ ਜਿੰਨੇ ਵੀ ਸਰਕਾਰੀ ਮੁਲਾਜ਼ਮ ਹਨ, ਉਨ੍ਹਾਂ ਦੀ ਵੀ ਨਾਲ ਹੀ ਤਨਖਾਹ ਵਧੇ। ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲੇ। ਜੇਕਰ ਪੰਜਾਬ ਦੇ ਖਜ਼ਾਨੇ ਵਿੱਚ ਪੈਸਾ ਹੋਵੇਗਾ ਤਾਂ ਅਸੀਂ ਉਸ ਖਜ਼ਾਨੇ ਦੇ ਪੈਸੇ ਨੂੰ ਹਮੇਸ਼ਾ ਪਬਲਿਕ ਲਈ ਯੂਜ਼ ਕਰਾਂਗੇ। ਭਾਵੇਂ ਉਹ ਤਨਖਾਹਾਂ ਦੇ ਰੂਪ ਵਿੱਚ ਕਰੀਏ, ਫਰੀ ਬਿਜਲੀ ਦੇ ਰੂਪ ਵਿੱਚ ਕਰੀਏ ਭਾਵੇਂ ਇਨਫਰਾਸਟ੍ਰੱਕਚਰ ਦੇ ਰੂਪ ਵਿੱਚ ਕਰੀਏ ਭਾਵੇਂ ਮੁਹੱਲਾਂ ਕਲੀਨਿਕਾਂ/ਆਮ ਆਦਮੀ ਕਲੀਨਿਕਾਂ ਦੇ ਰੂਪ ਵਿੱਚ ਕਰੀਏ, ਭਾਵੇਂ ਵਧੀਆਂ ਸਕੂਲ ਐਜੂਕੇਸ਼ਨ ਦੇ ਕੇ ਉਸ ਨੂੰ ਵਰਤੀਏ। ਅਸੀਂ ਲੋਕਾਂ ਦੇ ਟੈਕਸ ਦਾ ਪੈਸਾ ਲੋਕਾਂ ਤੇ ਹੀ ਲਾਉਣਾ ਚਾਹੁੰਦੇ ਹਾਂ। ਇਹ ਹੀ ਸਰਕਾਰਾਂ ਦਾ ਕੰਮ ਹੁੰਦਾ ਹੈ। ਸਰਕਾਰ ਦਾ ਇਹ ਕੰਮ ਹੈ ਕਿ ਉਹ ਲੋਕਾਂ ਤੋਂ ਟੈਕਸ ਲਵੇ, ਲੀਕੇਜ ਰੋਕੇ, ਭ੍ਰਿਸ਼ਟਾਚਾਰ ਖਤਮ ਕਰਕੇ ਉਸ ਪੈਸੇ ਨੂੰ ਜੇਕਰ ਇੱਕ ਰੁਪਿਆ ਆਇਆ ਹੈ ਤਾਂ ਸਵਾ ਰੁਪਿਆ ਬਣਾ ਕੇ ਲੋਕਾਂ ਤੱਕ ਦੇਵੇ। ਇਹ ਹੀ ਸਾਡਾ ਫਰਜ਼ ਬਣਦਾ ਹੈ। ਸੋ, ਡਾਕਟਰ ਸਾਹਿਬ ਜੋ ਵੀ ਤੁਹਾਡੀਆਂ needs ਹਨ। ਆਪਾਂ ਕਮੇਟੀ ਵਿੱਚ ਬੈਠ ਕੇ ਡਿਸਕਸ ਕਰ ਲਵਾਂਗੇ।

ਕਮੇਟੀ ਵਿੱਚ ਡਾਕਟਰ ਸਾਹਿਬ ਨੂੰ ਵੀ ਵਿੱਚ ਲਿਆ ਜਾਵੇ। ਇਨ੍ਹਾਂ ਤੋਂ ਪੁੱਛੋ ਕਿਉਂਕਿ ਗਰਾਊਂਡ ਲੈਵਲ ਤੇ ਇਨ੍ਹਾਂ ਕੋਲ ਜ਼ਿਆਦਾ ਜਾਣਕਾਰੀ ਹੈ। ਸੋ, ਇਹ ਤਾਂ ਮੈਨੂੰ ਕਹਿੰਦੇ ਹਨ ਕਿ ਮਹੀਨਾ ਮੇਰੇ ਨਾਲ ਰਹਿ ਲਵੋ। 84,000 ਰੁਪਏ ਨਾਲ ਮਹੀਨਾ ਨਹੀਂ ਚੱਲਦਾ ਹੈ। (ਹਾਸਾ) ਪਰ ਕੋਈ ਗੱਲ ਨਹੀਂ ਤੁਸੀਂ ਚੁਣੇ ਹੋਏ ਨੁਮਾਇੰਦੇ ਹੋ। ਜਿੰਨੀਆਂ ਵੋਟਾਂ ਤੁਹਾਨੂੰ ਪਈਆਂ ਹਨ, ਇਕੱਲੇ ਉਨ੍ਹਾਂ ਦੇ ਨਹੀਂ, ਜਿੰਨੇ ਲੋਕ ਤੁਹਾਡੇ ਹਲਕੇ ਵਿੱਚ ਵੋਟਰ ਹਨ, ਤੁਸੀਂ ਉਨ੍ਹਾਂ ਦੇ ਨੁਮਾਇੰਦੇ ਹੋ। ਤੁਸੀਂ ਉਨ੍ਹਾਂ ਦੀ ਨੁਮਾਇੰਦਗੀ ਕਰਦੇ ਹੋ। ਇੰਨੇ ਲੋਕਾਂ ਦੀ ਨੁਮਾਇੰਦਗੀ ਕਰਨਾ ਸੌਖਾ ਕੰਮ ਨਹੀਂ ਹੈ। ਸੋ, ਮੈਨੂੰ ਉਮੀਦ ਹੈ ਕਿ ਤੁਸੀਂ ਉਨ੍ਹਾਂ ਦੀਆਂ ਉਮੀਦਾਂ ਤੇ ਵੀ ਪੂਰੇ ਉਤਰੋਗੇ। ਆਰਥਿਕਤਾ ਦੇ ਕਾਰਨ ਕਰਕੇ ਤੁਸੀਂ ਆਪਣੇ ਫੰਕਸ਼ਨ ਨੂੰ ਡਿਲੇਅ ਕਰਦੇ ਹੋ, ਜਾਂ ਛੱਡਦੇ ਹੋ, ਕੈਂਸਲ ਕਰਦੇ ਹੋ ਤਾਂ ਮੈਨੂੰ ਨਹੀਂ ਲਗਦਾ ਕਿ ਇਹ ਕੋਈ ਵਧੀਆ ਪਿਰਤ ਹੋਵੇਗੀ। ਸੋ, ਜਿਵੇਂ ਤੁਸੀਂ ਕਹੋਗੇ ਉਸੇ ਤਰ੍ਹਾਂ ਕਰ ਲਵਾਂਗੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਮਨਪ੍ਰੀਤ ਸਿੰਘ ਇਆਲੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਇਆਲੀ ਸਾਹਿਬ, ਵੈਸੇ ਤਾਂ ਗੱਲ ਹੋ ਹੀ ਗਈ ਹੈ।

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ):** ਸੀ.ਐਮ. ਸਾਹਿਬ ਬੈਠੇ ਹਨ, ਮੁਲਾਜ਼ਮਾਂ ਦੀ ਗੱਲ ਕਰਨੀ ਹੈ।

**ਮਾਨਯੋਗ ਸਪੀਕਰ:** ਇਆਲੀ ਸਾਹਿਬ, ਇਹ ਗੱਲ ਲੰਬੀ ਚੱਲ ਜਾਣੀ ਹੈ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਇੱਕ ਮਿੰਟ ਹੀ ਗੱਲ ਕਰਨੀ ਹੈ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਇਆਲੀ ਸਾਹਿਬ ਬੋਲੋ।

**ਸਰਦਾਰ ਮਨਪ੍ਰੀਤ ਸਿੰਘ ਇਆਲੀ:** ਸਰ, 560 ਸਬ-ਇੰਸਪੈਕਟਰਾਂ ਦੀ ਭਰਤੀ ਹੋਈ ਸੀ। ਸਾਲ 2021 ਵਿੱਚ ਹੋਈ ਸੀ ਉਸ ਸਮੇਂ ਕੋਈ ਨਕਲ ਹੋਣ ਕਰਕੇ ਪੇਪਰ ਰੱਦ ਹੋ ਗਿਆ। ਅਕਤੂਬਰ, 2022 ਵਿੱਚ ਦੁਬਾਰਾ ਪੇਪਰ ਹੋਇਆ ਸੀ। ਉਸ ਦੇ ਸਾਰੇ ਟਰਾਇਲ ਵੀ ਹੋ ਚੁੱਕੇ ਹਨ। ਇਹ ਭਰਤੀ ਦੋ ਸਾਲ ਤੋਂ ਪੈਂਡਿੰਗ ਹੀ ਪਈ ਹੈ। ਉਨ੍ਹਾਂ ਵਿਚਾਰਿਆਂ ਨੂੰ ਵੀ ਕਿਸੇ ਪਾਸੇ ਲਗਾ ਦੇਵੋ ਜੀ। 560 ਸਬ ਇੰਸਪੈਕਟਰ ਹਨ ਜੀ।

**ਮੁੱਖ ਮੰਤਰੀ:** ਇਸ ਦੀ ਮੈਂ ਸਾਰੀ ਰਿਪੋਰਟ ਮੰਗਵਾ ਲੈਂਦਾ ਹਾਂ। ਜੇ ਉਨ੍ਹਾਂ ਦਾ ਟਰਾਇਲ ਜਾਂ ਪੇਪਰ ਹੋ ਚੁੱਕਾ ਹੈ ਤਾਂ ਮੈਂ ਸਦਨ ਦੇ ਵਿੱਚ ਇਸ ਗੱਲ ਦੀ ਐਸ਼ਿਓਰੈਂਸ ਦਿੰਦਾ ਹਾਂ ਕਿ ਜਿਸ ਦਾ ਪੇਪਰ ਹੋ ਗਿਆ ਜਾਂ ਜਿਹੜਾ deserve ਕਰਦਾ ਹੈ, ਉਸ ਨੂੰ ਹੀ ਨੌਕਰੀ ਮਿਲੇਗੀ। ਅਸੀਂ ਇਹ ਨਹੀਂ ਕਰਦੇ ਕਿ ਪੇਪਰ ਕੋਈ ਹੋਰ ਦੇ

ਗਿਆ, ਅਸਾਮੀਆਂ ਕੋਈ ਹੋਰ ਕੱਢ ਲਈਆਂ ਜਾਂ ਕਿਸੇ ਕਿਸਮ ਦਾ ਹੋਰ ਕੰਮ ਕਰ ਲਿਆ। ਇਸ ਦੇ ਨਾਲ-ਨਾਲ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿਉਂਕਿ ਤੁਸੀਂ ਉਸ ਇਲਾਕੇ ਨੂੰ represent ਕਰਦੇ ਹੋ, ਪੀ.ਏ.ਯੂ. ਤੇ ਗਡਵਾਸੂ ਯੂਨੀਵਰਸਿਟੀਆਂ ਦੇ ਨਾਲ ਜਿੰਨੀਆਂ ਵੀ ਲਿੰਕਡ ਯੂਨੀਵਰਸਿਟੀਆਂ ਹਨ, ਉਨ੍ਹਾਂ ਦੇ ਟੀਚਰਾਂ ਦਾ ਵੀ ਅਸੀਂ ਐਜੂਕੇਸ਼ਨ ਦੇ ਟੀਚਰਾਂ ਦਾ ਸੱਤਵਾ ਪੇ-ਕਮਿਸ਼ਨ ਪੈਂਡਿੰਗ ਪਿਆ ਸੀ। ਉਹ ਵੀ ਲਾਗੂ ਕਰ ਦਿੱਤਾ ਗਿਆ ਹੈ। ਕੱਲ੍ਹ ਹੀ ਫਾਈਲ ਸਾਈਨ ਕੀਤੀ ਹੈ। (ਥੰਪਿੰਗ) ਇਸ ਦਾ ਕਾਰਨ ਇਹ ਹੈ ਕਿ ਅਕਸਰ ਜਿਹੜੇ ਟੀਚਰ ਪੜ੍ਹਾਉਂਦੇ ਹਨ, ਉਨ੍ਹਾਂ ਨੂੰ ਹੀ ਅਸੀਂ ਟੀਚਰ ਮੰਨ ਲੈਂਦੇ ਹਾਂ। ਉਹ ਖੇਤੀ ਦੇ ਟੀਚਰ ਹਨ, ਕੁਝ ਗਡਵਾਸੂ ਵਿੱਚ ਪਸ਼ੂਆਂ ਦੇ ਟੀਚਰ ਹਨ। ਉਹ ਵੀ ਅਸਲ ਵਿੱਚ ਟੀਚਰ ਹਨ। ਉਨ੍ਹਾਂ ਦਾ ਗਰੇਡ ਵੀ ਟੀਚਰ ਵਾਲਾ ਹੈ।

ਪ.ਸ਼./ਮ.ਕ/3.35/22.03.2023

ਕਾਰਨ ਇਹ ਹੈ ਕਿ ਅਕਸਰ ਜਿਹੜੇ ਟੀਚਰ ਪੜ੍ਹਾਉਂਦੇ ਹਨ, ਅਸੀਂ ਉਨ੍ਹਾਂ ਨੂੰ ਹੀ ਟੀਚਰ ਮੰਨ ਲੈਂਦੇ ਹਾਂ। ਕੁਝ ਖੇਤੀ ਦੇ ਟੀਚਰ ਹਨ ਅਤੇ GADVASU ਵਿੱਚ ਕੁਝ ਪਸ਼ੂਆਂ ਦੇ ਟੀਚਰ ਹਨ। ਅਸਲ ਵਿੱਚ ਉਹ ਵੀ ਟੀਚਰ ਹਨ। ਉਨ੍ਹਾਂ ਦਾ ਗ੍ਰੇਡ ਵੀ ਟੀਚਰ ਵਾਲਾ ਹੀ ਹੈ। ਸੋ, ਕਈ ਵਾਰੀ ਉਹ ਰਹਿ ਜਾਂਦੇ ਹਨ। ਸ਼ਾਇਦ ਸਿੱਖਿਆ, ਸਕੂਲਾਂ ਅਤੇ ਕਾਲਜਾਂ ਵਾਲਿਆਂ ਨੂੰ ਹੀ ਟੀਚਰ ਮੰਨ ਲਿਆ ਜਾਂਦਾ ਹੈ, ਉਨ੍ਹਾਂ ਦੇ ਨਾਲ ਨਾਲ PAU ਅਤੇ GADVASU ਵਾਲੇ ਵੀ ਟੀਚਰ ਹਨ। ਪੀ.ਟੀ.ਯੂ. ਰਹਿ ਗਿਆ ਹੈ। ਪੀ.ਟੀ.ਯੂ. ਦੀ ਫਾਈਲ ਵੀ ਆਉਣ ਵਾਲੇ ਦੋ ਹਫਤਿਆਂ ਦੇ ਵਿੱਚ ਵਿੱਚ ਅਸੀਂ ਕਲੀਅਰ ਕਰ ਦੇਵਾਂਗੇ ਅਤੇ ਟੀਚਰਾਂ ਨੂੰ ਸੇਮ ਪੇਅ ਸਕੇਲ ਮਿਲੇਗਾ।

**ਮਾਨਯੋਗ ਸਪੀਕਰ**: ਪ੍ਰਸ਼ਨ ਹੈ-

ਕਿ ਦਿ ਸੈਲਰੀਜ਼ ਐਂਡ ਅਲਾਉਂਸਿਜ਼ ਆਫ ਚੀਫ ਵ੍ਹਿਪ ਇੰਨ ਪੰਜਾਬ ਲੈਜਿਸਲੇਟਿਵ ਅਸੈਂਬਲੀ ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ। (ਥੰਪਿੰਗ)***

**ਮਾਨਯੋਗ ਸਪੀਕਰ**: ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 13**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ 13 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 13 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ–ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ ਮੰਤਰੀ (ਡਾਕਟਰ ਇੰਦਰਬੀਰ ਸਿੰਘ ਨਿੱਜਰ)**: ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਦਿ ਸੈਲਰੀਜ਼ ਐਂਡ ਅਲਾਉਂਸਿਜ਼ ਆਫ ਚੀਫ ਵ੍ਹਿਪ ਇੰਨ ਪੰਜਾਬ ਲੈਜਿਸਲੇਟਿਵ ਅਸੈਂਬਲੀ ਬਿਲ, 2023 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਦਿ ਸੈਲਰੀਜ਼ ਐਂਡ ਅਲਾਉਂਸਿਜ਼ ਆਫ ਚੀਫ ਵ੍ਹਿਪ ਇੰਨ ਪੰਜਾਬ ਲੈਜਿਸਲੇਟਿਵ ਅਸੈਂਬਲੀ ਬਿਲ, 2023 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਦਿ ਸੈਲਰੀਜ਼ ਐਂਡ ਅਲਾਉਂਸਿਜ਼ ਆਫ ਚੀਫ ਵ੍ਹਿਪ ਇੰਨ ਪੰਜਾਬ ਲੈਜਿਸਲੇਟਿਵ ਅਸੈਂਬਲੀ ਬਿਲ, 2023 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

----

## 2. The Punjab State Commission for Scheduled Castes (Amendment) Bill, 2023

**ਮਾਨਯੋਗ ਸਪੀਕਰ:** ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ (ਸੋਧ) ਬਿਲ, 2023, ਡਾਕਟਰ ਬਲਜੀਤ ਕੌਰ, ਸਮਾਜਿਕ ਨਿਆਂ ਅਤੇ ਅਧਿਕਾਰਤਾ ਮੰਤਰੀ ਬਿਲ ਪੇਸ਼ ਕਰਨ।

**ਸਮਾਜਿਕ ਨਿਆਂ ਅਤੇ ਅਧਿਕਾਰਤਾ ਮੰਤਰੀ (ਸ਼੍ਰੀਮਤੀ ਬਲਜੀਤ ਕੌਰ):** ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ (ਸੋਧ) ਬਿਲ, 2023 ਪੇਸ਼ ਕਰਦੀ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦੀ ਹਾਂ–

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ (ਸੋਧ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ (ਸੋਧ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਹਾਂ ਜੀ, ਡਾਕਟਰ ਨਛੱਤਰ ਪਾਲ ਜੀ।

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ):** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੈਂ ਤੁਹਾਡਾ ਸਮੁੱਚੇ ਸਦਨ ਵੱਲੋਂ ਅਤੇ ਆਪਣੇ ਵੱਲੋਂ ਵੀ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਹਮੇਸ਼ਾ ਸਾਰਿਆਂ ਨੂੰ ਮੌਕਾ ਦਿੰਦੇ ਹੋ ਔਰ ਤੁਹਾਡੀ ਅਗਵਾਈ ਦੇ ਅੰਦਰ ਹਾਊਸ ਵਿੱਚ ਵਧੀਆ ਡਿਬੇਟਸ ਹੋਈਆਂ।

**ਮਾਨਯੋਗ ਸਪੀਕਰ:** ਇੱਕ ਮਿੰਟ ਜੀ। ਮੈਂ ਤਾਂ ਮੌਕਾ ਉਨ੍ਹਾਂ ਨੂੰ ਵੀ ਦੇਣਾ ਚਾਹੁੰਦਾ ਸੀ ਜਿਹੜੇ ਗੈਰ-ਹਾਜ਼ਰ ਹਨ, ਕੀ ਕਰੀਏ? ਚਲੋ।

**ਡਾਕਟਰ ਨਛੱਤਰ ਪਾਲ :** ਧੰਨਵਾਦ ਜੀ। ਤੁਸੀਂ ਸਾਨੂੰ ਹਮੇਸ਼ਾ ਮੌਕਾ ਦਿੱਤਾ, ਇਸ ਦੇ ਲਈ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਮੁੱਖ ਮੰਤਰੀ (ਭਗਵੰਤ ਮਾਨ)**: ਉਨ੍ਹਾਂ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਬੈਂਚਿਜ਼ ਵੱਲ ਇਸ਼ਾਰਾ) ਦਾ ਵੀ ਧੰਨਵਾਦ ਕਰ ਦਿਓ, ਉਨ੍ਹਾਂ ਕਰਕੇ ਤੁਹਾਨੂੰ ਜ਼ਿਆਦਾ ਟਾਈਮ ਮਿਲ ਜਾਂਦਾ ਹੈ।(ਹਾਸਾ)

3.40/ਜਸਪਾਲ/ਮੋਨਿਕਾ/22.3.2023

**ਡਾਕਟਰ ਨਛੱਤਰ ਪਾਲ :** ਉਹ ਆਪ ਹੀ ਚਲੇ ਜਾਂਦੇ ਹਨ ਜੀ। ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਇਸ ਬਿਲ ਉਤੇ ਮਾਨਯੋਗ ਮੰਤਰੀ ਸਾਹਿਬ ਔਰ ਸਾਡੇ ਬਹੁਤ ਹੀ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਜਿਨ੍ਹਾਂ ਦਾ ਇਹ ਹਮੇਸ਼ਾ ਉਦੇਸ਼ ਰਿਹਾ, ਪ੍ਰਣ ਰਿਹਾ ਕਿ ਬਾਬਾ ਸਾਹਿਬ ਡਾਕਟਰ ਅੰਬੇਦਕਰ, ਉਨ੍ਹਾਂ ਦੀ ਵਿਚਾਰਧਾਰਾ, ਉਨ੍ਹਾਂ ਦੀ ਆਈਡਿਆਲੋਜੀ, ਉਨ੍ਹਾਂ ਦੀ ਫਿਲਾਸਫੀ ਜਿਨ੍ਹਾਂ ਦੀ ਉਨ੍ਹਾਂ ਨੇ ਲੰਮਾਂ ਸਮਾਂ ਲੜਾਈ ਲੜੀ ਕਿਉਂਕਿ ਜਿਹੜਾ ਸਡਿਊਲਡ ਕਾਸਟ ਕਮਿਸ਼ਨ ਹੈ, ਇਹ ਇੱਕ ਸੰਵਿਧਾਨਕ ਕਮਿਸ਼ਨ ਹੈ, ਇਸ ਰਾਹੀਂ ਦਬੇ-ਕੁਚਲੇ, ਗਰੀਬ ਲੋਕਾਂ ਲਈ ਦਿਲੀ ਇੱਕ ਅਦਾਲਤ ਦਾ ਕੰਮ ਕਰਦੀ ਹੈ । ਪਿਛਲੇ ਕਰੀਬ ਡੇਢ ਸਾਲ ਤੋਂ ਚੇਅਰਪਰਸਨ ਦੀ ਪੋਸਟ ਵੀ ਖਾਲੀ ਹੈ, ਇਸ ਕਮਿਸ਼ਨ ਦੇ ਸੀਨੀਅਰ ਵਾਈਸ ਚੇਅਰ ਪਰਸਨ, ਵਾਈਸ ਚੇਅਰ ਪਰਸਨ ਅਤੇ ਮੈਂਬਰਾਂ ਦੀ ਗਿਣਤੀ ਘਟਾਉਣਾ ਵੀ ਇਨ੍ਹਾਂ ਵਰਗਾਂ ਨਾਲ ਧੱਕਾ ਹੈ। ਮੈਂਬਰ ਸਾਹਿਬਾਨ ਅੱਗੇ ਜ਼ਿਲ੍ਹਿਆਂ ਦੇ ਅੰਦਰ ਜਾਂਦੇ ਸੀ, ਲੋਕਾਂ ਦੀਆਂ ਦੁੱਖ ਤਕਲੀਫਾਂ ਸੁਣਦੇ ਸੀ, ਉਨ੍ਹਾਂ ਦੀ ਗਿਣਤੀ 10 ਹੁੰਦੀ ਸੀ ਪਰ ਆਪਾਂ ਇਸ ਵਾਰ ਮੈਂਬਰਾਂ ਦੀ ਗਿਣਤੀ ਘੱਟਣ ਨਾਲ ਜਿਹੜੀ ਲੋਕਾਂ ਦੀ ਪਹੁੰਚ ਹੈ ਉਹ ਕਮਿਸ਼ਨ ਤੱਕ ਘੱਟ ਜਾਵੇਗੀ । ਐਸ.ਸੀ.ਕਮਿਸ਼ਨ ਦੇ ਚੇਅਰ ਪਰਸਨ ਔਰ ਮੈਂਬਰਾਂ ਦਾ ਕਾਰਜਕਾਲ ਵੀ 6 ਸਾਲ ਤੋਂ ਘਟਾ ਕੇ 3

ਸਾਲ ਕਰਨਾ ਵੀ ਤਜਰਬੇਕਾਰ ਮੈਂਬਰਾਂ ਨਾਲ ਬੇਇਨਸਾਫੀ ਹੈ। ਅਸਫਸਸ਼ਾਹੀ ਤਾਂ ਪਹਿਲਾਂ ਹੀ ਕਮਿਸ਼ਨ ਦੀਆਂ ਸਿਫਾਰਸ਼ਾਂ, ਫੈਸਲਿਆਂ ਨੂੰ ਲਾਗੂ ਕਰਨ ਵਿਚ ਅਵੇਸਲੀ ਰਹਿੰਦੀ ਹੈ, ਇਸ ਅਮੈਂਡਮੈਂਟ ਨਾਲ ਇਸ ਸੰਵਿਧਾਨਕ ਕਮਿਸ਼ਨ ਨੂੰ toothless tiger ਬਣਾ ਦੇਵੇਗੀ। ਪੰਜਾਬ ਦੇ ਅੰਦਰ 40 ਪ੍ਰਤੀਸ਼ਤ ਅਬਾਦੀ ਦਲਿਤ ਸਮਾਜ ਦੀ ਹੈ, ਅਜਿਹੇ ਫੈਸਲਿਆਂ ਨਾਲ ਬਾਬਾ ਸਾਹਿਬ ਡਾਕਟਰ ਅੰਬੇਦਕਰ ਦੀ ਵਿਚਾਰਧਾਰਾ ਜਿਹੜੀ ਹੈ ਉਹ ਸਰਕਾਰ ਵੱਲੋਂ ਅੱਗੇ ਵਧਾਉਣ ਉਤੇ ਸਵਾਲੀਆ ਨਿਸ਼ਾਨ ਹੈ। ਸਪੀਕਰ ਸਾਹਿਬ, ਐਸ.ਸੀ.ਕਮਿਸ਼ਨ ਦਾ ਆਫਿਸ ਸੈਕਟਰੀਏਟ ਦੇ ਅੰਦਰ ਚਲਦਾ ਹੈ ਜਿਥੇ ਆਮ ਲੋਕਾਂ ਦੀ ਪਹੁੰਚ ਜਿਹੜੀ ਹੈ ਉਹ ਬਹੁਤ ਔਖੀ ਹੈ। ਅਸੀਂ ਤਾਂ ਇਹ ਚਾਹੁੰਦੇ ਸੀ ਕਿ ਇਹ ਜਿਹੜਾ ਦਫਤਰ ਹੈ ਇਸ ਨੂੰ ਸੈਕਟਰੀਏਟ ਤੋਂ ਕੱਢ ਕੇ ਕਿਤੇ ਬਾਹਰ ਅਜਿਹੀ ਥਾਂ ਉਤੇ ਬਣਾਇਆ ਜਾਵੇ ਜਿਥੇ ਆਮ ਲੋਕ ਆਪਣੀਆਂ ਸ਼ਿਕਾਇਤਾਂ, ਆਪਣੀਆਂ ਦੁੱਖ ਤਕਲੀਫਾਂ ਉਥੇ ਦੱਸ ਸਕਣ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ ਸਦਨ ਦੇ ਅੰਦਰ ਹਨ, ਇਨ੍ਹਾਂ ਨੂੰ ਵੀ ਅਪੀਲ ਕਰਾਂਗਾ ਕਿ ਜਿਹੜੇ ਮੈਂਬਰਾਂ ਦੀ ਗਿਣਤੀ ਨਾ ਘਟਾ ਕੇ, ਆਪਾਂ ਲੋਕਾਂ ਨੂੰ ਕਿਸ ਤਰ੍ਹਾਂ, ਲੋਕਾਂ ਤੱਕ ਅਪਰੋਚ ਜਾ ਸਕੀਏ, ਲੋਕਾਂ ਨੂੰ ਸਹੂਲਤਾਂ ਦੇ ਸਕੀਏ, ਲੋਕਾਂ ਨੂੰ ਜਿਥੇ ਐਟਰੋਸਿਟੀਜ਼ ਹੋ ਰਹੀਆਂ ਹਨ ਉਨ੍ਹਾਂ ਨੂੰ ਆਪਾਂ ਇਨਸਾਫ ਦਿਵਾ ਸਕੀਏ, ਇਸ ਤਰ੍ਹਾਂ ਦਾ ਫੈਸਲਾ ਲੈਣਾ ਚਾਹੀਦਾ ਹੈ। ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਏ.ਜੀ. ਆਫਿਸ ਦੇ ਅੰਦਰ ਲਾਅ ਅਫਸਰਾਂ ਲਈ ਪਹਿਲੀ ਵਾਰ ਪੰਜਾਬ ਇਕ ਅਜਿਹਾ ਸੂਬਾ ਹੈ ਜਿਥੇ ਰਿਜ਼ਰਵੇਸ਼ਨ ਪਾਲਿਸੀ ਲਾਗੂ ਕੀਤੀ ਗਈ ਹੈ, 58 ਪੋਸਟਾਂ ਜਿਹੜੀ ਏ.ਜੀ. ਡਿਪਾਰਟਮੈਂਟ ਦੇ ਅੰਦਰ ਲਾਅ ਅਫਸਰਾਂ ਦੀਆਂ ਕੱਢੀਆਂ । ਮੇਰੀ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਇਹ ਅਪੀਲ ਹੈ, ਬੇਨਤੀ ਹੈ ਕਿ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਭਰੀਆਂ ਜਾਣ ਤਾਂ ਜੋ ਉਸ ਦੇ ਨਾਲ ਵੀ ਲੋਕਾਂ ਨੂੰ ਇਨਸਾਫ ਮਿਲ ਸਕੇ। ਫਿਰ ਦੁਬਾਰਾ ਮੈਂ ਇਸ ਬਿਲ ਉਤੇ ਆਪ ਜੀ ਨੂੰ ਆਪ ਦੇ ਮਾਧਿਅਮ ਰਾਹੀਂ ਅਪੀਲ ਕਰਾਂਗਾ ਕਿ ਇਹ ਜਿਹੜੀਆਂ ਪੋਸਟਾਂ 10 ਮੈਂਬਰਾਂ ਦੀਆਂ ਹਨ, ਉਨ੍ਹਾਂ ਨੂੰ ਨਾ ਘਟਾਇਆ ਜਾਵੇ ਔਰ ਜਿਸ ਤਰ੍ਹਾਂ ਅੱਜ ਸਵੇਰ ਦੀ ਹੀ ਸਰਬਸੰਮਤੀ ਚੱਲ ਰਹੀ ਹੈ, ਇਸ ਦੇ ਉਤੇ ਵੀ ਦੁਬਾਰਾ ਵਿਚਾਰ ਕੀਤਾ ਜਾਵੇ। ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਡਾਕਟਰ ਸੁਖਵਿੰਦਰ ਕੁਮਾਰ ਸੁੱਖੀ (ਬੰਗਾ, ਐਸ.ਸੀ.):** ਧੰਨਵਾਦ ਸਪੀਕਰ ਸਾਹਿਬ। ਸਰ, ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ ਐਕਟ, 2004, ਜਿਸ ਵਿੱਚ ਇਹ ਸਰਕਾਰ ਸੋਧ ਲੈ ਕੇ ਆਈ ਹੈ। ਮੈਂ ਸਮਝਦਾ ਹਾਂ ਕਿ ਜਿਸ ਜਿਸ ਤਰ੍ਹਾਂ ਦੇਸ਼ ਦੀ ਅਜ਼ਾਦੀ ਤੋਂ ਬਾਅਦ ਜਿੰਨੀ ਪਾਪੂਲੇਸ਼ਨ ਐਸ.ਸੀ.ਸਮਾਜ ਦੀ ਵਧੀ ਹੈ, ਪਹਿਲਾਂ ਜਿਹੜਾ ਤੁਸੀਂ ਦੱਸਦੇ ਹੋ, ਜਿਹੜਾ 2011 ਦਾ ਹੈ, ਉਸ ਦੇ ਵਿੱਚ 31-32% ਹੈ ਤੇ ਅੱਜ ਸੈਂਸਿਜ਼ ਕਰਵਾਇਆ ਜਾਵੇ ਤਾਂ ਕਰੀਬ ਕੋਈ 40 ਪ੍ਰਤੀਸ਼ਤ ਐਸ.ਸੀ.ਪਾਪੂਲੇਸ਼ਨ ਪੰਜਾਬ ਵਿੱਚ ਹੈ। ਜਿਸ ਜਿਸ ਤਰ੍ਹਾਂ ਪਾਪੂਲੇਸ਼ਨ ਵੱਧਦੀ ਹੈ ਉਸੇ ਤਰ੍ਹਾਂ ਲੋਕਾਂ ਦੇ ਉਤੇ ਜ਼ਿਆਦਤੀਆਂ ਵੀ ਬਹੁਤ ਜ਼ਿਆਦਾ ਵੱਧ ਜਾਂਦੀਆਂ ਹਨ।

ਜਿਹੜੀ ਅਨਪੜ੍ਹਤਾ ਹੈ, ਉਹ ਵੀ ਐਸ.ਸੀ.ਸਮਾਜ ਵਿੱਚ ਅੱਜ ਵੀ ਬਹੁਤ ਜ਼ਿਆਦਾ ਹੈ, ਉਨ੍ਹਾਂ ਨਾਲ ਧੋਖਾਧੜੀ, ਉਨ੍ਹਾਂ ਨਾਲ ਜ਼ਿਆਦਤੀਆਂ, ਇਥੋਂ ਤੱਕ ਕਿ ਜਿਹੜੇ ਰੇਪ ਦੇ ਕੇਸ ਵੀ ਹਨ, ਇਹ ਕਦੇ ਹੋਇਆ ਨਹੀਂ ਅੱਜ ਤੱਕ ਹਿਸਟਰੀ ਵਿੱਚ, ਪਰ ਪੰਜਾਬ ਦੇ ਅੰਦਰ ਮੈਂ ਆਪਣੇ ਆਪ ਦੇਖਿਆ ਹੈ ਕਿ ਜੇ ਰੇਪ ਵੀ ਕਿਤੇ ਹੋ ਜਾਵੇ ਤਾਂ ਉਹ ਵੀ ਕਹਿੰਦੇ ਕਿ ਘਰੇ ਬੈਠ ਕੇ ਸਮਝੌਤਾ ਕਰਵਾ ਦਿਉ, ਇਹ ਇਸੇ ਸਮਾਜ ਉਤੇ ਹੁੰਦਾ ਹੈ। ਸੋ, ਮੈਂ ਸਮਝਦਾ ਹਾਂ ਕਿ ਜਿਹੜੀਆਂ ਤੁਸੀਂ number of members ਘਟਾ ਰਹੇ ਹੋ, ਇਹ ਮੈਨੂੰ ਲੱਗਦਾ ਹੈ ਕਿ ਪੰਜਾਬ ਦੇ ਐਸ.ਸੀ.ਵਰਗ ਦੇ ਲੋਕਾਂ ਨਾਲ ਧੋਖਾ ਹੋਵੇਗਾ ਕਿਉਂਕਿ ਜੇ ਤੁਸੀਂ 10 ਤੋਂ 5 ਕਰ ਰਹੇ ਹੋ, ਕਿਉਂਕਿ ਪਹਿਲਾਂ 10 ਪਲੱਸ 5, ਇੱਕ ਚੇਅਰਪਰਸਨ ਔਰ 10 ਮੈਂਬਰ ਹੁੰਦੇ ਸੀ, ਉਹ ਵੱਖਰੀਆਂ ਵੱਖਰੀਆਂ ਥਾਵਾਂ ਤੇ ਜਾਂਦੇ ਸੀ, 10 ਦਿਸ਼ਾਵਾਂ ਉਤੇ ਜਾ ਸਕਦੇ ਸੀ, ਜੇ 5 ਹੋਣਗੇ ਤਾਂ 5 ਦਿਸ਼ਾਵਾਂ ਵਿੱਚ ਜਾਣਗੇ । ਦੂਸਰਾ ਉਨ੍ਹਾਂ ਦੇ ਵਿਚ ਜਦੋਂ ਇਹ ਸ਼ੁਰੂ ਕੀਤਾ ਸੀ ਤਾਂ ਉਸ ਵੇਲੇ ਇਨ੍ਹਾਂ ਦੇ ਕੋਲ ਕੋਈ 40-45 ਦਾ ਅਮਲਾ ਹੁੰਦਾ ਸੀ, ਕੋਈ ਕਲਰਕ, ਕੋਈ ਕਲਾਸ ਫੋਰ ਹੁੰਦਾ ਸੀ। ਅੱਜ ਹਾਲਾਤ ਇਹ ਹਨ ਕਿ ਜੇਕਰ ਕਿਸੇ ਨਾਲ ਕੋਈ ਅੱਤਿਆਚਾਰ ਹੋਇਆ ਹੈ ਉਸ ਨੂੰ ਸੁਣਨ ਲਈ ਕਿਸੇ ਮੈਂਬਰ ਨੇ ਬੁਲਾਇਆ ਹੈ ਤਾਂ ਉਸ ਨੂੰ ਆਪ ਉਠ ਕੇ ਜਾਣਾ ਪੈਂਦਾ ਹੈ ਕਿ ਆ ਭਾਈ, ਫਲਾਣਾ ਬੰਦਾ ਤੂੰ ਆ ਜਾ, ਤੇਰੀ ਗੱਲ ਮੈਂ ਸੁਣਦਾ ਹਾਂ।

ਬ.ਕ./ਸ਼.ਜ/22.3.23/3.45

ਉਸ ਦੀ ਇੰਪਾਰਟੈਂਸ ਹੀ ਖਤਮ ਹੋ ਜਾਂਦੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜੇ ਪਹਿਲਾਂ 10+1 ਮੈਂਬਰ ਸਨ, ਉਹੀ ਰਹਿਣ ਦਿੱਤੇ ਜਾਣ ਅਤੇ ਲੇਡੀਜ਼ ਦੀ ਰੀਪ੍ਰੈਜ਼ੈਂਟੇਸ਼ਨ ਵੀ ਵਧਾਈ ਜਾਵੇ। ਇਨ੍ਹਾਂ ਨੇ ਇਕ ਲੇਡੀਜ਼ ਮੈਂਬਰ ਕਿਹਾ ਹੈ ਪਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਪਾਪੂਲੇਸ਼ਨ ਦੇ ਹਿਸਾਬ ਨਾਲ ਲੇਡੀਜ਼ ਦੀ ਰੀਪ੍ਰੈਜ਼ੈਂਟੇਸ਼ਨ ਵੀ ਵਧਾਈ ਜਾਵੇ। ਧੰਨਵਾਦ।

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ (ਡਾਕਟਰ ਬਲਜੀਤ ਕੌਰ)** : ਆਨਰੇਬਲ ਸਪੀਕਰ ਸਾਹਿਬ, ਜਿਸ ਤਰ੍ਹਾਂ ਕਮਿਸ਼ਨ ਵਿੱਚ ਗਿਣਤੀ ਘਟਾਉਣ ਬਾਰੇ ਗੱਲ ਹੋਈ ਹੈ, ਮੈਂ ਕਹਿਣਾ ਚਾਹੁੰਦੀ ਹਾਂ ਕਿ ਕਿਸੇ ਵੀ ਮਿਸ਼ਨ ਦੀ ਸਕਸੈੱਸਫੁਲਨੈੱਸ ਗਿਣਤੀ ਤੇ ਡਿਪੈਂਡ ਨਹੀਂ ਕਰਦੀ, ਇਹ ਡਿਪੈਂਡ ਕਰਦੀ ਹੈ ਕਿ ਉਸ ਮਿਸ਼ਨ ਨੂੰ ਸਕਸੈੱਸਫੁਲ ਬਣਾਉਣ ਵਾਸਤੇ ਲੋਕ ਕਿੰਨੇ ਕੁ ਡੈਡੀਕੇਟਿਡ ਹਨ, ਕਿੰਨੇ ਕੁ ਉਸ ਮਿਸ਼ਨ ਲਈ ਆਪਣੇ ਦਿਲੋਂ ਕੰਮ ਕਰ ਰਹੇ ਹਨ। ਇਸ ਦੀ ਉਦਾਹਰਣ ਮੈਂ ਪਿਛਲੀ ਵਾਰ ਵੀ ਦਿੱਤੀ ਸੀ। ਰਿਜ਼ਰਵੇਸ਼ਨ ਦੀ ਗੱਲ ਕੀਤੀ ਗਈ ਜਾਂ ਜਿਵੇਂ ਕਿਹਾ ਗਿਆ ਹੈ ਕਿ ਸਾਡੇ ਦਲਿਤ ਭਾਈਚਾਰੇ ਨਾਲ ਵਧੀਕੀਆਂ ਜ਼ਿਆਦਾ ਹੁੰਦੀਆਂ ਹਨ, ਮੈਂ ਕਹਿਣਾ ਚਾਹੁੰਦੀ ਹਾਂ ਕਿ ਆਂਗਣਵਾੜੀ ਵਰਕਰਾਂ ਵਾਸਤੇ 47 ਸਾਲਾਂ ਵਿੱਚ ਪਹਿਲੀ ਵਾਰ ਰਿਜ਼ਰਵੇਸ਼ਨ ਲਾਗੂ

ਕੀਤੀ ਗਈ। ਮੈਂ ਇਹ ਵੀ ਕਹਿਣਾ ਚਾਹੁੰਦੀ ਹਾਂ ਕਿ ਜਦੋਂ ਵੀ ਅਸੀਂ ਗਿਣਤੀ ਦੀ ਗੱਲ ਕਰਦੇ ਹਾਂ ਤਾਂ ਸਾਡਾ ਇਤਿਹਾਸ ਵੀ ਗਵਾਹ ਹੈ ਅਤੇ ਮੈਂ ਗੁਸਤਾਖ਼ੀ ਕਰਾਂਗੀ ਜੇਕਰ ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਂ ਮੈਨਸ਼ਨ ਨਹੀਂ ਕਰਾਂਗੀ – ਸਵਾ ਲਾਖ ਸੇ ਏਕ ਲੜਾਊਂ, ਤਬੈ ਗੋਬਿੰਦ ਸਿੰਘ ਨਾਮ ਕਹਾਊਂ॥

ਉਥੋਂ ਲੈ ਕੇ 40 ਮੁਕਤਿਆਂ ਦੀ ਸ਼ਹੀਦੀ ਦੇਖ ਲਈਏ ਜਾਂ ਮਾਈ ਭਾਗੋ, ਇਕੱਲੀ ਔਰਤ, 40 ਮੁਕਤਿਆਂ ਨੂੰ ਲੀਡ ਕਰਦੀ ਦੇਖ ਲਈਏ ਤਾਂ ਉਹ ਮਿਸ਼ਨ ਜਿਹੜੇ ਸਕਸੈੱਸਫੁਲ ਹੋਏ ਸਨ, ਉਹ ਗਿਣਤੀਆਂ ਦੇ ਸਿਰ ਤੇ ਨਹੀਂ ਹੋਏ, ਉਹ ਸਿਰਫ will power, dedication ਦੇ ਸਿਰ ਤੇ ਹੋਏ ਹਨ।(ਥੰਪਿੰਗ) ਇਹ ਗਿਣਤੀ ਘਟਾਉਣ ਦਾ ਫੈਸਲਾ ਕਿਉਂ ਲਿਆ ਗਿਆ, ਮੈਂ ਇਸ ਨੂੰ ਥੋੜ੍ਹਾ ਜਿਹਾ ਐਕਸਪਲੇਨ ਕਰਨਾ ਚਾਹੁੰਦੀ ਹਾਂ ਕਿ ਮੈਂਬਰ ਜ਼ਰੂਰ ਚੁਣ ਲਏ ਜਾਂਦੇ ਸਨ ਪਰ ਕਿੰਨੇ ਕੁ ਮੈਂਬਰਾਂ ਨੇ ਡੈਡੀਕੇਸ਼ਨ ਨਾਲ ਕੰਮ ਕੀਤਾ? ਉਨ੍ਹਾਂ ਨੇ ਦਲਿਤ ਭਾਈਚਾਰੇ ਵਿੱਚ ਜਾ ਕੇ ਉਨ੍ਹਾਂ ਦੀਆਂ ਮੁਸ਼ਕਿਲਾਂ ਹੱਲ ਕਰਨੀਆਂ ਹੁੰਦੀਆਂ ਹਨ ਪਰ ਉਹ ਮੈਂਬਰ ਐਕਸ ਇੰਡੀਆ ਲੀਵ ਲੈ ਕੇ ਬਾਹਰ ਚਲੇ ਜਾਂਦੇ ਹਨ ਅਤੇ ਉਸ ਤੋਂ ਬਾਅਦ ਆ ਕੇ ਕਲੇਮ ਕਰਦੇ ਹਨ ਕਿ ਸਾਨੂੰ ਉਨ੍ਹਾਂ ਦੇ ਪੈਸੇ ਦਿੱਤੇ ਜਾਣ। ਸੋ, ਮੇਰੀ ਬੇਨਤੀ ਹੈ ਕਿ ਅਸੀਂ ਬਹੁਤ ਸਾਰੇ ਮੈਂਬਰ ਇਕੱਠੇ ਕਰ ਲਈਏ ਅਤੇ ਉਨ੍ਹਾਂ ਵਿੱਚ ਡੈਡੀਕੇਸ਼ਨ ਹੀ ਨਾ ਹੋਵੇ ਉਸ ਦੀ ਬਜਾਏ ਵਧੀਆ ਇਹ ਹੋਵੇਗਾ ਕਿ ਅਸੀਂ ਡੈਡੀਕੇਟਿਡ ਤੇ ਮਿਸ਼ਨ ਨੂੰ ਸਕਸੈੱਸਫੁਲ ਬਣਾਉਣ ਵਾਲੇ ਮੈਂਬਰ ਲੈ ਕੇ ਆਈਏ ਅਤੇ ਉਹ ਮੈਂਬਰ ਲੈ ਕੇ ਆਈਏ ਜਿਹੜੇ ਐਕਚੁਅਲ ਵਿੱਚ ਬਾਬਾ ਸਾਹਿਬ ਅੰਬੇਦਕਰ ਦੀ ਸੋਚ ਤੇ ਕੰਮ ਕਰਨ। ਉਸ ਤੋਂ ਬਾਅਦ ਟਾਈਮ ਪੀਰੀਅਡ ਘਟਾਉਣ ਦੀ ਗੱਲ ਕੀਤੀ ਗਈ ਹੈ। ਤਿੰਨ ਸਾਲ ਤੋਂ ਬਾਅਦ ਉਨ੍ਹਾਂ ਮੈਂਬਰਜ਼ ਨੂੰ ਦੋ ਸਾਲ ਦਾ ਵਾਧਾ ਹੋਰ ਦਿੱਤਾ ਜਾਵੇਗਾ ਜਿਹੜੇ ਵਧੀਆ ਤਰੀਕੇ ਨਾਲ ਕੰਮ ਕਰਨਗੇ। ਸੋ, ਇਹ ਐਕਸਟੈਂਡੇਬਲ ਹੈ। ਮੈਂ ਆਪ ਜੀ ਨੂੰ ਬੇਨਤੀ ਕਰਾਂਗੀ ਕਿ ਇਸ ਪ੍ਰਸਤਾਵ ਤੇ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ (ਸੋਧ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼–ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ–ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ–ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 2 ਤੋਂ 8**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ 2 ਤੋਂ 8 ਤੱਕ ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 2 ਤੋਂ 8 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ–ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ (ਡਾਕਟਰ ਬਲਜੀਤ ਕੌਰ)**: ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ –

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ (ਸੋਧ) ਬਿਲ, 2023 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ (ਸੋਧ) ਬਿਲ, 2023 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੰਜਾਬ ਰਾਜ ਅਨੁਸੂਚਿਤ ਜਾਤੀਆਂ ਕਮਿਸ਼ਨ (ਸੋਧ) ਬਿਲ, 2023 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----

22.3.2023 3.50 KK Shubham

# 3.THE PUNJAB AGRICULTURAL PRODUCE MARKETS (AMENDMENT) BILL, 2023

**ਮਾਨਯੋਗ ਸਪੀਕਰ:** ਸਰਦਾਰ ਕੁਲਦੀਪ ਸਿੰਘ ਧਾਲੀਵਾਲ ਜੀ, ਖੇਤੀਬਾੜੀ ਮੰਤਰੀ ਬਿਲ ਪੇਸ਼ ਕਰਨ।

**ਖੇਤੀਬਾੜੀ ਤੇ ਕਿਸਾਨ ਭਲਾਈ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਸ਼੍ਰੀਮਾਨ ਜੀ, ਮੈਂ ਪੰਜਾਬ ਖੇਤੀਬਾੜੀ ਉਤਪਾਦ ਮੰਡੀਆਂ (ਸੋਧ) ਬਿਲ, 2023 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਖੇਤੀਬਾੜੀ ਉਤਪਾਦ ਮੰਡੀਆਂ (ਸੋਧ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਪੰਜਾਬ ਖੇਤੀਬਾੜੀ ਉਤਪਾਦ ਮੰਡੀਆਂ (ਸੋਧ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੈ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਖੇਤੀਬਾੜੀ ਉਤਪਾਦ ਮੰਡੀਆਂ (ਸੋਧ) ਬਿਲ, 2023 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 3**

**ਮਾਨਯੋਗ ਸਪੀਕਰ** : ਕਿਉਂਜੋ ਕਲਾਜ਼ਾਂ 2 ਤੋਂ ਲੈ ਕੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ** : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੇਤੀਬਾੜੀ ਤੇ ਕਿਸਾਨ ਭਲਾਈ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਖੇਤੀਬਾੜੀ ਉਤਪਾਦ ਮੰਡੀਆਂ (ਸੋਧ) ਬਿਲ, 2023 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਪੰਜਾਬ ਖੇਤੀਬਾੜੀ ਉਤਪਾਦ ਮੰਡੀਆਂ (ਸੋਧ) ਬਿਲ, 2023 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਪੰਜਾਬ ਖੇਤੀਬਾੜੀ ਉਤਪਾਦ ਮੰਡੀਆਂ (ਸੋਧ) ਬਿਲ, 2023 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

------

**ਖੇਤੀਬਾੜੀ ਤੇ ਕਿਸਾਨ ਭਲਾਈ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਸਪੀਕਰ ਸਾਹਿਬ, ਖਾਣਾ ਜੀ। ਅੱਜ ਪਾਣੀ ਨਾਲ ਕੰਮ ਚੱਲੂ ਕੰਮ ਕਿ ਕੋਈ ਗੱਲ ਬਣੂ? (ਹਾਸਾ) ਜਿਸ ਦਿਨ ਹਵਾ ਪਾਣੀ ਤੇ ਚਲਾਉਣਾ ਹੋਵੇ ਤਾਂ ਸਾਨੂੰ ਪਹਿਲਾਂ ਦੱਸ ਦਿਆ ਕਰੋ ਜੀ।

**ਮਾਨਯੋਗ ਸਪੀਕਰ:** ਬੈਠੋ ਜੀ। ਤੁਹਾਡੇ ਲਈ ਸਭ ਕੁਝ ਹਾਜ਼ਰ ਹੈ। ਕੋਈ ਗੱਲ ਨਹੀਂ । ਬੇਫਿਕਰ ਰਹੋ

ਹਰਪ੍ਰੀਤ ਸਿੰਘ/ਅਭਿਸ਼ੇਕ ਗੌਤਮ/03.55/

## ANNOUNCEMENT BY THE SPEAKER REGARDING POSTPONEMENT OF DISCUSSION ON THE "WAR OF PUNJAB AGAINST DRUGS/NARCOTICS"

**ਮਾਨਯੋਗ ਸਪੀਕਰ:** ਅਗਲੀ ਆਈਟਮ, ਪੰਜਾਬ ਦਾ ਯੁੱਧ ਨਸ਼ਿਆਂ ਦੇ ਵਿਰੁੱਧ। ਇਸ ਸਬੰਧ ਵਿਚ ਕਾਫੀ ਵਿਚਾਰ ਕੀਤੀ ਗਈ ਹੈ। ਲਗਭੱਗ ਸਾਰੇ ਮੈਂਬਰ ਇਸ ਸਮੱਸਿਆ ਬਾਰੇ ਜਾਣਕਾਰੀ ਰੱਖਦੇ ਹਨ। ਮੈਂ ਇਹ ਸਮਝਦਾ ਹਾਂ ਕਿ ਹਾਊਸ ਵਿਚ ਹਾਜ਼ਰੀ ਵੀ ਪੂਰੀ ਹੋਵੇ, ਸਾਰੇ ਮੈਂਬਰ ਹਾਜ਼ਰ ਹੋਣ ਪਰ ਇੱਧਰਲੇ ਪਾਸੇ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਬੈਂਚਿਜ਼ ਵੱਲ ਇਸ਼ਾਰਾ) ਵਾਲੇ ਮੈਂਬਰ ਵੀ ਹਾਜ਼ਰ ਨਹੀਂ ਹਨ। ਸੋ, ਇਸ ਲਈ ਇਹ ਵਿਚਾਰ ਹੈ ਕਿ ਸਿਰਫ਼ ਡਾਕਟਰ ਬਲਬੀਰ ਸਿੰਘ, ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਆਪਣੀ ਇਕ ਵਿਜ਼ਨ ਦੇ ਦੇਣ ਅਤੇ ਜਦੋਂ ਹਾਊਸ ਵਿਚ ਹਾਜ਼ਰੀ ਪੂਰੀ ਹੋਵੇ, ਉਦੋਂ ਬਹਿਸ ਕਰਵਾ ਲਈ ਜਾਵੇ ਕਿਉਂਕਿ ਇਨ੍ਹਾਂ ਨੇ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰਾਂ ਦੀਆਂ ਸੀਟਾਂ ਵੱਲ ਇਸ਼ਾਰਾ) ਹੀ ਇਸ ਵਾਸਤੇ ਦੋ ਘੰਟੇ ਦੀ ਮੰਗ ਕੀਤੀ ਸੀ, ਜੋ ਅੱਜ ਇੱਥੇ ਬੈਠੇ ਨਹੀਂ ਹਨ। ਇਹ ਮੁੱਦਾ ਬਹੁਤ ਵੱਡਾ ਹੈ, ਖਾਸ ਕਰਕੇ ਪੰਜਾਬ

ਲਈ, ਪੰਜਾਬ ਦੀਆਂ ਮਾਵਾਂ ਲਈ। ਸੋ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਨਸ਼ਿਆਂ ਦੇ ਮੁੱਦੇ ਤੇ ਬਹਿਸ ਕਿਸੇ ਅਗਲੇ ਸੈਸ਼ਨ ਵਿਚ ਕਰਵਾ ਲਈ ਜਾਵੇ?

(ਅਵਾਜ਼ਾਂ: ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ:** ਨਸ਼ਿਆਂ ਦੇ ਮੁੱਦੇ ਤੇ ਬਹਿਸ ਕਿਸੇ ਅਗਲੇ ਸੈਸ਼ਨ ਵਿਚ ਕੀਤੀ ਜਾਵੇਗੀ। ਹੁਣ ਮੈਂ, ਡਾਕਟਰ ਬਲਬੀਰ ਸਿੰਘ ਜੀ, ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਮੁੱਦੇ ਤੇ ਆਪਣੀ ਇਕ ਵਿਜ਼ਨ ਜ਼ਰੂਰ ਰੱਖਣ ਕਿਉਂਕਿ ਇਹ ਬੜਾ ਵੱਡਾ ਮੁੱਦਾ ਹੈ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਡਾਕਟਰ ਬਲਬੀਰ ਸਿੰਘ):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਜਿਵੇਂ ਸਾਡੇ ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਇਹ ਮੁੱਦਾ ਕੋਈ ਰਾਜਨੀਤਕ ਮੁੱਦਾ ਨਹੀਂ, ਸਗੋਂ ਸਾਡੀ ਆਉਣ ਵਾਲੀ ਪੀੜੀ ਦਾ ਮੁੱਦਾ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਅੱਜ ਬਹੁਤ ਖਾਸ ਦਿਨ ਹੈ ਕਿਉਂਕਿ ਮੇਰਾ ਖਿਆਲ ਹੈ ਕਿ ਇਹ ਦੁਨੀਆ ਦੇ ਕਿਸੇ ਰਾਜ ਦਾ ਪਹਿਲਾ ਸਦਨ ਹੈ ਜਿੱਥੇ ਪਹਿਲਾਂ ਦਵਾਈਆਂ ਦੇ ਮੁੱਦੇ ਉੱਤੇ ਅਤੇ ਅੱਜ ਨਸ਼ਿਆਂ ਦੇ ਮੁੱਦੇ ਉੱਤੇ ਜੋ ਕਿ ਲੋਕਾਂ ਦੇ ਮੁੱਦੇ ਹਨ, ਤੇ ਵਿਚਾਰ ਚਰਚਾ ਕੀਤੀ ਜਾ ਰਹੀ ਹੈ। ਇਹ ਬਹੁਤ ਹੀ ਅਹਿਮ ਮੁੱਦਾ ਇਸ ਕਰਕੇ ਵੀ ਹੈ ਕਿਉਂਕਿ ਸਮਾਜ ਵਿਚ ਜਿੰਨੀਆਂ ਵੀ ਬੁਰਾਈਆਂ ਹਨ, ਕ੍ਰਾਈਮ ਹਨ ਜਾਂ ਬਹੁਤ ਸਾਰੀਆਂ ਕਾਲੇ ਪੀਲੀਏ ਵਰਗੀਆਂ ਬਿਮਾਰੀਆਂ ਹਨ, ਉਨ੍ਹਾਂ ਦੀ ਜੜ੍ਹ ਨਸ਼ੇ ਹਨ। ਇਸ ਕਰਕੇ ਤੁਹਾਡਾ ਇਹ ਕਦਮ ਬਹੁਤ ਸ਼ਲਾਘਾਯੋਗ ਹੈ। ਜਿਵੇਂ ਤੁਸੀਂ ਹੁਕਮ ਕੀਤਾ ਹੈ ਅਤੇ ਮੈਂਬਰ ਸਾਹਿਬਾਨ ਦੀਆਂ ਭਾਵਨਾਵਾਂ ਦੀ ਕਦਰ ਕਰਦੇ ਹੋਏ ਕਿਉਂਕਿ ਸਦਨ ਸਵੇਰ ਤੋਂ ਚੱਲ ਰਿਹਾ ਹੈ ਅਤੇ ਇਨ੍ਹਾਂ ਨੂੰ ਲੰਚ ਵੀ ਨਹੀਂ ਮਿਲਿਆ। (ਹਾਸਾ) ਸੋ, ਮੈਂ ਬਰੀਫ਼ਲੀ ਇਕ ਓਵਰਵਿਊ ਦਿਆਂਗਾ। ਮੈਨੂੰ ਮੁੱਖ ਮੰਤਰੀ ਜੀ ਨੇ ਬੁਲਾਇਆ ਸੀ ਕਿ ਡਾਕਟਰ ਸਾਹਿਬ ਦੱਸੋ ਇਹ ਸਮੱਸਿਆ ਕਿੰਨੀ ਹੈ ਅਤੇ ਇਸ ਦਾ ਹੱਲ ਦੱਸੋ। ਸੋ, ਜਦੋਂ ਮੈਂ ਮੁੱਖ ਮੰਤਰੀ ਜੀ ਨੂੰ ਬਰੀਫ਼ ਕੀਤਾ ਤਾਂ ਉਹ ਕਹਿੰਦੇ ਕਿ ਇਹ ਸਾਰੀ ਗੱਲ ਸਦਨ ਦੇ ਵਿਚ ਰੱਖਣੀ ਚਾਹੀਦੀ ਹੈ ਤਾਂ ਕਿ ਸਦਨ ਰਾਹੀਂ ਇਹ ਗੱਲ ਸਾਰੇ ਸੂਬੇ ਅਤੇ ਦੇਸ਼ ਵਿਦੇਸ਼ ਵਿਚ ਜਾਵੇ। ਇਹ ਕੋਈ ਪੰਜਾਬ ਦਾ ਮੁੱਦਾ ਨਹੀਂ ਹੈ, ਇਹ ਪੂਰੀ ਦੁਨੀਆ ਦਾ ਮੁੱਦਾ ਹੈ। ਇਸ ਵੇਲੇ ਯੂਨਾਈਟਿਡ ਨੇਸ਼ਨਜ਼ ਵੀ ਇਸ ਬਾਰੇ ਬਹੁਤ ਚਿੰਤਤ ਹੈ ਕਿਉਂਕਿ ਦੁਨੀਆ ਵਿਚ ਇਸ ਵੇਲੇ 168 ਮਿਲੀਅਨ ਲੋਕ ਨਸ਼ਿਆਂ ਤੋਂ ਪੀੜਤ ਹਨ। ਸਾਡੇ ਸੂਬੇ ਨਾਲ ਪਾਕਿਸਤਾਨ, ਅਫਗਾਨਿਸਤਾਨ ਅਤੇ ਈਰਾਨ ਲੱਗਦੇ ਹਨ, ਇਸ ਨੂੰ ਗੋਲਡਨ ਕਰੀਸੈਂਟ ਵੀ ਕਹਿੰਦੇ ਹਨ ਅਤੇ ਦੇਸ਼ ਦੇ ਦੂਜੇ ਪਾਸੇ ਬਰਮਾ, Laos ਅਤੇ ਥਾਈਲੈਂਡ ਨੂੰ ਗੋਲਡਨ ਟਰਾਈਐਂਗਲ ਕਹਿੰਦੇ ਹਨ। ਦੁਨੀਆ ਦੇ 90 ਫੀਸਦੀ ਨਸ਼ੇ ਖਾਸ ਕਰਕੇ ਚਿੱਟਾ ਅਫਗਾਨਿਸਤਾਨ ਵਿਚ ਪੈਦਾ ਹੁੰਦੇ ਹਨ। ਜਿਹੜੇ ਆਪਣੇ ਅੰਕੜੇ ਹਨ, ਉਹ ਬੜੇ ਚਿੰਤਾ ਵਾਲੇ

ਹਨ। ਸਾਡੇ 528 OAT ਕਲੀਨਿਕ ਹਨ ਅਤੇ 36 ਸਰਕਾਰੀ ਡੀ-ਅਡਿਕਸ਼ਨ ਸੈਂਟਰ ਹਨ। ਇਸ ਤੋਂ ਇਲਾਵਾ 185 ਪ੍ਰਾਈਵੇਟ ਡੀ-ਅਡਿਕਸ਼ਨ ਸੈਂਟਰ ਹਨ ਅਤੇ 19 ਸਰਕਾਰੀ ਰੀ-ਹੈਬਲੀਟੇਸ਼ਨ ਸੈਂਟਰ ਹਨ ਅਤੇ 74 ਪ੍ਰਾਈਵੇਟ ਰੀ- ਹੈਬਲੀਟੇਸ਼ਨ ਸੈਂਟਰ ਹਨ। ਜਿਹੜੇ ਸਰਕਾਰੀ ਸੈਂਟਰ ਹਨ, ਚਾਹੇ ਉਹ OAT ਕਲੀਨਿਕ ਹਨ ਚਾਹੇ ਡੀ ਅਡਿਕਸ਼ਨ ਸੈਂਟਰ ਹਨ, ਉਨ੍ਹਾਂ ਵਿਚ 2 ਲੱਖ 62 ਹਜ਼ਾਰ ਬੰਦਿਆਂ ਦਾ ਇਲਾਜ ਹੋ ਰਿਹਾ ਹੈ ਅਤੇ ਪ੍ਰਾਈਵੇਟ ਸੈਂਟਰਾਂ ਵਿਚ 6 ਲੱਖ 12 ਹਜ਼ਾਰ ਬੰਦਿਆਂ ਦਾ ਇਲਾਜ ਹੋ ਰਿਹਾ ਹੈ। ਸੋ, ਤਕਰੀਬਨ 1 ਮੀਲਿਅਨ ਦੇ ਕਰੀਬ ਲੋਕ ਨਸ਼ੇ ਤੋਂ ਗ੍ਰਸਤ ਹਨ। ਜਦੋਂ ਮੈਂ ਇਸ ਦੀ ਪੂਰੀ ਛਾਣਬੀਣ ਕੀਤੀ ਤੇ ਪਤਾ ਕੀਤਾ ਕਿ ਇਨ੍ਹਾਂ ਵਿਚੋਂ ਕਿੰਨੇ ਬੰਦਿਆਂ ਨੇ ਨਸ਼ੇ ਛੱਡੇ, ਕਿੰਨਿਆਂ ਦੀ ਰੀ ਹੈਬਲੀਟੇਸ਼ਨ ਹੋਈ ਤਾਂ ਸਪੀਕਰ ਸਾਹਿਬ, ਤੁਸੀਂ ਹੈਰਾਨ ਰਹਿ ਜਾਵੋਗੇ ਕਿ ਸਰਕਾਰੀ ਸੈਂਟਰਾਂ ਵਿਚੋਂ ਸਿਰਫ਼ 1.5 ਫੀਸਦੀ ਅਤੇ ਪ੍ਰਾਈਵੇਟ ਸੈਂਟਰਾਂ ਵਿਚੋਂ 0.04 ਫੀਸਦੀ ਮਰੀਜ਼ ਠੀਕ ਹੋਏ। ਸੋ, ਕੁਝ ਸੈਂਟਰਾਂ ਵਿਚ ਤਾਂ 2017 ਤੋਂ ਲੈ ਕੇ 2022 ਤੱਕ ਕੇਵਲ ਇਕ ਮਰੀਜ਼ ਦਾ ਹੀ ਪੂਰਾ ਇਲਾਜ ਹੋਇਆ। ਇਸ ਤੋਂ ਅਗਲੀ ਗੱਲ ਕਿ ਇਨ੍ਹਾਂ ਸੈਂਟਰਾਂ ਤੇ ਖਰਚਾ ਕਿੰਨਾ ਹੋਇਆ। ਸਪੀਕਰ ਸਾਹਿਬ, 2019 ਵਿਚ ਬਿਊਪਰ ਨਾਰਫਿਨ ਦੀ 2 ਮਿਲੀਗ੍ਰਾਮ ਵਾਲੀ ਗੋਲੀ ਤੇ 15 ਕਰੋੜ ਖਰਚੇ ਗਏ ਅਤੇ ਇਹ ਖਰਚਾ 2019 ਤੋਂ 2022 ਤੱਕ ਵੱਧ ਕੇ 51 ਕਰੋੜ ਹੋ ਗਿਆ। ਇਸੇ ਤਰ੍ਹਾਂ ਜਿਹੜੀ 4 ਮਿਲੀਗ੍ਰਾਮ ਦੀ ਗੋਲੀ ਹੈ, ਉਸ ਤੇ 28 ਕਰੋੜ ਦਾ ਖਰਚਾ ਸੀ, ਉਹ ਵੀ ਵੱਧ ਕੇ 51 ਕਰੋੜ ਹੋ ਗਿਆ।

aman-abhishek/4.00/22.3.23020.

ਅਸੀਂ 102 ਕਰੋੜ ਖਰਚ ਕਰ ਰਹੇ ਹਾਂ, ਨਸ਼ਿਆਂ ਦੇ ਸੈਂਟਰ ਵੀ ਵੱਧ ਰਹੇ ਹਨ, ਖਰਚਾ ਵੀ ਵੱਧ ਰਿਹਾ ਹੈ, ਨਸ਼ਿਆਂ ਦੇ ਮਰੀਜ਼ ਵੀ ਵੱਧ ਰਹੇ ਹਨ। ਇਹ ਤਾਂ ਉਹੀ ਗੱਲ ਹੋਈ मर्ज़ बढ़ता ही गया जयूं जयूं दवाई दी, जयूं जयूं इलाज किया। ਇਸ ਤੋਂ ਬਾਅਦ ਇੱਕ ਹੋਰ ਚਿੰਤਾ ਦਾ ਵਿਸ਼ਾ ਹੈ ਉਹ injecting drug users ਦਾ ਹੈ। ਜਿਹੜੇ ਟੀਕਾ ਲਾਉਂਦੇ ਹਨ। ਉਹ ਤਕਰੀਬਨ 50 ਹਜ਼ਾਰ ਸਰਕਾਰੀ ਅਤੇ 51 ਹਜ਼ਾਰ ਪ੍ਰਾਈਵੇਟ ਵਿੱਚ ਹਨ। ਇਨ੍ਹਾਂ ਨੇ ਤਾਂ ਆਪਣੇ ਮੂੰਹੋਂ ਕਿਹਾ ਹੈ ਕਿ ਅਸੀਂ ਟੀਕਾ ਲਗਾਉਂਦੇ ਹਾਂ। ਵੈਸੇ ਜਿਹੜਾ ਬੰਦਾ ਟੀਕਾ ਲਗਾਉਂਦਾ ਹੈ ਉਹ ਦੱਸਦਾ ਨਹੀਂ ਹੈ ਕਿਉਂਕਿ ਉਸ ਤੇ ਹੋਰ ਧਾਰਾਵਾਂ ਲੱਗ ਜਾਂਦੀਆਂ ਹਨ। ਇਹ ਫਿੱਗਰ ਇੱਕ ਲੱਖ ਹੈ ਪਰ ਸ਼ਾਇਦ ਅਸਲੀ ਗਿਣਤੀ ਜ਼ਿਆਦਾ ਹੋਵੇਗੀ। ਇਹੀ ਕਾਰਨ ਹੈ ਕਿ ਹੈਪੀਟਾਈਟਸ-ਬੀ, ਕਾਲਾ ਪੀਲੀਆ ਅਤੇ HIV Aids ਬਹੁਤ ਤੇਜ਼ੀ ਨਾਲ ਵੱਧ ਰਹੇ ਹਨ। ਇਹੀ ਕਾਰਨ ਹੈ ਜੋ ਸਮਾਜ ਦੇ ਵਿੱਚ ਕਰਾਈਮ ਵੱਧ ਰਿਹਾ ਹੈ। ਇਸ ਦੇ ਨਾਲ ਹੀ ਰਿਸ਼ਤਿਆਂ ਦਾ ਵੀ ਕਤਲ ਹੋ ਰਿਹਾ ਹੈ। ਕੋਈ ਆਪਣੀ ਮਾਂ ਨੂੰ ਮਾਰ ਦਿੰਦਾ ਹੈ ਅਤੇ ਕੋਈ ਆਪਣੇ ਬਾਪ ਨੂੰ ਮਾਰ ਦਿੰਦਾ ਹੈ। ਸਪੀਕਰ ਸਾਹਿਬ, ਇਹ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ। ਇੱਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਦਨ ਨੇ ਇੱਕ ਰਾਹ ਦਿਖਾਇਆ ਹੈ। (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ)

ਇਨ੍ਹਾਂ ਨੂੰ ਇੱਥੇ ਹੋਣਾ ਚਾਹੀਦਾ ਸੀ। ਜੇ ਅੱਜ ਇਹ ਬੈਠੇ ਹੁੰਦੇ ਤਾਂ ਇਸ important ਮੁੱਦੇ ਤੇ ਬਹਿਸ ਵੀ ਹੋਣੀ ਸੀ, ਗੱਲ ਵੀ ਹੋਣੀ ਸੀ। ਉਸ ਬਹਿਸ ਤੇ ਗੱਲਬਾਤ ਦਾ ਨਿਚੋੜ ਕੱਢ ਕੇ ਆਪਾਂ ਅੱਗੇ ਚੱਲਣਾ ਸੀ। ਮੈਂ National Crime Records ਬਾਰੇ ਬੜਾ briefly ਦੱਸਣਾ ਚਾਹੁੰਦਾ ਹਾਂ। Kidnapping ਤੇ abduction 20% ਵਧੀ ਹੈ, crime against women 15% ਵਧਿਆ ਹੈ, crime against children 16% ਵਧਿਆ ਹੈ, juvenile ਦੇ ਵਿੱਚ 4.7%, crime against senior citizen ਜਿਸ ਦੇ ਵਿੱਚ ਇਹ ਹੈ ਕਿ ਨਸ਼ਿਆਂ ਕਰਕੇ ਕੋਈ ਆਪਣੀ ਮਾਂ ਨੂੰ ਮਾਰ ਦਿੰਦਾ ਹੈ, ਕੋਈ ਆਪਣੇ ਬਾਪ ਜਾਂ ਭਰਾ ਨੂੰ ਮਾਰ ਦਿੰਦਾ ਹੈ, ਇਹ 5.3% ਵਧਿਆ ਹੈ, crime against SC 1.2% ਵਧਿਆ ਹੈ, crime against tribal 6.4% ਵਧਿਆ ਹੈ, economic offences 19% ਵਧਿਆ ਹੈ, prevention of corruption 19% ਧਿਆ ਹੈ, cyber crime 5.9% ਵਧਿਆ ਹੈ, human trafficking 27% ਵਧੀ ਹੈ, missing children 30% ਵਧਿਆ ਹੈ। ਇਹ ਅੰਕੜੇ ਪੂਰੇ ਦੇਸ਼ ਦੇ ਹਨ। ਇਹ National Crime Records bureau ਦਾ ਡਾਟਾ ਹੈ। ਇਹ ਮੈਂ ਸਾਰਾ ਇਸ ਕਰਕੇ ਦੱਸਿਆ ਹੈ ਕਿਉਂਕਿ ਜਿਹੜੇ missing children ਹਨ ਉਹ 30% ਵਧੇ ਹਨ, ਆਪਣੇ ਵੀ ਬੱਚੇ ਬੜੇ missing ਹੋਏ ਹਨ। ਇਹ ਮੈਂ ਸਾਰੀ ਗੱਲ ਇਸ ਕਰਕੇ ਦੱਸੀ ਹੈ ਕਿ ਇਸ ਸਦਨ ਨੇ , ਸਾਡੇ ਲੀਡਰ ਆਫ ਦਿ ਹਾਊਸ ਨੇ ਅਤੇ ਤੁਸੀਂ ਇਸ ਵਿਸ਼ੇ ਤੇ ਗੱਲ ਕੀਤੀ। ਆਪਣੀ Parliament ਸੱਤ ਦਿਨ ਤੋਂ paralyzed ਹੈ, ਬਿਹਤਰ ਹੁੰਦਾ ਕਿ ਉਹ ਵੀ ਇਸ ਮਾਡਲ ਨੂੰ ਫਾਲੋ ਕਰਦੇ। ਲੋਕਾਂ ਦੇ ਮੁੱਦਿਆਂ ਤੇ ਚਰਚਾ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਂ ਇਸ ਕਰਕੇ ਇਹ ਫਿੱਗਰਜ਼ ਤੁਹਾਡੇ ਨਾਲ ਸਾਂਝੀਆਂ ਕੀਤੀਆਂ ਹਨ। ਮਾਨ ਸਾਹਿਬ ਨੇ ਇੱਕ ਗੱਲ ਕਹੀ ਜੋ ਕਿ ਮੇਰੇ ਦਿਲ ਨੂੰ ਬਹੁਤ ਅਪੀਲ ਕੀਤੀ। ਉਨ੍ਹਾਂ ਨੇ ਕਿਹਾ ਡਾਕਟਰ ਸਾਹਿਬ ਜਿਹੜੇ ਬੰਦੇ ਨਸ਼ਾ ਕਰਦੇ ਹਨ ਉਹ ਜੇਲ੍ਹ ਦੇ ਵਿੱਚ ਨਹੀਂ ਜਾਣੇ ਚਾਹੀਦੇ। ਉਹ ਇੱਕ ਇਹੋ ਜਿਹੇ ਸੈਂਟਰ ਤੇ ਜਾਣੇ ਚਾਹੀਦੇ ਹਨ ਜਿੱਥੇ ਉਨ੍ਹਾਂ ਦਾ ਇਲਾਜ ਹੋਵੇ। ਇਹ ਤੁਹਾਡੇ ਮਹਿਕਮੇ ਦਾ ਕੰਮ ਹੈ, ਤੁਸੀਂ ਉਨ੍ਹਾਂ ਦਾ ਇਲਾਜ ਕਰਨਾ ਹੈ। ਅੱਜ ਅਸੀਂ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਨੂੰ ਸ਼ਰਧਾਂਜਲੀ ਦਿੱਤੀ ਹੈ, ਬਹੁਤ ਸਾਰੀਆਂ ਗੱਲਾਂ ਹੋਈਆਂ। ਸ਼ਹੀਦ-ਏ-ਆਜ਼ਮ ਭਗਤ ਸਿੰਘ ਜਦੋਂ ਜੇਲ੍ਹ ਦੇ ਵਿੱਚ ਵੀ ਸੀ, ਉਨ੍ਹਾਂ ਦੀ ਇੱਕ ਧਾਰਨਾ ਸੀ ਕਿ ਜਿਹੜਾ justice ਹੈ, ਉਹ justice ਤਾਂ ਹੀ ਹੈ if it is reformative, if it is retributive then it is not justice. ਬੰਦੇ ਨੂੰ reform ਕਰਨਾ ਹੈ। ਮਾਨ ਸਾਹਿਬ ਨੇ ਕਿਹਾ ਕਿ ਇਹ ਬੰਦੋਬਸਤ ਕਰੋ ਕਿ ਜਿਹੜੇ ਬੰਦੇ ਕੋਲ commercial quantity ਹੈ, ਜਿਹੜਾ smuggler ਹੈ, ਉਹ ਜੇਲ੍ਹ ਜਾਏਗਾ। ਜਿਹੜਾ personal consumption ਲਈ ਨਸ਼ਾ ਕਰਦਾ ਹੈ, ਜਿਹੜਾ ਅਮਲੀ ਹੈ, ਉਹ ਇੱਕ ਮਰੀਜ਼ ਹੈ, ਉਸ ਦਾ ਤੁਸੀਂ ਇਲਾਜ ਕਰਨਾ ਹੈ। ਪਰਪੋਜ਼ਲ ਇਹ ਹੈ ਕਿ ਅਸੀਂ ਇਹੋ ਜਿਹਾ ਸੈਂਟਰ ਬਣਾਈਏ, ਇਸ ਦੇ ਵਿੱਚ ਇੱਕ

ਪ੍ਰੋਵੀਜ਼ਨ ਵੀ ਹੈ ਸੈਕਸ਼ਨ 64-ਏ ਅਤੇ ਸੈਕਸ਼ਨ 27 ਦੇ ਤਹਿਤ, ਇੱਥੇ ਚੀਮਾ ਸਾਹਿਬ ਬੈਠੇ ਹਨ, ਮੈਂ ਤਾਂ ਵਕੀਲ ਨਹੀਂ ਹਾਂ, ਇਸ ਵਿੱਚ ਵਕੀਲਾਂ ਦਾ ਬਹੁਤ ਵੱਡਾ ਰੋਲ ਹੈ।

ਤ.ਸ. / ਹ.ਸ.ਟ. / 4.05 /

ਇੱਕ ਕਮਿਸ਼ਨ ਹੋਣਾ ਚਾਹੀਦਾ ਹੈ, ਜਿਸ ਵਿੱਚ ਇੱਕ ਵਕੀਲ ਹੋਵੇ, ਇੱਕ ਸਾਇਕੈਟ੍ਰਿਸਟ ਹੋਵੇ, ਇੱਕ ਕੌਂਸਲਰ ਹੋਵੇ, ਸਮਾਜ ਦੇ ਮੈਂਬਰ ਹੋਣ ਅਤੇ ਸਾਈਕੋ-ਸੋਸ਼ਲ ਸਪੋਰਟ ਹੋਵੇ। ਉਸ ਬੰਦੇ ਨੂੰ ਜੇਲ੍ਹ ਭੇਜਣ ਦੀ ਥਾਂ ਉਸ ਨੂੰ ਸੈਂਟਰ ਵਿੱਚ ਭੇਜਿਆ ਜਾਵੇ ਜਿੱਥੇ ਇਹ ਸਾਰੀ ਸਹੂਲਤ ਹੋਵੇ। ਉਸ ਨੂੰ reform ਕਰਨ ਦਾ ਚਾਂਸ ਦਿੱਤਾ ਜਾਵੇ, ਉਸ ਦਾ ਇਲਾਜ ਕੀਤਾ ਜਾਵੇ। ਇਸ ਵਿੱਚ ਇੱਕ ਤਾਂ ਨਸ਼ਿਆਂ ਨੂੰ ਕੰਟਰੋਲ ਕਰਨਾ ਹੈ ਅਤੇ ਇੱਕ ਐਮਰਜੰਸੀ ਹੈ।

ਐਮਰਜੰਸੀ ਕੀ ਹੈ? ਜਿਹੜੇ ਇੰਜੈਕਸ਼ਨ ਲਗਾਉਂਦੇ ਹਨ, ਜਿਸ ਕਾਰਨ ਕਾਲਾ ਪੀਲੀਆ ਵੀ ਹੋ ਰਿਹਾ ਹੈ, ਉਸ ਨੂੰ harm reduction ਕਹਿੰਦੇ ਹਨ। ਇਮੀਜੇਟਲੀ ਆਪਾਂ ਕੀ ਕਰਨਾ ਹੈ ਕਿ ਇਸ ਵੇਲੇ ਜਿਹੜੇ ਬੰਦੇ ਟੀਕੇ ਲਗਾ ਰਹੇ ਹਨ, ਜਾਂ ਤਾਂ ਉਨ੍ਹਾਂ ਨੂੰ sublingual ਜੀਭ ਦੇ ਨੀਚੇ ਰੱਖਣ ਵਾਲੀ ਗੋਲੀ Buprenorphine ਦਿੱਤੀ ਜਾਵੇ ਜਾਂ methadone ਦਾ ਲਿਕੁਇਡ ਦਿੱਤਾ ਜਾਵੇ, ਉਨ੍ਹਾਂ ਨੂੰ oral medication ਤੇ ਸ਼ਿਫਟ ਕੀਤਾ ਜਾਵੇ ਤਾਂ ਕਿ harm reduction ਹੋਵੇ। ਇਸ ਨਾਲ ਮੌਤਾਂ ਹੋਣੀਆਂ ਬੰਦ ਹੋ ਜਾਣਗੀਆਂ।

ਸਦਨ ਵਿੱਚ ਡਾਕਟਰ ਬਹੁਤ ਹਨ। ਮੈਂ ਪੰਜਾਬ ਦੇ ਲੋਕਾਂ ਦਾ ਧੰਨਵਾਦ ਕਰਦਾ ਹਾਂ। ਮੈਂ ਪੰਜਾਬ ਦੇ ਬਜ਼ੁਰਗਾਂ ਦੀ ਗੱਲ ਕਰਦਾ ਹਾਂ ਕਿ ਜਦੋਂ ਤੁਸੀਂ ਡਾਕਟਰ ਕੋਲ ਜਾਂਦੇ ਹੋ ਅਤੇ ਦਵਾਈ ਲੈਂਦੇ ਹੋ ਪਰ ਆਰਾਮ ਨਹੀਂ ਆਉਂਦਾ। ਤੁਸੀਂ ਦੂਜੀ ਵਾਰੀ ਜਾਂਦੇ ਹੋ ਡਾਕਟਰ ਦਵਾਈ ਬਦਲ ਦਿੰਦਾ ਹੈ, ਫਿਰ ਵੀ ਆਰਾਮ ਨਹੀਂ ਆਉਂਦਾ। ਫਿਰ ਤੁਸੀਂ ਕੀ ਕਰਦੇ ਹੋ? ਤੁਸੀਂ ਡਾਕਟਰ ਬਦਲ ਦਿੰਦੇ ਹੋ। ਪੰਜਾਬ ਦੇ ਲੋਕਾਂ ਨੇ ਦੇਖਿਆ ਕਿ ਇੱਥੇ ਦਵਾਈਆਂ ਤੇ ਚਰਚਾ ਨਹੀਂ ਹੁੰਦੀ, ਨਸ਼ਿਆਂ ਤੇ ਚਰਚਾ ਨਹੀਂ ਹੁੰਦੀ, ਉਨ੍ਹਾਂ ਨੇ ਬਹੁਤ ਵਧੀਆ ਫ਼ੈਸਲਾ ਕੀਤਾ ਕਿ ਡਾਕਟਰ ਹੀ ਬਦਲ ਦਿੱਤੇ। ਨਹੀਂ ਤਾਂ ਇਹੋ ਕੁਝ ਹੋਣਾ ਸੀ। 92 ਨਵੇ ਬੰਦੇ ਜਿਹੜੇ ਪਹਿਲੀ ਵਾਰੀ ਆਏ ਹਨ, ਇਸ ਕਰਕੇ ਹੀ ਵਧੀਆ ਚਰਚਾ ਹੋ ਰਹੀ ਹੈ, ਇਸ ਕਰਕੇ uninamously ਮਤੇ ਪਾਸ ਹੋ ਰਹੇ ਹਨ ਕਿਉਂਕਿ ਪੰਜਾਬ ਦੇ ਲੋਕਾਂ ਨਾ ਡਾਕਟਰ ਬਦਲ ਦਿੱਤੇ। ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਇਸ ਦਾ ਹੀ ਨਤੀਜਾ ਹੈ ਕਿ ਇੱਥੇ ਲੋਕਾਂ ਦੇ ਮੁੱਦੇ ਡਿਸਕਸ ਹੋ ਰਹੇ ਹਨ।

ਇਸ ਦੇ ਨਾਲ ਅਸੀਂ ਆਉਣ ਵਾਲੇ ਸਮੇਂ ਲਈ ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਵੀ ਬੇਨਤੀ ਕਰਦਾ ਹਾਂ ਕਿ ਹਰ ਇਲਾਕੇ ਵਿੱਚ, ਹਰ ਪਿੰਡ ਵਿੱਚ, ਹਰ ਮੁਹੱਲੇ ਵਿੱਚ ਲੋਕਾਂ ਨੂੰ ਸਿਹਤ ਵਾਸਤੇ ਜਾਗਰੂਕ ਕਰਨ ਲਈ ਕਮੇਟੀਆਂ ਬਣਾਈਆਂ ਜਾਣ। ਇਹ ਜ਼ਿੰਮੇਵਾਰੀ ਉਨ੍ਹਾਂ ਨੂੰ ਦਿੱਤੀ ਜਾਵੇਗੀ।

ਪਹਿਲੀ ਗੱਲ ਮੈਂ harm reduction ਕਹੀ ਸੀ। ਦੂਜੀ ਇਸ ਦੇ ਨਾਲ ਇੱਕ stigma ਵੀ ਹੈ। ਲੋਕ ਛੁਪਾਉਂਦੇ ਹਨ, ਦੱਸਦੇ ਨਹੀਂ ਹਨ ਕਿਉਂਕਿ ਇਸ ਨਾਲ ਇੱਕ stigma ਜੁੜਿਆ ਹੋਇਆ ਹੈ ਜੋ ਕਿ ਸ਼ਰਾਬ ਜਾਂ ਤੰਬਾਕੂ ਨਾਲ ਨਹੀਂ ਹੈ। ਇਸ ਵਾਸਤੇ ਜ਼ਰੂਰੀ ਹੈ ਕਿ ਅਸੀਂ ਸਾਰੇ ਲੀਡਰ, we should lead by an example. ਪਿਛਲੇ ਦਿਨਾਂ ਵਿੱਚ ਮੇਰੀ ਇੱਕ ਟੀਮ ਨੇ ਇਸ ਤੇ ਬਹੁਤ ਮਿਹਨਤ ਕੀਤੀ ਹੈ, ਸਾਡੇ ਅਫ਼ਸਰ ਸਾਹਿਬਾਨਾਂ ਨੇ ਵੀ ਬਹੁਤ ਮਿਹਨਤ ਕੀਤੀ ਹੈ, ਉਨ੍ਹਾਂ ਨੇ ਬਹੁਤ ਸਾਰਾ ਡਾਟਾ ਅਵੇਲੇਬਲ ਕਰਵਾਇਆ ਹੈ। ਇਸ ਵਿੱਚ ਬਹੁਤ ਸਾਰੇ resource persons ਨਾਲ ਗੱਲ ਕੀਤੀ, ਜਿਵੇਂ ਮੈਨੂੰ ਮਾਨ ਸਾਹਿਬ ਨੇ ਗਾਈਡ ਕੀਤਾ ਹੈ। ਇਨ੍ਹਾਂ ਵਿੱਚ ਇੱਕ ਡਾਕਟਰ ਅਤੁਲ ਅੰਬੇਕਰ ਹਨ, ਜਿਨ੍ਹਾਂ ਨੇ ਪੰਜਾਬ ਦਾ Punjab Opioid Dependence Survey (PODS) ਕੀਤਾ ਹੈ, ਉਨ੍ਹਾਂ ਨਾਲ ਵਾਰਤਾਲਾਪ ਹੋਈ ਹੈ। ਉਹ ਏਮਜ਼ ਵਿੱਚ National Drug Dependence Treatment Centre ਦੇ ਇੰਚਾਰਜ ਹਨ, ਪ੍ਰੋਫੈਸਰ ਹਨ। ਇਸੇ ਤਰ੍ਹਾਂ ਪੰਜਾਬ ਦੇ ਲੁਧਿਆਣਾ ਵਿੱਚ ਇੱਕ ਪ੍ਰਾਈਵੇਟ ਡਾਕਟਰ ਹਨ ਅਨਿਰੁਧ ਕਾਲਾ, ਉਨ੍ਹਾਂ ਨੇ ਇੱਕ ਬਹੁਤ ਅੱਛੀ ਕਿਤਾਬ ਲਿਖੀ ਹੈ। (ਇੱਕ ਕਿਤਾਬ ਲਹਿਰਾਉਂਦੇ ਹੋਏ) ਅਸੀਂ ਕੋਸ਼ਿਸ਼ ਕਰਾਂਗੇ ਕਿ ਇਹ ਕਿਤਾਬੀ ਪੰਜਾਬੀ ਵਿੱਚ ਅਨੁਵਾਦ ਕਰਵਾ ਕੇ ਸਕੂਲਾਂ, ਕਾਲਜਾਂ ਵਿੱਚ ਉਪਲਬਧ ਕਰਵਾਈ ਜਾਵੇ। ਇੱਕ ਡਾਕਟਰ ਸਤਿਅਨ ਸ਼ਰਮਾ ਜਿਹੜੇ ਕਿ ਇੱਕ ਸਾਇਕੈਟ੍ਰਿਸਟ ਹਨ, ਉਹ ਪ੍ਰਾਈਵੇਟ ਡਾਕਟਰ ਹਨ, ਉਨ੍ਹਾਂ ਨੇ ਵੀ ਆਪਣੀਆਂ ਸਰਵਿਸਿਜ਼ ਆਫਰ ਕੀਤੀਆਂ ਹਨ।

ਸਰ, ਪੰਜਾਬ ਵਿੱਚ ਤਕਰੀਬਨ 250 ਪ੍ਰਾਈਵੇਟ ਸਾਇਕੈਟ੍ਰਿਸਟ ਡਾਕਟਰ ਹਨ ਪਰੰਤੂ ਸਰਕਾਰੀ ਡਾਕਟਰ ਬਹੁਤ ਥੋੜ੍ਹੇ ਹਨ, ਤਕਰੀਬਨ 80 ਹਨ। ਸਾਇਕੈਟ੍ਰਿਸਟ ਘੱਟ ਹਨ ਲੇਕਿਨ ਖੁਸ਼ੀ ਦੀ ਗੱਲ ਇਹ ਹੈ ਕਿ ਜਿਹੜੇ ਪੰਜਾਬ ਦੇ 250 ਸਾਇਕੈਟ੍ਰਿਸਟ ਹਨ, they are willing to be part of this.

ਸਰ, ਇਸ ਵਿੱਚ ਮੈਂ ਇੱਕ ਗੱਲ ਹਾਈਲਾਈਟ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਸੁਣਿਆ ਹੋਣਾ ਹੈ ਪਹਿਲਾਂ ਲੋਕ Phensedyl, Tramadol ਦੀ ਗੋਲੀ, Cough syrup, Lomotil ਦੀਆਂ ਗੋਲੀਆਂ ਵਰਗੇ ਨਸ਼ੇ ਕਰਦੇ ਹੁੰਦੇ ਸਨ। ਇਹ ਗੱਲ ਹਿਸਟੋਰੀਕਲ ਹੈ, I have to mention ਕਿ ਹੈਰੋਇਨ ਕਿੱਥੋਂ ਆ ਗਈ ਅਤੇ ਕਿਵੇਂ ਆਈ? ਪੰਜਾਬ ਇਸ ਦੀ ਕੰਜ਼ਿਊਮਰ ਸਟੇਟ ਨਹੀਂ ਸੀ। ਬਹੁਤ ਸਾਰੀਆਂ ਸਟੱਡੀਜ਼ ਹੋਈਆਂ। ਮੈਂ ਵੀ

1992 ਵਿੱਚ ਐਚ.ਆਈ.ਵੀ. ਏਡਜ਼ ਤੇ ਕੀਤੀ ਅਤੇ ਪੀ.ਜੀ.ਆਈ. ਨਾਲ ਪੇਪਰ ਪਬਲਿਸ਼ ਕੀਤਾ। ਉਸ ਸਮੇਂ ਪੰਜਾਬ ਵਿੱਚ ਟੀਕੇ ਲਗਾਉਣ ਵਾਲਾ ਕੋਈ ਨਹੀਂ ਸੀ, north-east ਵਿੱਚ ਸੀ। ਪੰਜਾਬ ਦੀ ਹਿਸਟਰੀ ਵਿੱਚ 2014 ਇੱਕ water-shed year ਸੀ, ਉਸ ਸਮੇਂ ਬਹੁਤ ਕੁਝ ਹੋਇਆ। ਜਦੋਂ ਇਹ ਇਲੈਕਸ਼ਨ ਆਈ ਤਾਂ ਨਸ਼ਿਆਂ ਦੇ ਮੁੱਦੇ ਤੇ ਬਹੁਤ ਸਾਰੀਆਂ rhetoric ਸਟੇਟਮੈਂਟ ਹੋਈਆਂ। ਇਲੈਕਸ਼ਨ ਕਮਿਸ਼ਨ ਨੇ 1 ਲੱਖ 85 ਹਜ਼ਾਰ ਕਿਲੋ ਹੈਰੋਇਨ ਫੜੀ, ਇਸ ਵਿੱਚੋਂ 1 ਲੱਖ 39 ਹਜ਼ਾਰ ਕਿਲੋ ਪੰਜਾਬ ਵਿੱਚੋਂ ਫੜੀ। ਇਹ 2014 ਦੀ ਪਾਰਲੀਮੈਂਟ ਇਲੈਕਸ਼ਨ ਤੋਂ ਪਹਿਲਾਂ ਹੋਇਆ ਹੈ। ਇਸ ਤੋਂ ਬਾਅਦ ਹਾਹਾਕਾਰ ਮੱਚ ਗਈ।

ਸ.ਸ.-ਹ.ਸ.ਟ/4:10/22.3.2023

ਇਲੈਕਸ਼ਨ ਹੋਈ ਅਤੇ ਉਸ ਵਿੱਚ ਇੱਕ ਬਹੁਤ ਵੱਡਾ ਬੰਦਾ ਇਲੈਕਸ਼ਨ ਹਾਰ ਗਿਆ ਔਰ ਗੌਰਮਿੰਟ ਨੇ ਕੀ ਕੀਤਾ? ਜਿਹੜੇ ਬੰਦੇ ਨਸ਼ੇ ਕਰਦੇ ਸੀ, ਉਨ੍ਹਾਂ ਨੇ ਚੁੱਕ ਕੇ ਜੇਲ੍ਹਾਂ ਵਿੱਚ ਡੱਕ ਦਿੱਤੇ ਸੀ। ਜੋ ਪਾਲਿਸੀ ਮਾਨ ਸਰਕਾਰ ਨੇ ਚੇਂਜ ਕੀਤੀ ਹੈ। ਜਿੰਨੇ ਦੇਸ਼ ਵਿੱਚ ਬੰਦੇ ਜੇਲ੍ਹਾਂ ਵਿੱਚ ਸੀ, ਉਨ੍ਹਾਂ ਵਿੱਚੋਂ 41% ਪੰਜਾਬ ਦੀਆਂ ਜੇਲ੍ਹਾਂ ਵਿੱਚ ਸੀ। ਇਸ ਨਾਲ ਸਾਡੀਆਂ ਜੇਲ੍ਹਾਂ over-crowded ਹੋ ਗਈਆਂ, 18 ਹਜ਼ਾਰ ਦੀ ਕਪੈਸਿਟੀ ਸੀ ਅਤੇ 23 ਹਜ਼ਾਰ ਬੰਦੇ ਹੋ ਗਏ ਸੀ। ਜਦੋਂ ਉੱਥੇ 16-17 ਹਜ਼ਾਰ ਨਸ਼ੇੜੀ ਵਾੜ ਦਿੱਤੇ, ਉਸ ਨਾਲ ਕੀ ਹੋਇਆ? ਜਿਵੇਂ ਕਹਿੰਦੇ ਹੁੰਦੇ ਹਨ ਕਿ **लम्हों ने ख़ता की थी सदियों ने सज़ा पाई है।** ਜਿਹੜੇ ਬੰਦੇ ਨਸ਼ਾ ਕਰਦੇ ਸੀ, ਉਨ੍ਹਾਂ ਨੂੰ ਜੇਲ੍ਹਾਂ ਵਿੱਚ ਗੁਰੂ-ਘੰਟਾਲ ਮਿਲ ਗਏ। ਉਹ ਉਨ੍ਹਾਂ ਦੀ ਸ਼ਰਨ ਵਿੱਚ ਆ ਗਏ, ਉਨ੍ਹਾਂ ਨੂੰ ਕੈਡਰ ਮਿਲ ਗਏ, ਉਸ ਵਿੱਚੋਂ ਗੈਂਗਸਟਰ ਨਿਕਲਣੇ ਸ਼ੁਰੂ ਹੋ ਗਏ, ਉਸ ਵਿੱਚੋਂ ਕ੍ਰਿਮੀਨਲਜ਼ ਨਿਕਲਣੇ ਸ਼ੁਰੂ ਹੋ ਗਏ ਔਰ ਕਿਸੇ ਦੀ ਜ਼ਮਾਨਤ ਨਹੀਂ ਹੋਈ। ਉਹ ਇੰਨੇ ਗਰੀਬ ਬੰਦੇ ਸੀ, ਇਸ ਨਾਲ ਪੰਜਾਬ ਬਰਬਾਦ ਹੋਇਆ।

ਯੂਨਾਈਟਿਡ ਨੇਸ਼ਨ ਦੇ ਚੀਫ Kofi Annan ਨੇ ਕਿਹਾ ਸੀ ਕਿ Drugs kill people but wrong policies of the policymakers kill even more people. ਸੋ, ਇਨ੍ਹਾਂ ਪਾਲਿਸੀਆਂ ਦਾ ਅਸੀਂ ਨਤੀਜਾ ਭੁਗਤਿਆ ਸੀ। ਸਰ, ਇਸ ਨੂੰ ਰੈਕਟੀਫਾਈ ਕਰਦਾ ਹਾਂ, ਇਸ ਨੂੰ de-stigmatize ਕਰਨਾ ਔਰ ਇਸ ਨੂੰ ਇੱਕ ਬਿਮਾਰੀ ਸਮਝਣਾ ਸਾਡੇ ਸਾਰਿਆਂ ਦਾ ਫਰਜ਼ ਹੈ। ਸਰ, ਸਾਲ 2014 ਵਿੱਚ ਇੱਕ ਗੱਲ ਹੋਰ ਵਧੀਆ ਹੋਈ ਜੀ। ਉਸ ਵੇਲੇ ਇੱਕ ਨਵੇਂ ਬੂਟੇ ਦੀ ਜੜ੍ਹ ਲੱਗੀ ਔਰ ਉਹ ਬੂਟਾ ਹੁਣ ਫਲਦਾਰ ਬਣ ਕੇ ਛਾਂ ਦੇਵੇਗਾ (ਥੰਪਿੰਗ)।

ਸਰ, ਮੈਂ ਇਸ ਸਦਨ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਅਤੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਇਸ ਵਾਸਤੇ ਤੁਹਾਡੇ ਸਾਰਿਆਂ ਦਾ ਭਰਪੂਰ ਸਹਿਯੋਗ ਚਾਹੀਦਾ ਹੈ। ਸਰ, ਜਿਹੜਾ ਸਾਡਾ

ਐਕਸ਼ਨ ਪਲਾਨ ਹੈ, ਦੁਨੀਆਂ ਵਿੱਚ ਜਿਹੜੀ ਸਭ ਤੋਂ ਪਹਿਲਾ ਦਵਾਈ ਬਣੀ ਸੀ, ਉਸ ਦਾ ਨਾਂ ਗੁਰੂ-ਮੰਤਰ ਸੀ। ਚਾਹੇ ਉਹ ਮੂਲ ਮੰਤਰ ਹੋਵੇ, ਚਾਹੇ ਉਹ ਗਾਇਤਰੀ ਮੰਤਰ ਹੋਵੇ ਜਾਂ ਭਗਤ ਰਵਿਦਾਸ ਜੀ ਵੱਲੋਂ ਦਿੱਤਾ ਗਿਆ ਮੰਤਰ ਹੋਵੇ, ਕਿਸੇ ਕੁਰਨ ਦੀਆਂ ਆਇਤਾਂ ਹੋਣ, ਗੀਤਾ ਦਾ ਸਾਰ ਹੋਵੇ, ਗੁਰੂ-ਮੰਤਰ ਸਭ ਤੋਂ ਪਹਿਲੀ ਔਸ਼ਧੀ ਸੀ। It still works for the people who believe in it.

ਸਾਡੀ ਦੂਜੀ ਔਸ਼ਧੀ ਆਯੁਰਵੇਦ ਸੀ ਜੋ ਕਿ ਇੰਡੀਅਨ ਸਾਇੰਸ ਸੀ, it's a complete science, it's a way of life, it's an art of living ਔਰ ਇਸ ਸਾਇੰਸ ਦਾ ਇਸਤੇਮਾਲ ਦੁਨੀਆਂ ਵਿੱਚ ਕਿਤੇ ਨਹੀਂ ਹੋਇਆ। ਡਾਕਟਰ ਐਮ. ਸੁਰੇਸ਼, ਚੰਨਈ ਤੋਂ ਹਨ, ਮੇਰੀ ਉਨ੍ਹਾਂ ਨਾਲ ਗੱਲ ਹੋਈ ਸੀ। ਡਾਕਟਰ ਅੰਬੇਕਰ ਨਾਲ ਗੱਲ ਹੋਈ, ਮੈਥਡ ਆਫ ਟਰਾਇਲ ਹੋਈ ਹੈ, ਉਸ ਨਾਲ ਲੋਕਾਂ ਨੇ ਟੀਕੇ ਲਗਾਉਣੇ ਬੰਦ ਕਰ ਦਿੱਤੇ, ਉਹ ਕੰਟਰੋਲ ਹੋਇਆ ਹੈ। ਜੋ ਮਾਨ ਸਾਹਿਬ ਨੇ ਮਾਡਲ ਅਪਰੂਵ ਕੀਤਾ ਹੈ, ਉਸ ਵਿੱਚ ਸਾਡੇ ਡਰੱਗ ਡੀ-ਐਡਿਕਸ਼ਨ ਸੈਂਟਰ ਅਤੇ ਰੀਹੈਬਲੀਟੇਸ਼ਨ ਸੈਂਟਰ ਇਕੱਠੇ ਹੋਣਗੇ, ਉਸ ਵਿੱਚ ਸਾਇਕੈਟਰਿਸਟ ਵੀ ਦੇਵਾਂਗੇ। ਮੈਂ ਇਸ ਸਦਨ ਰਾਹੀਂ ਬੇਨਤੀ ਵੀ ਕਰਦਾ ਹਾਂ various leaders ਨੂੰ ਕਿ ਇਸ ਵੇਲੇ ਧਰਮ ਨੂੰ ਬਚਾਉਣ ਦਾ ਸਮਾਂ ਹੈ। ਜਿੱਥੇ ਨਸ਼ੇ ਹੋਣਗੇ ਉੱਥੇ ਧਰਮ ਨਹੀਂ ਹੋ ਸਕਦਾ। ਇੱਕ ਰਿਲੀਜੀਅਸ ਪਰੀਚਰ ਆਵੇਗਾ, ਲੋਕਾਂ ਨੂੰ ਧਰਮ ਸੁਣਾਏਗਾ ਨਹੀਂ ਬਲਕਿ ਸਮਝਾਏਗਾ। ਇੱਕ ਘੰਟਾ ਰਿਲੀਜੀਅਸ ਕੌਂਸਲਰ ਕੌਂਸਲਿੰਗ ਕਰਨਗੇ, ਉਸ ਤੋਂ ਬਾਅਦ ਅਸੀਂ ਇੱਕ ਘੰਟਾ ਯੋਗਾ ਕਰਾਵਾਂਗੇ। ਸੀ.ਐਮ. ਦੀ ਯੋਗਸ਼ਾਲਾ ਸ਼ੁਰੂ ਹੋਣ ਜਾ ਰਹੀ ਹੈ, ਅਸੀਂ ਬੱਚਿਆਂ ਦੀ ਟ੍ਰੇਨਿੰਗ ਸ਼ੁਰੂ ਕਰਵਾ ਦਿੱਤੀ ਹੈ। ਉਸ ਤੋਂ ਬਾਅਦ ਸਾਰੇ ਅਲੱਗ-ਅਲੱਗ ਡਿਪਾਰਟਮੈਂਟ ਮਿਲ ਕੇ ਜਿਵੇਂ ਮੇਰੇ ਨਾਲ ਧਾਲੀਵਾਲ ਸਾਹਿਬ ਬੈਠੇ ਹਨ ਅਤੇ ਸੋਸ਼ਲ ਵੈਲਫੇਅਰ ਮਨਿਸਟਰ ਵੀ ਬੈਠੇ ਹਨ, ਅਸੀਂ ਮਿਲ ਕੇ ਕੰਮ ਕਰਾਂਗੇ। ਅਸੀਂ ਉਨ੍ਹਾਂ ਨੂੰ ਕੋਈ ਨਾ ਕੋਈ ਕੰਮ ਸਿਖਾਵਾਂਗੇ ਅਤੇ ਕੋਈ ਨਾ ਕੋਈ ਕੰਮ ਕਰਾਵਾਂਗੇ। ਚਾਹੇ ਉਨ੍ਹਾਂ ਨੂੰ ਆਰਗੈਨਿਕ ਫਾਰਮਿੰਗ ਸਿਖਾਈਏ, ਚਾਹੇ ਉਨ੍ਹਾਂ ਨੂੰ plumbing ਦਾ ਕੋਰਸ ਕਰਵਾਈਏ, ਉਨ੍ਹਾਂ ਨੂੰ ਉਨ੍ਹਾਂ ਦੇ ਪਿੰਡਾਂ ਵਿੱਚ ਰੱਖ ਕੇ ਫਾਲੋ ਕਰਾਂਗੇ। ਉਸ ਤੋਂ ਬਾਅਦ ਉਨ੍ਹਾਂ ਨੂੰ ਕੋਈ ਲੋਨ ਵੀ ਦੇਵਾਂਗੇ। ਸੋ, ਇਹ ਇੱਕ golden opportunity ਹੈ। ਇਸ ਦਾ ਇੱਕ ਕਾਰਨ ਇਹ ਵੀ ਹੈ ਕਿ ਜਦੋਂ ਮੈਨੂੰ ਮੰਤਰੀ ਬਣਾਇਆ ਗਿਆ ਤਾਂ ਮੈਂ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਨੂੰ ਦਿੱਲੀ ਮਿਲਣ ਗਿਆ। ਉਹ ਮੈਨੂੰ ਕਹਿੰਦੇ ਕਿ ਡਾਕਟਰ ਸਾਹਿਬ ਮੈਨੂੰ ਯਕੀਨ ਹੈ ਕਿ ਤੁਸੀਂ ਆਮ ਆਦਮੀ ਕਲੀਨਿਕ ਵਧੀਆ ਚਲਾਓਗੇ, ਮੈਨੂੰ ਇਹ ਵੀ ਯਕੀਨ ਹੈ ਕਿ ਤੁਸੀਂ ਲੋਕਾਂ ਨੂੰ ਐਮਰਜੈਂਸੀ ਸਰਵਿਸਿਜ਼ ਅਤੇ ਵਧੀਆ ਸਿਹਤ ਸਹੂਲਤਾਂ ਪ੍ਰਦਾਨ ਕਰੋਗੇ ਪਰ ਮੈਂ ਇੱਕ ਤੁਹਾਡੀ ਜ਼ਿੰਮੇਵਾਰੀ ਲਗਾਉਣੀ ਹੈ। ਉਨ੍ਹਾਂ ਨੇ ਆਪਣੀ ਜੇਬ ਵਿੱਚੋਂ ਇੱਕ ਪਰਚੀ ਕੱਢ ਕੇ ਦਿੱਤੀ ਅਤੇ ਕਿਹਾ ਕਿ ਇਹ ਉਹ ਬੰਦੇ ਹਨ ਜਿਨ੍ਹਾਂ ਦੇ ਘਰ ਵਿੱਚ ਮੈਂ ਸਾਲ 2017 ਦੀ ਇਲੈਕਸ਼ਨ ਤੋਂ ਪਹਿਲਾਂ ਗਿਆ ਸੀ,

ਮ.ਰ. ਬ.ਸਿੰ./4.15/

ਇਹ ਉਨ੍ਹਾਂ ਦੇ ਖੂਨ ਦੇ ਅੱਥਰੂ ਹਨ। ਤੁਹਾਡਾ ਸਭ ਤੋਂ ਇੰਪਾਰਟੈਂਟ ਜਾਬ ਇਹ ਦੇ ਰਿਹਾ ਹਾਂ ਕਿ ਤੁਸੀਂ ਮੈਨੂੰ ਟਾਈਮਲਾਈਨ ਦਿਓ। ਆਪਣੀ strategy ਦਿਓ। ਮੈਨੂੰ ਦੱਸੋ ਕਿ ਟੀਕੇ ਲਗਾਉਣੇ ਕਿੰਨੀ ਦੇਰ ਵਿੱਚ ਬੰਦ ਕਰਵਾਓਗੇ। ਪੰਜਾਬ ਨੂੰ ਨਸ਼ਿਆਂ ਵਿੱਚੋਂ ਕਿੰਨੀ ਦੇਰ 'ਚ ਕੱਢੋਗੇ, ਮੇਰੇ ਤੋਂ ਉਨ੍ਹਾਂ ਨੇ ਟਾਈਮਲਾਈਨ ਲਈ ਹੈ। ਉਨਾਂ ਨੇ ਕਿਹਾ ਕਿ ਮੈਂ ਅੰਮ੍ਰਿਤਸਰ ਵਿਖੇ ਇੱਕ ਹੋਰ ਗਾਰੰਟੀ ਦੇ ਕੇ ਆਇਆ ਸੀ ਕਿ ਅੱਜ ਤੱਕ ਮੈਂ ਜਿੰਨੀਆਂ ਗਾਰੰਟੀਆਂ ਦਿੱਤੀਆਂ ਹਨ, ਉਸ ਦੇ ਨਾਲ ਇੱਕ ਹੋਰ ਗਾਰੰਟੀ ਦੇ ਕੇ ਜਾ ਰਿਹਾ ਹਾਂ ਕਿ ਮੈਂ ਉਹ ਸਾਰੀਆਂ ਗਾਰੰਟੀਆਂ ਪੂਰੀਆਂ ਕਰਾਂਗਾ। ਸੋ, ਇਹ ਗਾਰੰਟੀ ਡਾਕਟਰ ਸਾਹਿਬ ਤੁਸੀਂ ਪੂਰੀ ਕਰਨੀ ਹੈ। ਉਨ੍ਹਾਂ ਨੇ ਮੈਨੂੰ ਲਿਸਟ ਦਿੱਤੀ ਹੈ ਅਤੇ ਮੈਂ ਉਸ ਨੂੰ ਰੋਜ਼ ਦੇਖਦਾ ਹਾਂ। ਇਸ ਕਰਕੇ ਅਸੀਂ meditation, Yoga, religious speeches ਨੂੰ ਵੀ ਯੂਜ਼ ਕਰਾਂਗੇ। ਉਨ੍ਹਾਂ ਨੂੰ vocational skill training ਦੇਵਾਂਗੇ, ਚਾਹੇ ਉਹ ਖੇਤੀਬਾੜੀ ਦੇ ਮਹਿਕਮੇ ਨਾਲ ਆਧਾਰਿਤ ਹੋਵੇ ਜਾਂ ਕਿਸੇ ਹੋਰ ਮਹਿਕਮੇ ਨਾਲ ਆਧਾਰਿਤ ਹੋਵੇ। De-criminalisation ਉਨ੍ਹਾਂ ਦਾ stigma ਘਟਾਉਣ ਵਾਸਤੇ ਕਰਾਂਗੇ। ਜੇਕਰ ਸਾਨੂੰ ਲੋੜ ਪਈ ਤਾਂ ਅਸੀਂ NDPS Act ਵਿੱਚ ਚੇਂਜਿਜ਼ ਲਈ ਵੀ ਪਰਪੋਜ਼ਲ ਦੇਵਾਂਗੇ। ਮੈਂ ਇਹ ਟੈਗ ਲਾਈਨ ਯੂਜ਼ ਕੀਤੀ ਹੈ: This is our ਯੁੱਧ ਨਸ਼ਿਆਂ ਵਿਰੁੱਧ। ਇਹ ਮੈਂ ਜਾਣਕੇ ਯੂਜ਼ ਕੀਤੀ ਹੈ। ਦੁਨੀਆਂ ਵਿੱਚ ਸਭ ਤੋਂ ਜ਼ਿਆਦਾ ਡੈਮੇਜ਼ ਕੀਤਾ, ਉਹ ਚਾਹੇ ਸੁਪਰ ਪਾਵਰ ਸੀ, ਉਨ੍ਹਾਂ ਨੇ ਵੀ ਇਹ ਕਿਹਾ ਕਿ ਯੁੱਧ ਨਸ਼ਿਆਂ ਵਿਰੁੱਧ, War on drugs. ਉਨ੍ਹਾਂ ਨੇ ਅਫਗਾਨਿਸਤਾਨ ਵਿੱਚ ਕੀਤਾ ਸੀ। ਲੇਕਿਨ ਜਿਹੜੀ ਉਹ strategy ਸੀ, it was counter-productive ਤਾਂ ਕਿ ਸਾਨੂੰ ਯਾਦ ਕਰਵਾਏ ਕਿ ਜਿਹੜਾ ਅਸੀਂ ਨਸ਼ਿਆਂ ਵਿਰੁੱਧ ਯੁੱਧ ਕੀਤਾ ਹੈ, ਉਹ ਪਿਆਰ ਦੇ ਨਾਲ, human connect ਦੇ ਨਾਲ ਜਿੱਤਿਆ ਜਾ ਸਕਦਾ ਹੈ। ਇਹ War on drugs ਕਰਕੇ ਨਹੀਂ ਜਿੱਤਿਆ ਜਾ ਸਕਦਾ। ਇਸ ਕਰਕੇ ਮੈਂ ਟੈਗ ਲਾਈਨ ਦਿੱਤੀ ਹੈ। ਜਿਸ ਤਰ੍ਹਾਂ ਪੰਜਾਬ ਵਿੱਚ 2014 ਵਿੱਚ ਹੋਇਆ, 2018 ਵਿੱਚ ਅਤੇ ਫਿਰ 2020 ਵਿੱਚ ਹੋਇਆ, ਜਦੋਂ ਤੁਹਾਡੇ ਉੱਤੇ ਪ੍ਰੈਸ਼ਰ ਪੈਂਦਾ ਹੈ ਤਾਂ ਚੁੱਕ ਕੇ ਸਾਰੇ ਅਮਲੀਆਂ ਨੂੰ ਬੰਦ ਕਰ ਦਿਓ।ਅੱਜ ਬਿਹਾਰ ਵਿੱਚ ਇਹ ਹਾਲਤ ਹੈ। ਉਨ੍ਹਾਂ ਨੇ ਸ਼ਰਾਬਬੰਦੀ ਕੀਤੀ ਹੈ, 1 ਲੱਖ 85 ਹਜ਼ਾਰ ਕੇਸਿਜ਼ ਕੋਰਟਾਂ ਵਿੱਚ ਪੈਂਡਿੰਗ ਹਨ। ਲੋਕਾਂ ਦੀਆਂ ਜ਼ਮਾਨਤਾਂ ਵਾਸਤੇ ਲਾਈਨਾਂ ਲੱਗੀਆਂ ਹੋਈਆਂ ਹਨ। ਲੋਕਾਂ ਦੀ ਵਾਰੀ ਨਹੀਂ ਆਉਂਦੀ। ਬਾਕੀ ਸਾਰੇ ਕੇਸ ਪਿੱਛੇ ਹੋ ਗਏ, ਅਜਿਹੇ ਅਸਰ ਹੁੰਦੇ ਹਨ। ਸੋ, ਇਹ ਵਾਲਾ ਯੁੱਧ ਨਹੀਂ ਕਰਨਾ ਹੈ। ਇਸ ਕਰਕੇ ਮੈਂ 'ਪੰਜਾਬ ਦਾ ਯੁੱਧ ਨਸ਼ਿਆਂ ਵਿਰੁੱਧ' ਦੀ ਟੈਗ ਲਾਈਨ ਦਿੱਤੀ ਹੈ ਅਤੇ ਅਸੀਂ ਨਸ਼ਿਆਂ ਵਿਰੁੱਧ ਯੁੱਧ ਕਰਨਾ ਹੈ। ਸੋ, ਇਸ ਵਿੱਚ ਜਿਹੜੀ ਚੀਜ਼ ਦਵਾਈ ਨਾਲੋਂ ਵੀ ਜ਼ਿਆਦਾ ਕੰਮ ਕਰਦੀ ਹੈ, ਉਹ ਹੈ religious preachers. ਮੈਂ Religious preachers ਦੀ ਗੱਲ ਕੀਤੀ ਹੈ, ਇਸ ਵਿੱਚ ਯੋਗਾ ਵੀ ਕੰਮ ਕਰੇਗਾ। ਡਾਕਟਰ ਦਾ ਆਪਣਾ

ਇਕ ਰੋਲ detoxification ਦਾ ਹੋਵੇਗਾ, ਉਹ ਇੱਕ ਲਿਮਿਟਡ ਰੋਲ ਹੈ। ਇਸ ਵਿੱਚ ਸਭ ਤੋਂ ਜ਼ਿਆਦਾ ਤੁਹਾਡੀ ਫੈਮਿਲੀ ਸਪੋਰਟ, ਸਮਾਜ ਦੀ ਸਪੋਰਟ ਕੰਮ ਕਰਦੀ ਹੈ, ਜੋ ਕਿ Human connect ਹੈ। ਜਿਹੜੇ ਬੰਦੇ ਨੂੰ ਇੱਕ ਉਮੀਦ ਨਜ਼ਰ ਆ ਜਾਂਦੀ ਹੈ, ਖੇਡਾਂ ਇਸ ਵਾਸਤੇ antidote ਹਨ, ਇੱਕ ਹੋਰ ਮੈਂ ਦੱਸਣਾ ਚਾਹਾਂਗਾ ਕਿ ਜਦੋਂ ਕੋਈ ਟੀਕਾ ਲਗਾ ਲੈਂਦਾ ਹੈ ਅਤੇ ਉਸ ਦੀ ਮੌਤ ਹੋ ਜਾਂਦੀ ਹੈ, ਉਸ ਵਾਸਤੇ ਇੱਕ ਬਹੁਤ ਵਧੀਆ Naloxone medicine ਆਉਂਦੀ ਹੈ, ਇਸ ਦਾ antidote ਹੈ, ਜੇਕਰ ਕਿਸੇ ਬੱਚੇ ਨੇ ਗਲਤੀ ਨਾਲ ਟੀਕਾ ਲਗਾ ਲਿਆ ਤਾਂ ਉਸ ਨੂੰ Naloxone ਦਾ ਟੀਕਾ ਲਗਾ ਦਿਓ ਤਾਂ ਉਸ ਦੀ ਮੌਤ ਨਹੀਂ ਹੋਵੇਗੀ। ਅਸੀਂ ਇਹ ਦਵਾਈ ਹਰ ਪਿੰਡ ਵਿੱਚ, ਹਰ ਕੈਮਿਸਟ ਕੋਲ ਅਤੇ ਹਰ ਹਸਪਤਾਲ ਵਿੱਚ available ਕਰਵਾਉਣ ਜਾ ਰਹੇ ਹਾਂ ਤਾਂ ਕਿ ਮੌਤਾਂ ਹੋਣੀਆਂ ਬੰਦ ਹੋ ਜਾਣ। ਸਰ, ਇਸ ਤੋਂ ਵੱਡਾ ਕੋਈ ਧਰਮ ਅਤੇ ਕਰਮ ਨਹੀਂ ਹੋ ਸਕਦਾ ਹੈ। ਸਪੀਕਰ ਸਾਹਿਬ, ਸਾਡੇ ਬਹੁਤ ਸਾਰੇ ਐਨ.ਆਰ.ਆਈਜ਼. ਨੇ ਸਾਨੂੰ ਅਪਰੋਚ ਕੀਤਾ, ਉਹ ਇਸ ਵੇਲੇ 100 ਸੈਂਟਰ ਚਲਾ ਰਹੇ ਹਨ, ਜੋ ਕਿ ਨਸ਼ਿਆਂ ਵਾਲਿਆਂ ਦੀ ਡਾਇਲਸਿਸ ਕਰਦੇ ਹਨ। ਜਿਨ੍ਹਾਂ ਦੇ ਗੁਰਦੇ ਖਰਾਬ ਹਨ, ਉਨ੍ਹਾਂ ਵਾਸਤੇ ਡਾਇਲਸਿਸ ਕਰਦੇ ਹਨ। ਉਨ੍ਹਾਂ ਨੇ ਕਿਹਾ ਕਿ ਡਾਕਟਰ ਸਾਹਿਬ ਤੁਸੀਂ ਸਾਨੂੰ ਦੱਸੋ, ਇਹ ਸੈਂਟਰ ਤਾਂ ਅਸੀਂ ਚਲਾਵਾਂਗੇ। ਉਨ੍ਹਾਂ ਨੇ ਕਿਹਾ ਕਿ ਨਸ਼ਿਆਂ ਕਾਰਨ ਗੁਰਦਿਆਂ ਦਾ ਫੇਲ੍ਹ ਹੋ ਜਾਣਾ ਅਤੇ ਪਰਿਵਾਰ ਵਿੱਚ ਡਿਸਪਿਊਟਸ ਦਾ ਹੋਣ ਵੀ ਨਸ਼ਿਆਂ ਦਾ ਇੱਕ ਵੱਡਾ ਕਾਰਨ ਹੈ। ਸਰ, ਅਸੀਂ ਆਉਣ ਵਾਲੇ ਸਮੇਂ ਵਿੱਚ ਇਸ ਨੂੰ decriminalise ਕਰਕੇ Antidote develop ਕਰਵਾ ਕੇ, stigma ਘਟਾ ਕੇ ਔਰ ਲੋਕਾਂ ਵਿੱਚ ਜਾ ਕੇ, ਲੋਕਾਂ ਦੀਆਂ ਕਮੇਟੀਆਂ ਬਣਾ ਕੇ, ਇਸ ਵਾਸਤੇ ਜਿੰਨੇ ਸਾਡੇ ਨਰਸਿੰਗ ਸਟੂਡੈਂਟਸ ਹਨ, ਜਿੰਨੇ ਮੈਡੀਕਲ ਸਟੂਡੈਂਟਸ ਹਨ, ਜਿੰਨੇ ਲਾਅ ਸਟੂਡੈਂਟਸ ਹਨ, ਉਨ੍ਹਾਂ ਸਾਰਿਆਂ ਨੂੰ counselling technique ਸਿਖਾ ਕੇ, ਉਨ੍ਹਾਂ ਨੂੰ ਪਿੰਡਾਂ ਵਿੱਚ ਭੇਜਾਂਗੇ। ਸਪੀਕਰ ਸਾਹਿਬ, ਅਸੀਂ ਪੰਜਾਬ ਦੇ ਲੋਕਾਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦੇ ਹਾਂ ਕਿ ਆਓ ਆਪਾਂ ਮਿਲ ਕੇ ਹੰਭਲਾ ਮਾਰੀਏ, ਜਿਸ ਤਰ੍ਹਾਂ ਇੱਥੇ ਟੈਰੋਰਿਜ਼ਮ ਦਾ ਖਾਤਮਾ ਕੀਤਾ ਆਉ, ਉਸੇ ਤਰ੍ਹਾਂ ਨਾਰਕੋ ਟੈਰੋਰਿਜ਼ਮ ਦਾ ਖਾਤਮਾ ਵੀ ਕਰੀਏ। ਇੱਕ ਵਾਰੀ ਫਿਰ ਸਾਰੇ ਸਦਨ ਦਾ ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਮਾਨਯੋਗ ਸਪੀਕਰ:** ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੁੰਦਾ ਹੈ।

*4.19 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਿਆ।)

-----